PUNJABI MONTHLY, NEW DELHI NOVEMBER, 2020, Vol.17, Issue: 3 ₹ 20

# ਵਰਤਮਾਨ ਹਿੰਦੁਸਤਾਨ
# VARTMAN HINDUSTAN

Total Page 64



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਪ੍ਰਕਾਸ਼ ਸ਼ਤਾਬਦੀ
1ST CENTENARY
1929-2020



## ਸਤਿਗੁਰੂ ਜਗਜੀਤ ਸਿੰਘ ਪ੍ਰਕਾਸ਼ ਸ਼ਤਾਬਦੀ ਵਿਸ਼ੇਸ਼ ਅੰਕ

# ਪ੍ਰਵਚਨ

## ਸ੍ਰੀ ਸਤਿਗੁਰੂ ਜਗਜੀਤ ਜੀ



- ❖ ਗੁਰੂ ਨਾਨਕ ਨੇ ਜੋ ਸਾਨੂੰ ਮੰਤਰ ਦਿੱਤਾ ਹੈ, ਇਸ ਅਗੇ ਸਭ ਮੰਤਰ ਹੇਠ ਹਨ।
- ❖ ਗੁਰਬਾਣੀ ਅਨੁਸਾਰ ਸਾਡਾ ਜੀਵਨ ਹੋਵੇ ਤਾਂ ਹੀ ਸਾਡਾ ਪਾਰ-ਉਤਾਰਾ ਹੋ ਸਕਦਾ ਹੈ।
- ❖ ਗੁਰਬਾਣੀ ਪੜਣ ਨਾਲ ਪਤਾ ਲੱਗਦਾ ਹੈ ਕਿ ਸਾਡਾ ਨੁਕਸਾਨ ਮੰਨ ਦੀ ਹਉਮੈ ਕਰਕੇ ਹੋ ਰਿਹਾ ਹੈ।
- ❖ ਅਸੀਂ ਆਪਣੇ ਧਰਮ ਵਿੱਚ ਪੱਕੇ ਹੋਈਏ, ਧਰਮ ਸਾਨੂੰ ਜੋੜਦਾ ਹੈ ਨਾ ਕਿ ਤੋੜਦਾ ਹੈ।
- ❖ ਸਭ ਤੋਂ ਵੱਡੀ ਚੀਜ਼ ਹੈ ਸਿੱਖੀ। ਸਿੱਖੀ ਦੇ ਨਿਸ਼ਾਨ ਜਿਹੜੇ ਸਾਨੂੰ ਸਤਿਗੁਰਾਂ ਨੇ ਦਿੱਤੇ ਨੇ ਉਹ ਨੇ, ਬਾਕੀ ਸਭ ਚੀਜ਼ਾਂ ਇਸ ਤੋਂ ਹੇਠਾਂ ਨੇ।
- ❖ ਈਰਖਾ ਤੇ ਜ਼ਹਿਰ ਵਿਚ ਇੰਨਾ ਹੀ ਫ਼ਰਕ ਹੈ ਕਿ ਜ਼ਹਿਰ ਜਿਸ ਭਾਂਡੇ ਵਿਚ ਹੋਵੇ ਉਸ ਦਾ ਕੁਝ ਨਹੀਂ ਵਿਗੜਦਾ, ਖਾਣ ਵਾਲੇ 'ਤੇ ਬੁਰਾ ਅਸਰ ਕਰਦਾ ਹੈ। ਪਰ ਈਰਖਾ ਜਿਸ ਮਨੁੱਖ 'ਚ ਹੋਵੇ ਉਸਨੂੰ ਸਾੜਦੀ ਏ।
- ❖ ਤੁਸੀਂ ਕਿਰਪਾ ਕਰੋ ਆਪਣੇ ਇਲਾਕੇ ਚ ਕੋਈ ਆਦਮੀ ਪੋਸਤੀ, ਅਫੀਮੀਂ, ਨਸ਼ੇ ਖਾਣ ਵਾਲਾ ਬਿਲਕੁਲ ਨਾ ਰਹੇ। ਇਕ ਦੂਜੇ ਦੀ ਬਾਂਹ ਫੜ ਕੇ ਉਠਾਓ। ਕਿਸੇ 'ਤੇ ਨਫ਼ਰਤ ਨਾ ਕਰੋ, ਕਿਸੇ ਨੂੰ ਚਿੜਾਓ ਨਾ, ਉਸਨੂੰ ਪਿਆਰ ਨਾਲ, ਪ੍ਰੇਮ ਨਾਲ ਆਖ ਕੇ ਸਾਧ ਸੰਗਤ ਵਾਲੇ ਪਾਸੇ ਲਾਓ।
- ❖ ਵਿਦਵਾਨਾਂ ਤੇ ਸਾਹਿਤਕਾਰਾਂ ਦੀ ਦੁਨੀਆਂ ਨਿਆਰੀ ਹੀ ਹੁੰਦੀ ਹੈ। ਉਨ੍ਹਾਂ ਨੂੰ ਮਿਲਕੇ ਗਿਆਨ ਦੀ ਪਰਾਪਤੀ ਹੁੰਦੀ ਹੈ, ਚਾਨਣ ਮਿਲਦਾ ਹੈ ਅਤੇ ਮਨ ਨੂੰ ਸ਼ਾਂਤੀ ਪਰਾਪਤ ਹੁੰਦੀ ਹੈ। ਅੱਜ ਦੇ ਸੰਸਾਰ ਵਿੱਚ ਸਾਹਿਤਕਾਰਾਂ ਤੇ ਵਿਦਵਾਨਾਂ ਦੀ ਕਦਰ ਕਰਨ ਦੀ ਡਾਢੀ ਲੋੜ ਹੈ। ਇਨਾਂ ਦੇ ਯਤਨਾਂ ਰਾਹੀਂ ਹੀ ਦੁਨੀਆਂ ਵਿਚ ਅਮਨ ਸਥਾਪਤ ਹੋ ਸਕਦਾ ਹੈ, ਖੁਸ਼ਹਾਲੀ ਆ ਸਕਦੀ ਹੈ ਅਤੇ ਮਨੁੱਖਤਾ ਦਾ ਵਿਕਾਸ ਹੋ ਸਕਦਾ ਹੈ।

### 24 ਅਕਤੂਬਰ 1960 ਦੇ 'ਨਵਾਂ ਹਿੰਦੁਸਤਾਨ' ਅੰਕ ਵਿਚੋਂ :

- ❖ ਸਿਆਸਤ ਦਾ ਜਿਕਰ ਕਰਦਿਆਂ ਸਤਿਗੁਰੂ ਜੀ ਨੇ ਫੁਰਮਾਇਆ ਕਿ "ਕਸ਼ਮੀਰ ਦੇ ਦੌਰੇ ਦੌਰਾਨ ਮੇਰੇ ਕੋਲੋਂ ਕਿਸੇ ਸੱਜਣ ਨੇ ਪੁੱਛਿਆ ਕਿ ਕੀ ਤੁਸੀਂ ਸਿਆਸਤ ਵਿਚ ਹਿੱਸਾ ਲੈਂਦੇ ਹੋ? ਜਵਾਬ ਸੀ ਕਿ ਸਿਆਸਤ ਤਾਂ ਸਾਡੀ ਨਸ-ਨਸ ਵਿਚ ਭਰੀ ਹੋਈ ਹੈ। ਆਮ ਸਿਆਸਤ ਤੇ ਸਾਡੀ ਸਿਆਸਤ ਵਿਚ ਫਰਕ ਇਹ ਹੈ ਕਿ ਅਜ ਕਲ ਬਹੁਤ ਸਾਰੇ ਸਿਆਸੀ ਲੀਡਰ ਆਪਣਾ ਮਤਲਬ ਕਢਣ ਲਈ ਇਖਲਾਕ ਦੇ ਹਰ ਪੱਧਰ ਤੋਂ ਗਿਰ ਜਾਂਦੇ ਹਨ। ਏਥੋਂ ਤਕ ਕਿ ਆਪਣੇ ਅਸੂਲਾਂ ਤੇ ਧਰਮ ਈਮਾਨ ਤਕ ਵੀ ਤਿਆਗ ਦੇਂਦੇ ਹਨ। ਪਰ ਸਾਡੀ ਸਿਆਸਤ ਇਹ ਹੈ ਕਿ ਜਿਥੇ ਜਾਕੇ ਸਿਆਸਤ ਸਾਡੇ ਧਰਮ ਤੇ ਅਸੂਲਾਂ ਤੇ ਭਾਰੀ ਹੁੰਦੀ ਹੋਵੇ ਉਥੇ ਜਾਕੇ ਅਸੀਂ ਸਿਆਸਤ ਛੱਡ ਦੇਂਦੇ ਹਾਂ। ਸਿਆਸਤ ਸਾਡੇ ਲਈ ਹੈ, ਅਸੀਂ ਸਿਆਸਤ ਲਈ ਨਹੀਂ।

ਨਾਮਧਾਰੀਆਂ ਦਾ ਦਾਇਰਾ ਤੰਗ ਕਿਉ? ਸਬੰਧੀ ਸਤਿਗੁਰੂ ਜੀ ਨੇ ਦਸਿਆ "ਕਈ ਲੋਕ ਕਹਿੰਦੇ ਹਨ ਨਾਮਧਾਰੀਆਂ ਦਾ ਦਾਇਰਾ ਬੜਾ ਤੰਗ ਹੈ। ਇਸ ਕਿਸਮ ਦੇ ਲੋਕ ਜਬਰਦਸਤ ਗਲਤ ਫਹਿਮੀ ਦਾ ਸ਼ਿਕਾਰ ਹਨ। ਅਸੀਂ ਆਪਣੇ ਅਸੂਲਾਂ ਦੇ ਜਰੂਰ ਪੱਕੇ ਹਾਂ। ਪਰ ਆਪਣੇ ਅਸੂਲਾਂ ਤੇ ਕਾਇਮ ਰਹਿੰਦੇ ਹੋਏ ਅਸੀਂ ਸਭ ਨਾਲ ਪਿਆਰ ਕਰਦੇ ਹਾਂ। ਸਾਡਾ ਪਲੇਟਫਾਰਮ ਇਕ ਅਜੇਹਾ ਪਲੇਟਫਾਰਮ ਹੈ ਜਿਸ 'ਤੇ ਹਰ ਖਿਆਲ ਦੇ ਲੋਕ ਪਿਆਰ ਨਾਲ ਇਕੱਠੇ ਬੈਠ ਸਕਦੇ ਹਨ। ਕਾਂਗਰਸੀ, ਕਮਿਉਨਿਸ਼ਟ, ਜਨਸੰਘੀ, ਸੋਸਲਿਸਟ, ਆਰੀਆ ਸਮਾਜੀ, ਸਨਾਤਨੀ, ਸਿੱਖ ਦੋਵਾਂ ਖਿਆਲਾਂ ਦੇ ਤੇ ਹੋਰ ਹਰ ਪ੍ਰਕਾਰ ਦੇ ਆਪਸ ਵਿਚ ਵਿਰੋਧੀ ਖਿਆਲ ਰੱਖਣ ਵਾਲੇ ਲੋਕ ਵੀ ਨਾਮਧਾਰੀ ਪਲੇਟਫਾਰਮ 'ਤੇ ਇਕੱਠੇ ਬੈਠੇ ਵੇਖੇ ਜਾ ਸਕਦੇ ਹਨ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

## ਕੁਝ ਵਿਚਾਰਵਾਨਾ ਦੀ ਨਜ਼ਰ ਵਿਚ:



### ਕੈਪਟਨ ਅਮਰਿੰਦਰ ਸਿੰਘ :

ਸਤਿਗੁਰੂ ਜਗਜੀਤ ਸਿੰਘ ਜੀ ਪੂਰੇ ਵਿਸ਼ਵ ਦੀ ਇਕ ਮਹਾਨ ਧਾਰਮਿਕ ਤੇ ਸਮਾਜਿਕ ਸ਼ਖਸੀਅਤ ਸਨ। ....ਅਜ ਕਲ ਪੰਜਾਬ ਵਿਚੋਂ ਸਿੱਖੀ ਸਰੂਪ ਸਮਾਪਤ ਹੋ ਰਹੇ ਹਨ ਅਤੇ ਨਸ਼ਿਆਂ ਦੀ ਆਮਦ ਦਿਨੋਂ ਦਿਨ ਵਧ ਰਹੀ ਹੈ, ਪਰ ਸਤਿਗੁਰੂ ਜੀ ਸਿੱਖੀ ਸਰੂਪ ਨੂੰ ਕਾਇਮ ਰੱਖਣ ਤੇ ਹੋਰ ਸਮਾਜਕ ਬੁਰਾਈਆਂ ਖ਼ਿਲਾਫ ਅਵਾਜ਼ ਬੁਲੰਦ ਕਰਕੇ ਇਕ ਲਾਮਿਸਾਲ ਕੰਮ ਕੀਤਾ ਹੈ।

### ਸਤਨਾਮ ਸਿੰਘ ਮਾਣਕ :

ਨਾਮਧਾਰੀ ਸੰਮਰਦਾ ਤੋਂ ਬਾਹਰਲੇ ਬਹੁਤੇ ਲੋਕ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖਸੀਅਤ ਦੇ ਸਿਰਫ ਧਾਰਮਿਕ ਪਹਿਲੂ ਤੋਂ ਹੀ ਜਾਣੂ ਹੋਣਗੇ। ਪਰ ਉਨ੍ਹਾਂ ਦੀ ਸ਼ਖਸੀਅਤ ਇਕ ਸੰਪਰਦਾ ਦੇ ਧਾਰਮਕ ਮੁਖੀ ਤਕ ਸੀਮਿਤ ਨਹੀਂ ਸੀ, ਸਗੋਂ ਉਸਦੇ ਬਹੁਤ ਜ਼ਿਆਦਾ ਅਤੇ ਬਹੁਤ ਵੱਡੇ ਪਸਾਰ ਹਨ।

### ਸੂਬਾ ਬਲਵਿੰਦਰ ਸਿੰਘ:

ਘੋਰ ਕਲਯੁਗ ਦੇ ਸਮੇਂ ਪੰਜਾਬ ਹੀ ਨਹੀਂ ਸਮੁੱਚੇ ਹਿੰਦੁਸਤਾਨ ਵਿਚ ਪੱਛਮੀ ਸਭਿਅਤਾ ਦੇ ਮਾਰੂ ਪ੍ਰਭਾਵ ਹੇਠ ਅਤੇ ਭਿਆਨਕ ਸਮੇਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਸਾਜੇ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਨਿਵਾਜੇ ਸਿੱਖੀ ਸਰੂਪ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਜਿਉਂ ਦਾ ਤਿਉਂ ਹੀ ਨਹੀਂ ਰਖਿਆ ਸਗੋਂ ਹੋਰ ਚਾਰ ਚੰਦ ਲਾਕੇ ਸੰਭਾਲਿਆ।

### ਗੁਰਬਚਨ ਸਿੰਘ ਭੁੱਲਰ :

ਨਾਮਧਾਰੀ ਪੰਥ ਦਾ ਵਿਕਾਸ ਅਤੇ ਪਸਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਦਾ ਇਕ ਪ੍ਰਮੁਖ ਪੱਖ ਤਾਂ ਹੈ, ਇੱਕੋ ਇੱਕ ਪੱਖ ਨਹੀਂ। ਕਈ ਪੱਖ ਹੋਰ ਅਜੇਹੇ ਹਨ ਜਿਨ੍ਹਾਂ ਦੀ ਆਪਣੀ ਥਾਂ ਵੱਡੀ ਮਹਤੱਤਾ ਹੈ।

### ਸੇਵਕ ਹਰਪਾਲ ਸਿੰਘ :

ਸਤਿਗੁਰੂ ਜੀ ਦਾ ਨੂਰਾਨੀ ਦਰਸ਼ਨ ਸਹਿਜ, ਸੁਹਜ ਅਤੇ ਸ਼ਰੇਸ਼ਟਤਾ ਦਾ ਪ੍ਰਤੀਕ ਸੀ। ਮੁੱਖ ਮਸਤਕ ਤੇ ਸਦਾ ਬਹਾਰ ਮੁਸਕਾਨ ਗੁਲਾਬ ਦੀ ਸੁਗੰਧੀ ਵਾਂਗ ਚਾਰ ਚੁਫੇਰੇ ਨੂੰ ਖੇੜਾ ਬਖਸ਼ਦੀ ਸੀ। ਸੱਜਨਾਂ ਵਰਗੀ ਅਪਣੱਤ ਦਾ ਅਹਿਸਾਸ ਹੁੰਦਾ ਸੀ। ਮੋਹ ਭਰੀ ਮਿਕਨਾਤੀਸੀ ਤੱਕਣੀ ਹਰ ਕਿਸੇ ਨੂੰ ਆਪਣਾ ਬਣਾ ਲੈਣ ਦੀ ਸ਼ਕਤੀ ਰੱਖਦੀ ਸੀ। ਆਪ ਜੀ ਦਾ ਸਾਦਾ, ਸਵੱਛ, ਪਰਉਪਕਾਰੀ, ਉਦਮੀ ਅਤੇ ਰਚਨਾਤਮਕ ਰੁਝੇਵਿਆਂ ਵਾਲਾ ਜੀਵਨ ਹੀ ਆਪਣੇ ਆਪ ਵਿਚ ਉਪਦੇਸ਼ ਸੀ ਅਤੇ ਪ੍ਰੇਰਨਾ ਦਾ ਸਰੋਤ ਸੀ। ਸਰਬ ਪੱਖੀ ਸੰਚਾਲਕ ਦੀ ਤਰ੍ਹਾਂ ਕਰਮ ਯੋਗੀਆਂ ਵਾਲਾ ਜੀਵਨ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੀ। ਪਰ ਪਤਾ ਨਹੀਂ ਦੁਖ ਕੇਡਾ ਕੁ ਸੀ, ਕਿਸ ਕਿਸ ਲੇਖ ਲਿਖਾਇਆ।
ਤੁਸਾਂ ਜੋ ਆਪਣੇ ਤਨ 'ਤੇ ਲੈਕੇ ਕਿਸ ਕਿਸ ਤਾਂਈ ਬਚਾਇਆ।

### ਸੂਬਾ ਸੁਰਿੰਦਰ ਕੌਰ ਖਰਲ:

ਧਰਮ ਦੀ ਧੁਜ, ਸ਼ਾਂਤੀ ਦੇ ਸਾਗਰ, ਮਹਾਨ ਪਰਉਪਕਾਰੀ, ਈਰਖਾ ਤੇ ਦਵੈਸ਼ ਦੀ ਅੱਗ ਵਿਚ ਸੜ ਰਹੀ ਮਾਨਵਤਾ ਨੂੰ ਠੰਡ ਪਹੁਚਾਉਣ ਵਾਲੇ ਪਰਮ ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਇਕ ਨਵੇਕਲੀ ਅਤੇ ਵਿਸ਼ੇਸ਼ ਸ਼ਖ਼ਸੀਅਤ ਸਨ। ਨਾਮਧਾਰੀ ਜਗਤ ਨੂੰ ਕਿੱਥੇ ਤੋਂ ਕਿਥੋਂ ਤੀਕ ਪਹੁੰਚਾ ਦਿਤਾ ਹੈ, ਸ਼ਬਦਾਂ ਵਿਚ ਵਰਨਣ ਕਰਨਾ ਬਹੁਤ ਮੁਸ਼ਕਲ ਹੈ। ਉਨ੍ਹਾਂ ਦੀ ਬਖ਼ਸ਼ਿਸ਼ ਸਦਕਾ ਅਜ ਅਸੀਂ ਸਾਰੇ ਖੁਸ਼ਹਾਲ ਹਾਂ ਅਤੇ ਹਰ ਤਰ੍ਹਾਂ ਦੀਆਂ ਸੁਖ-ਸੁਵਿਧਾਵਾਂ ਮਾਣ ਰਹੇ ਹਾਂ।
ਲਿਖਨਾ ਤਾਂ ਚਾਹੁੰਦੀ ਹਾਂ ਤੇਰੀ ਉਸਤਤ, ਗਾਉਣਾ ਤਾਂ ਚਾਹੁੰਦੀ ਹਾਂ ਤੇਰੇ ਗੀਤ,
ਪਰ ਅਸਮਰਥ ਹਾਂ ਕਿਉਂਕਿ
ਸੂਰਜ ਦਾ ਤੇਜ਼, ਪੌਣਾ ਦਾ ਵੇਗ, ਸਮੁੰਦਰ ਦੀ ਗਹਿਰਾਈ
ਅਗਨੀ ਦੀ ਤਪਸ਼, ਰੌਸ਼ਨੀ ਦੀ ਚਮਕ, ਬਿਆਨੋਂ ਬਾਹਰ ਨੇ।



## शीला दीक्षित (मुख्यमंत्री दिल्ली) :

सतिगुरु जगजीत सिंह जी ने समाज सेवा के क्षेत्र में बड़ा योगदान दिया। कन्या, भ्रूण हत्या तथा अन्य सामाजिक बुराइयों को काबू पाने में सामाज को दिशा दिखाई।

## ਐਚ.ਐਸ. ਹੰਸਪਾਲ

ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੋਚ ਬੜੀ ਦੂਰਦਰਸ਼ੀ ਹੁੰਦੀ ਸੀ। ਸਾਨੂੰ ਬਹੁਤਿਆਂ ਨੂੰ ਤਾਂ ਪਤਾ ਹੀ ਨਹੀਂ ਸੀ ਲਗਦਾ ਜਾਂ ਬਹੁਤ ਚਿਰਾਂ ਬਾਅਦ ਕਿਸੇ ਗੱਲ ਦਾ ਆਭਾਸ ਹੁੰਦਾ ਸੀ, ਜੋ ਆਪ ਸਹਿਜੇ ਹੀ ਵਰਤਾ ਜਾਂਦੇ।... ਇਹ ਗੱਲ ਆਖਣ ਜਾਂ ਦੱਸਣ ਵਿਚ ਮੈਨੂੰ ਰੰਚਕ ਮਾਤਰ ਭੀ ਝਿਜਕ ਨਹੀਂ ਕਿ ਸ੍ਰੀ ਸਤਿਗੁਰੂ ਜੀ ਦੀਆਂ ਬਖਸ਼ਿਸ਼ਾਂ ਸਦਕਾ ਨਾ ਕਦੀ ਵਿਹਾਰ ਤੇ ਨਾ ਹੀ ਕਦੀ ਪਰਿਵਾਰਕ ਜੀਵਨ ਵਿਚ ਕੋਈ ਰੁਕਾਵਟ ਪਈ। ਸਿਆਸੀ ਜੀਵਨ ਵੀ ਬੜੀ ਸਰਲਤਾ ਪੂਰਵਕ ਚੱਲੀ ਗਿਆ।

## ਪ੍ਰੋ. ਕਿਰਪਾਲ ਸਿੰਘ ਕਸੇਲ :

ਹਿਰਦਾ ਗੁਰ ਜਗਜੀਤ ਦਾ ਸਾਗਰ ਸਨ ਵਿਸ਼ਾਲ।<br>
ਸੰਜਮ ਅਤੇ ਉਦਾਰਤਾ ਦਾ ਆਦਰਸ਼ ਕਮਾਲ।

ਸਿੱਧਾ - ਸਾਦਾ ਜੀਵਣ, ਸਤਿਗੁਰ ਤਾਈਂ ਪਸੰਦ।<br>
ਅਮਲੋਂ ਨੇਕ, ਅਰੋਗ ਤਨ, ਉੱਦਮ, ਕਿਰਤ, ਅਨੰਦ।

## ਬਾਬਾ ਗੁਰਚਰਨ ਸਿੰਘ ਜੀ (ਰਾਧਾ ਸੁਵਾਮੀ ਸਤਿਸੰਗ, ਦਿਆਲ ਬਾਗ ਆਗਰਾ) :

ਸਤਿਗੁਰੂ ਜਗਜੀਤ ਸਿੰਘ ਜੀ ਅਧਿਆਤਮ ਦੀ ਸਿਖਰਲੀ ਪਉੜੀ ਦੇ ਮਹਾਂਪੁਰਸ਼ ਸਨ। ਉਹਨਾਂ ਦੀ ਅਧਿਆਤਮ, ਸਮਾਜ ਸੇਵਾ ਅਤੇ ਸੰਗੀਤ ਵਿਚ ਮਨੁਖਤਾ ਨੂੰ ਇਕ ਵੱਡੀ ਦੇਣ ਹੈ।

## ਹਰਪਾਲ ਸਿੰਘ ਸੇਵਕ :

ਸਤਿਗੁਰੂ ਜੀ ਪ੍ਰੇਮ ਦਾ ਸੋਮਾ, ਸੁਖਾਂ ਦਾ ਸਾਗਰ ਅਤੇ ਗਿਆਨ ਦੀ ਵਗਦੀ ਗੰਗਾ ਸਨ। ਆਪ ਜੀ ਮਹਾਨ ਤਪਸਵੀ, ਪੱਕੇ ਨਿੱਤਨੇਮੀ, ਸੰਜਮੀ, ਮਹਾਦਾਨੀ, ਕਲਾ ਦੇ ਪਾਰਖੂ, ਗੁਣੀ ਜਨਾ ਅਤੇ ਕਿਰਤੀਆਂ ਦੇ ਕਦਰਦਾਨ, ਸੂਖਮ ਭਾਵੀ, ਹਰ ਦੇਸ਼, ਜਾਤ ਧਰਮ, ਕੌਮ ਦੇ ਕੇਵਲ ਮਨੁੱਖ ਮਾਤਰ ਦੀ ਨਹੀਂ, ਪਸ਼ੂ ਪੰਛੀ ਅਤੇ ਰੁੱਖ ਬਿਰਧ ਵੀ ਆਪ ਜੀ ਦੇ ਪ੍ਰੇਮ-ਪਾਤਰ ਹੋਇਆ ਕਰਦੇ।

## ਸੁਵਰਨ ਸਿੰਘ ਵਿਰਕ :

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬੇਅੰਤ ਪਾਤਸ਼ਾਹ, ਰਹਿਮਤਾਂ ਦੇ ਸੋਮੇ ਨੇ। ਸੰਪਰਕ ਸੂਤਰ ਲੱਭਣ ਤੇ ਸਭ ਨੂੰ ਜੋੜਨ ਦਾ ਹੁਨਰ ਕੋਈ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਸਿੱਖੇ।

## ਪ੍ਰਿੰਸੀਪਲ ਸਤਵੰਤ ਕੌਰ :

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੌਰਾਣਿਕ ਸੰਸਕ੍ਰਿਤੀ ਨੂੰ ਆਧੁਨਿਕ ਯੁਗ ਵਿਚ ਸੰਭਾਲ ਕੇ ਰੱਖਿਆ। ਇੰਨਾਂ ਹੀ ਨਹੀਂ ਸਾਧ-ਸੰਗਤ ਨੂੰ ਹਰ ਵੇਲੇ ਆਧੁਨਿਕ ਤਕਨੀਕ ਨੂੰ ਵੀ ਇਸਤੇਮਾਲ ਕਰਨ ਦੀ ਪ੍ਰੇਰਨਾ ਦਿੱਤੀ।

# ਵਰਤਮਾਨ ਹਿੰਦੁਸਤਾਨ

# VARTMAN HINDUSTAN

## NEW DELHI (PUNJABI MONTHLY)


**NOVEMBER, 2020**

**Year : 17**
**Issue : 03**
Total Pages : 64

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674,
Mob.: 9953747778

*Laserset at :*
**Vartman Hindustan**
Ph. 25441674, 25448648
E-mail :
vartmanhindustan@gmail.com
Watsapp: 9810631674

*Printed at :*
**Ajanta Press**
WZ-26, Tihar Village
New Delhi-110018


ਤਤਕਰਾ


| | | | |
|---|---|---|---|
| ਸੰਪਾਦਕੀ: ਸਤਿਗੁਰੂ ਜਗਜੀਤ ਸਿੰਘ ਜੀ ਦਾ ਰੱਬੀ ਅਲੌਕਿਕ ਪ੍ਰਭਾਵ | - | ਸਰਬ ਸ਼ਕਤੀਮਾਨ | 4 |
| ਸ੍ਰੀ ਭੈਣੀ ਸਾਹਿਬ ਵਿਖੇ ਸਲਾਨਾ ਜਪ-ਪ੍ਰਯੋਗ 2020 | - | ਇਕ ਰਿਪੋਰਟ | 8 |
| ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਭਾਅ ਦਾ ਇਕ ਰੂਪ ਇਹ ਵੀ | - | ਅਮਰ ਭਾਰਤੀ | 9 |
| ਸਰਬਪੱਖੀ ਮਾਰਗ-ਦਰਸ਼ਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ | - | ਹਰਪਾਲ ਸਿੰਘ ਸੇਵਕ | 11 |
| ਪ੍ਰਭਾਵਸ਼ਾਲੀ ਵਿਅਕਤਿਤਵ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ | - | ਵਿਜੈ ਕੁਮਾਰ | 16 |
| ਸਿੱਖੀ ਦੀ ਮਹੱਤਵਪੂਰਨ ਸ਼ਾਖਾ ਨਾਮਧਾਰੀ ਪੰਥ ਤੇ ਸਤਿਗੁਰੂ ਜਗਜੀਤ ਸਿੰਘ ਜੀ- | | ਪ੍ਰੋ. ਮਨਜੀਤ ਸਿੰਘ | 17 |
| ਸਰਬ ਕਲਾ ਸੰਪੂਰਨ | - | ਗੁਰਮੀਤ ਕੌਰ 'ਮੀਤ' | 30 |
| ਉਪਦੇਸ਼ ਤੋਂ-ਬ੍ਰਹਮੰਡ ਤੋਂ ਪਾਰ ਜਾਣ ਦੀ ਅਨੰਤ ਸਮਰੱਥਾ | - | ਸੁਖਜੀਤ ਸਿੰਘ ਕਹਾਣੀਕਾਰ | 31 |
| ਨਿਮਾਣਿਆਂ ਦੇ ਮਾਣ ਸਤਿਗੁਰੂ | - | ਜਸਬੀਰ ਕੌਰ ਗੰਭੀਰ | 36 |
| ਅਸੀਮ, ਬੇਅੰਤ ਅਤੇ ਬੇਪ੍ਰਵਾਹ ਸਤਿਗੁਰੂ | - | ਸੁਵਰਨ ਸਿੰਘ ਵਿਰਕ | 37 |
| ਸਤਿਗੁਰੂ ਜਗਜੀਤ ਸਿੰਘ ਜੀ ਅਤੇ ਨਾਮਧਾਰੀ ਸਾਹਿਤ | - | ਅਜੀਤ ਸਿੰਘ ਲਾਇਲ | 39 |
| ਸੇਵਾ ਹਰ ਭੇਖ ਦੀ | | -ਜਥੇਦਾਰ ਨਿਸ਼ਾਨ ਸਿੰਘ (ਦਿੱਲੀ) | 43 |
| ਪੰਜਾਬੀ ਸੂਬਾ, ਸਿੱਖ ਪੰਥ ਅਤੇ ਸਾਡਾ ਇਤਿਹਾਸ | | -ਦੇਵਿੰਦਰ ਸਿੰਘ ਗਿਲ (ਜ਼ੀਆ ਨੱਥਾ) | 44 |
| ਬਾਬੇ ਨਾਨਕ ਨੇ ਹਮੇਸ਼ਾ ਹੀ ਪਾਖੰਡ ਦਾ ਵਿਰੋਧ ਕੀਤਾ | - | ਇਕ ਰਿਪੋਰਟ | 50 |
| ਕਵਿਤਾ : ਲੈਕੇ ਅੱਜ ਇਕ ਨਵੀਂ ਬਹਾਰ ਆਈ | | -ਅਨੇਜਾ ਗੁਰਮੁਖ ਸਿੰਘ 'ਰਤਨ' | 50 |
| ਕੋਮਲ ਹਿਰਦਾ, ਨਮਰ ਤੇ ਅਨਦ ਬਿਨੋਦੀ ਸ਼ਖਸੀਅਤ | - | ਰਾਗੀ ਹਰਭਜਨ ਸਿੰਘ | 51 |
| ਲੁਕਿਆ ਸੱਚ | - | ਸੂਬਾ ਸੁਰਿੰਦਰ ਕੌਰ ਖਰਲ | 54 |
| ਕਵਿਤਾ: ਜਗਜੀਤ ਕਹਾਇਆ | - | ਸੰਤ ਨਿਸ਼ਾਨ ਸਿੰਘ ਕਥਾਕਾਰ | 58 |
| ਸਾਰੇ ਦੁੱਖ ਮਨਮਤ ਵਿਚ ਹੀ ਹਨ | - | ਗੁਰਪ੍ਰੀਤ ਸਿੰਘ (ਦਿੱਲੀ) | 59 |
| ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਮਿੱਠੀਆਂ ਯਾਦਾਂ (5) | - | ਜਥੇਦਾਰ ਕਰਨੈਲ ਸਿੰਘ | 61 |




ਚੰਦਾ (ਡਾਕ ਖਰਚ ਸਹਿਤ)

| | | |
|---|---|---|
| ਦੇਸ਼ : | ਸਾਲਾਨਾ | 240 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

**VARTMAN HINDUSTAN**
**CURRENT A/C. NO. 603300300000170**
**IFSC CODE: VIJB0006033**
**VIJAY BANK, 23, Raja Garden, New Delhi-15**

ਵਰਤਮਾਨ ਹਿੰਦੁਸਤਾਨ
VARTMAN HINDUSTAN
NEW DELHI (PUNJABI MONTHLY)



...ਸੰਪਾਦਕੀ

– ਸਰਬ ਸ਼ਕਤੀਮਾਨ

# ਸਤਿਗੁਰੂ ਜਗਜੀਤ ਸਿੰਘ ਜੀ ਦਾ ਰੱਬੀ ਅਲੌਕਿਕ ਪ੍ਰਭਾਵ



ਲੇਖਕ

ਸਤਿਗੁਰੂ ਜਗਜੀਤ ਸਿੰਘ ਜੀ ਉਨ੍ਹਾਂ ਅਧਿਆਤਮਕ, ਸਾਂਸਕ੍ਰਿਤਕ ਅਤੇ ਵਿਗਿਆਨਕ ਸੋਚ ਰਖਣ ਵਾਲਿਆਂ ਦੀ ਉਸ ਉੱਚ ਸ਼੍ਰੇਣੀ ਵਿਚ ਆਉਂਦੇ ਹਨ ਜਿਨ੍ਹਾਂ ਨੇ ਆਪਣਾ ਜੀਵਨ ਏਸੇ ਲੇਖੇ ਲਾਉਣਾ ਹੁੰਦਾ ਹੈ ਕਿ ਉਪਰੋਕਤ ਗੁਣਾਂ ਦਾ ਸੰਚਾਰ ਹਰ ਮਨੁੱਖ ਦੇ ਅੰਦਰ ਕੀਤਾ ਜਾਵੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਗੁਣਾਂ ਨੂੰ ਜਿਥੇ ਅਮਲੀ ਰੂਪ ਵਿਚ ਗ੍ਰਹਿਣ ਕੀਤਾ ਹੋਇਆ ਸੀ ਉਥੇ ਇਹਨਾਂ ਰਾਹੀਂ ਹਰ ਇਕ ਦਾ ਚਰਿਤਰ ਨਿਰਮਾਣ ਕਰਨਾ ਉਹਨਾ ਦਾ ਮੁਖ ਉਦੇਸ਼ ਸੀ। ਸੋ ਇਹਨਾਂ ਗੁਣਾਂ ਦਾ ਪ੍ਰਚਾਰ-ਪ੍ਰਸਾਰ ਕਰਨ ਵਾਸਤੇ ਵਿਰਸੇ ਵਿਚ ਮੰਚ ਮਿਲਿਆ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਸਤਿਗੁਰੂ ਰਾਮ ਸਿੰਘ ਜੀ ਦਾ ਗੁਰਸਿੱਖੀ ਸਿਧਾਂਤ ਅਤੇ ਅਧਾਰ ਵਜੋਂ ਉਪਲਬਧ ਸੀ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਅੰਕਤ ਗੁਰੂ-ਬਾਣੀ। ਆਪ ਨੇ ਆਪਣਾ ਮੁੱਖ ਕਾਰਜ ਖੇਤਰ ਸਤਿਗੁਰੂ ਰਾਮ ਸਿੰਘ ਜੀ ਵਲੋਂ ਸਥਾਪਤ ਨਾਮਧਾਰੀ ਪਰੰਪਰਾ ਦੇ ਪ੍ਰਚਾਰ-ਪ੍ਰਸਾਰ ਨੂੰ ਰਖਿਆ। ਉਪਰੋਕਤ ਗੁਣਾਂ ਅਤੇ ਅਜੇਹੇ ਸੁਭਾਅ ਸਦਕਾ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲਦਿਆਂ ਹੀ ਆਪ ਨੇ ਵਿਰਸੇ ਵਿਚ ਮਿਲੇ ਵਾਧੂ ਝਗੜੇ-ਝਮੇਲਿਆਂ, ਮੁਕਦਮਿਆਂ ਅਤੇ ਧੜੇ-ਬੰਦੀ ਨੂੰ ਆਪਣੀ ਸੂਝ-ਬੂਝ ਸਦਕਾ ਜਲਦੀ ਹੀ ਮੁਕਾ ਦਿਤਾ। ਨਾਮਧਾਰੀ ਸਮਾਜ ਦੇ ਚਰਿਤਰ ਨਿਰਮਾਣ ਅਤੇ ਨਾਮਧਾਰੀ ਸਿੱਖਾਂ ਨੂੰ ਸ਼੍ਰੇਸ਼ਠ ਮਨੁੱਖ ਵਜੋਂ ਸਥਾਪਤ ਕਰਨ ਵਾਸਤੇ ਜਿਹੜੇ ਬੁਨਿਆਦੀ ਕਾਰਜ ਜਰੂਰੀ ਸਨ ਉਹਨਾਂ ਕਾਰਜ-ਖੇਤਰਾਂ ਨੂੰ ਸਥਾਪਤ ਕਰਨਾ ਸ਼ੁਰੂ ਕਰ ਦਿਤਾ। ਇਹਨਾਂ ਕਾਰਜ ਖੇਤਰਾਂ ਵਿਚ ਮੁੱਖ ਸਨ ਅਧਿਆਤਮਕ ਕਾਰਜਾਂ ਦੇ ਨਾਲ-ਨਾਲ ਵਿਸ਼ਵਸ਼ਾਂਤੀ ਹਿੱਤ ਵਿਸ਼ਵ ਪੱਧਰੀ ਕਾਨਫਰੰਸਾਂ ’ਚ ਹਿੱਸਾ ਲੈਣਾ। ਵਿਸ਼ਵ ਪੰਜਾਬੀ ਕਾਨਫਰੰਸਾਂ ਵਿਚ ਅਗਵਾ ਰੋਲ ਅਦਾ ਕਰਨਾ। ਸਕੂਲ, ਕਾਲਜ, ਅਕੈਡਮੀਆਂ, ਹਸਪਤਾਲ, ਗਊ-ਸ਼ਾਲਾਵਾਂ, ਬਿਰਧ ਸ਼ਾਲਾਵਾਂ, ਸੰਗੀਤ-ਖੇਤਰ, ਖੇਡ-ਖੇਤਰ ਆਦਿ ਅਨੇਕ ਖੇਤਰਾਂ ਵਿਚ ਮੱਲਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਸਤਿਗੁਰੂ ਜਗਜੀਤ ਸਿੰਘ ਜੀ ਨੇ ਨਸ਼ੇ ਤੋਂ ਮੁਕਤ ਸਮਾਜ ਨੂੰ ਚਿਤਵਦਿਆਂ ਸ਼ਾਕਾਹਾਰੀ ਸਮਾਜ ਦੀ ਸਥਾਪਨਾ ਹਿਤ ਯਤਨ ਅਰੰਭ ਦਿਤੇ। 1971 ਵਿਚ ਹਾਲੈਂਡ ਵਿਖੇ ਸ਼ਾਕਾਹਾਰੀ ਸੰਮੇਲਣ ਵਿਚ ਸ਼ਿਰਕਤ ਕਰਦਿਆਂ ਮੁਖ ਰੋਲ ਅਦਾ ਕੀਤਾ। 1973 ਵਿਚ ਆਪਣੇ ਛੋਟੇ ਭਰਾਤਾ ਮਹਾਰਾਜ ਬੀਰ ਸਿੰਘ ਜੀ ਨੂੰ ਸ੍ਰੀਲੰਕਾ ਵਿਖੇ ਨਾਮਧਾਰੀ ਸਮਾਜ ਦੀ ਪ੍ਰਤੀਨਿਧਤਾ ਕਰਨ ਵਾਸਤੇ ਭੇਜਿਆ। 1967 ਅਤੇ 1977 ਵਿਚ ਭਾਰਤ ਵਿਚ ਵੱਡੇ ਪੱਧਰ ਤੇ ਆਯੋਜਿਤ ਅਜੇਹੇ ਸੰਮੇਲਨਾ ਵਿਚ ਖਰਚ-ਸੇਵਾ ਆਪਣੇ ਕੋਲੋਂ ਕਰਕੇ ਪ੍ਰੀਤੀ-ਭੋਜਨ ਕਰਵਾਉਣ ਦੀ ਜਿੰਮੇਵਾਰੀ ਆਪਣੇ ’ਤੇ ਲੈਂਦੇ ਰਹੇ। ਇਹ ਪ੍ਰੀਤੀ-ਭੋਜਨ ਸ਼ੁਧ ਸ਼ਾਕਾਹਾਰੀ ਰਖਿਆ ਜਾਂਦਾ। ਅਜੇਹਾ ਕਰਦਿਆਂ ਸ਼ਾਕਾਹਾਰੀ ਭੋਜਨ ਆਪਣਾ ਚਿਰ ਸਥਾਈ ਪ੍ਰਭਾਵ ਛੱਡ ਜਾਂਦਾ। ਭਾਰਤੀ ਇਸਤਰੀ ਦਾ ਅਨਾਦਰ, ਦਾਜ-ਦਹੇਜ ਸਬੰਧੀ ਕਰੂਪ-ਰੂਪ ਅਤੇ ਭਰੂਣ ਹਤਿਆਵਾਂ ਦਾ ਚਲਣ ਜਦੋਂ ਸਤਿਗੁਰੂ ਜੀ ਨੇ ਅਧੁਨਿਕ ਵਿਗਿਆਨਕ ਯੁਗ ਵਿਚ ਵੀ ਵਧਦਾ ਦੇਖਿਆ ਤਾਂ ਅਜੇਹੇ ਯਤਨ ਅਰੰਭ ਦਿਤੇ ਜਿਸ ਨਾਲ ਇਸ ਕਰੂਪ ਚਲਣ ਨੂੰ ਨੱਥ ਪਾਈ ਜਾ ਸਕੇ। ਇਹਨਾਂ ਯਤਨਾ ਨਾਲ ਨਾਮਧਾਰੀ ਸਮਾਜ ਵਿਚ ਲੜਕੇ-ਲੜਕੀ ਦਾ ਜਨਮ-ਅਨੁਪਾਤ ਲਗਭਗ ਬਰਾਬਰ ਹੋ ਗਿਆ। ਨਾਮਧਾਰੀ ਇਸਤਰੀਆਂ ਨੂੰ ਪ੍ਰਬੰਧਕ ਵਜੋਂ ‘ਸੂਬਾ’ ਦਾ ਦਰਜ਼ਾ ਦੇ ਕੇ ਉਭਾਰਿਆ। ਬਹੁਤ ਸਾਰੀਆਂ ਲੜਕੀਆਂ ਲੇਖਕ, ਵਕੀਲ, ਪਾਇਲਟ, ਡਾਕਟਰ ਆਦਿ ਵਜੋਂ ਸਮਾਜ ਵਿਚ ਨਾਮ ਪੈਦਾ ਕਰਨ ਵਿਚ ਸਫਲ ਹੋਈਆਂ। ਇਸਤਰੀਆਂ ਦਾ ਸਮਾਜਕ ਪੱਧਰ ਏਥੋਂ ਤਕ ਉਚਿਆ ਦਿਤਾ ਕਿ ਕੋਈ ਗੁੰਜਾਇਸ਼ ਬਾਕੀ ਨਹੀਂ ਰਹੀ। ਇਹਨਾਂ ਸਰਬੱਤ ਖੇਤਰਾਂ ਵਿਚ ਸਤਿਗੁਰੂ ਜੀ ਦੇ ਸਿੱਖਾਂ ਦੀ ਸਮੂਲੀਅਤ ਸਤਿਜੁਗੀ ਸਰੂਪ ਸਾਦੇ ਤੇ ਸਫੈਦ ਬਸਤਰਾਂ ਵਿਚ

ਅਤੇ ਸਵੱਛ, ਸ਼ੁਧ ਸਾਤਵਿਕ ਤੇ ਕੇਵਲ ਸ਼ਾਕਾਹਾਰੀ ਭੋਜਨ ਦੀ ਵਰਤੋਂ ਕਰਦਿਆਂ ਹੀ ਹੁੰਦੀ। ਉਘੇ ਚਿਤੰਕ ਡਾ. ਮਨਜੀਤ ਸਿੰਘ ਦੇ ਸ਼ਬਦਾਂ ਵਿਚ :

''ਇਕਵੀਂ ਸਦੀ ਜਾਂ ਤੀਸਰੀ ਦਹਿਸ਼ਦੀ ਵਿਚ ਵੀ ਨਾਮਧਾਰੀ ਭਾਈ ਚਾਰੇ ਨੇ ਆਪਣੀ ਸਾਦਗੀ ਨੂੰ ਪਹਿਲਾਂ ਦੀ ਤਰ੍ਹਾਂ ਹੀ ਬਰਕਰਾਰ ਰਖਿਆ ਹੋਇਆ ਹੈ। ਇਹ ਸਾਦਗੀ, ਗੁਰਮਤ ਦੇ ਅਨੁਕੂਲ ਹੈ। ਇਸ ਪੱਖੋਂ ਨਾਮਧਾਰੀ ਭਾਈ ਚਾਰੇ ਉਪਰ ਰਸ਼ਕ ਕਰਨਾ ਬਣਦਾ ਹੈ।''

ਸੁਭਾਅ ਵਜੋਂ ਆਪ ਸ਼ਾਂਤ ਮੂਰਤੀਮਾਨ, ਸੱਚ ਅਤੇ ਨਿਮਰਤਾ ਦੇ ਪ੍ਰਤੱਖ ਰੂਪ ਅਤੇ ਰੱਬੀ-ਅਲੌਕਿਕ ਪ੍ਰਭਾਵ ਪਾਉਣ ਵਾਲੇ ਹੋਣ ਕਾਰਨ ਸਹਿਜੇ ਹੀ ਆਮ ਅਤੇ ਵਿਸ਼ੇਸ਼ ਜਨ ਆਪ ਦਾ ਪ੍ਰਭਾਵ ਗ੍ਰਹਿਣ ਕਰ ਲੈਂਦੇ। ਸਤਿਗੁਰੂ ਜੀ ਨੇ ਕਰੋਧ ਨੂੰ ਕਿਵੇਂ ਕਾਬੂ ਵਿਚ ਰਖਿਆ ਹੋਇਆ ਸੀ ਇਸ ਬਾਰੇ ਬੀਤੇ ਦੀਆਂ ਪੈੜਾਂ ਭਾਗ ਪਹਿਲਾ ਸਫਾ 177 ਵਿੱਚ ਸ੍ਰੀ ਪ੍ਰੀਤਮ ਸਿੰਘ ਜੀ ਕਵੀ ਲਿਖਦੇ ਹਨ:

''ਕਰੋਧ ਬਾਰੇ ਜ਼ਿਕਰ ਕਰਦਿਆਂ ਸਤਿਗੁਰੂ ਜੀ ਨੇ ਦਸਿਆ ਕਿ ਕਈ ਵਾਰ ਐਸੇ ਹਾਲਾਤ ਪੈਦਾ ਹੋ ਜਾਂਦੇ ਹਨ ਕਿ ਕ੍ਰੋਧ ਹੁਰੀ ਆ ਧਮਕਣਾ। ਪਰ ਮੈਂ ਉਸਦੀ ਪੈੜ ਪਛਾਣ ਲੈਂਦਾ ਹਾਂ ਤੇ ਕੋਸ਼ਿਸ਼ ਕਰਦਾ ਹਾਂ ਕਿ ਆਪਣੇ ਪੈਰੋਂ ਨਹੀਂ ਉਖੜਨਾ। ਕਰੋਧ ਨੂੰ ਪੀ ਹੀ ਜਾਣਾ ਹੈ। ਪਰ ਹੁਣ ਸਤਿਗੁਰਾਂ ਦੀ ਕਿਰਪਾ ਨਾਲ ਗੁੱਸਾ ਨਹੀਂ ਆਉਂਦਾ। ਕਰੋਧੀ ਨਾਲ ਧੀਰਜ ਰੱਖਕੇ ਹੀ ਨਿਬੜੀ ਦਾ ਹੈ।''

ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਭਾਅ ਦੇ ਕੁਝ ਪੱਖਾਂ 'ਤੇ ਇਸੇ ''ਸਤਿਗੁਰੂ ਜਗਜੀਤ ਸਿੰਘ ਪ੍ਰਕਾਸ਼ ਸ਼ਤਾਬਦੀ ਵਿਸ਼ੇਸ਼ ਅੰਕ'' ਵਿਚ ਡਾ.ਅਮਰ ਭਾਰਤੀ ਜੀ ਦੇ ਇਕ ਅਨਛਪੇ ਲੇਖ ਦੇ ਹਵਾਲੇ ਨਾਲ ਵੀ ਅੰਕਤ ਕੀਤਾ ਹੈ। ਇਸ ਜਨਮ ਸ਼ਤਾਬਦੀ ਅੰਕ ਵਿਚ ਪਾਠਕਾਂ ਨੂੰ ਸਤਿਗੁਰੂ ਜੀ ਦੇ ਅਲੌਕਿਕ ਸ਼ਖਸੀਅਤ ਦੇ ਵੱਖ-ਵੱਖ ਪੱਖਾਂ ਤੋਂ ਜਾਣੂ ਕਰਾਉਣ ਦਾ ਅਸੀਂ ਆਪਣੀ ਸਮਰੱਥਾ ਅਨੁਸਾਰ ਯਤਨ ਕੀਤਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਕੁਝ-ਇਕ ਸਿੱਖਾਂ ਸੇਵਕਾਂ ਸਹਿਤ ਜਦੋਂ ਕਿਸੇ ਸਮੇਂ ਕੀਨੀਆਂ ਦਾ ਪਹਿਲਾ ਦੌਰਾ ਕੀਤਾ ਤਾਂ ਉਥੋਂ ਦੇ ਉਦੋਂ ਦੇ ਪ੍ਰਧਾਨ ਮੰਤਰੀ ਜੋਮੋਕਨਿਆਟਾ 'ਤੇ ਅਜੇਹਾ ਪ੍ਰਭਾਵ ਪਿਆ ਕਿ ਉਥੇ ਵਸਦੇ ਨਾਮਧਾਰੀ ਅਤੇ ਗੈਰ ਨਾਮਧਾਰੀ ਸਿੱਖਾਂ ਨਾਲ ਉਥੋਂ ਦੀ ਸਰਕਾਰ ਦੇ ਸੰਬੰਧ ਬਹੁਤ ਹੀ ਖੁਸ਼-ਗਵਾਰ ਹੋ ਗਏ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਵਿਚ ਸ੍ਰੀ ਹਰਿਮੰਦਰ ਸਾਹਿਬ ਕਾਰ ਸੇਵਾ, ਤਖ਼ਤ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨ ਕਰਨ ਸਮੇਂ ਖਾਲਸੇ ਦੀ ਸਾਜਣਾ ਤ੍ਰੈਸ਼ਦਾਬਦੀ 'ਤੇ ਸ੍ਰੀ ਅਨੰਦਪੁਰ ਸਾਹਿਬ ਤਕ ਸੰਤ ਖਾਲਸਾ ਯਾਤਰਾ ਦੇ ਸ਼ੁਭ ਅਵਸਰ 'ਤੇ ਤਖਤ ਸ੍ਰੀ ਕੇਸ਼ ਗੜ੍ਹ ਸਾਹਿਬ ਤੋਂ ਸਿਰੋਪਾਵਾਂ ਨਾਲ ਮਾਣਤਾ ਮਿਲਣੀ, ਅਨੇਕਾਂ ਹੀ ਅਜੇਹੇ ਕਾਰਜ ਹਨ ਜਿਨ੍ਹਾਂ ਦਾ ਪ੍ਰਭਾਵ ਆਮ ਸਿੱਖਾਂ ਤੋਂ ਇਲਾਵਾ ਹਰ ਵਰਗ ਦੇ ਧਾਰਮਕ, ਸਮਾਜਕ ਅਤੇ ਰਾਜਨੀਤਕ ਵਰਗ ਨੇ ਦੇਸ਼-ਵਿਦੇਸ਼ ਵਿਚ ਕਬੂਲਿਆ।

ਵਿਸ਼ਵ ਪੱਧਰ ਦੀਆਂ ਸਭਾ ਸੁਸਾਇਟੀਆਂ ਆਪ ਨੂੰ ਸਨਮਾਣਯੋਗ ਮਾਣ ਸਨਮਾਣ ਅਤੇ ਅਵਾਰਡ ਦੇਕੇ ਮਾਣ ਮਹਿਸੂਸ ਕਰਦੀਆਂ ਰਹੀਆਂ। ਜਿਸ ਵਿਚ ਵਰਲਡ ਪੀਸ ਮੂਵਮੈਂਟ ਵਲੋਂ ਵਿਸ਼ਵ ਸ਼ਾਂਤੀ ਦੇ ਪ੍ਰਚਾਰ-ਪ੍ਰਸਾਰ ਵਜੋਂ ਸ਼ਾਂਤੀ ਦੂਤ ਸਨਮਾਣ, ਡਾਕਟਰ ਐਸੋਸੋਇਸ਼ਨ ਵਲੋਂ 'ਧਰਮ ਰਖਿਅਕ ਪੁਰਸਕਾਰ', ਸ਼ਾਕਾਹਾਰੀ ਪ੍ਰਚਾਰ-ਪ੍ਰਸਾਰ ਵਜੋਂ 'ਵਰਲਡ ਵੈਜੀਟਰੀਅਨ ਕਾਂਗਰਸ ਵਲੋਂ 'ਜੀ ਰਖਿਅਕ ਪੁਰਸਕਾਰ', ਸਰਬੱਤ ਧਰਮਾਂ ਨੂੰ ਬਰਾਬਰ ਦਾ ਸਤਿਕਾਰ ਦੇਣ ਵਜੋਂ ਵਰਲਡ ਰਿਲੀਜੀਅਸ ਬ੍ਰਦਰਹੁਡ ਵਲੋਂ 'ਧਰਮ ਰਤਨ ਪੁਰਸਕਾਰ', ਗੋਵਰਧਨ ਸੰਮਿਤੀ ਵਲੋਂ 'ਗੋਪਾਲ ਰਤਨ ਪੁਰਸਕਾਰ', ਪੁਰਾਤਨ ਰਾਗਾਂ ਅਤੇ ਪੁਰਾਤਨ ਰੀਤਾਂ ਦੀ ਸ਼ਾਂਭ ਸੰਭਾਲ ਵਜੋਂ 'ਭਾਈ ਮਰਦਾਨਾ ਪੁਰਸਕਾਰ' ਆਦਿ ਵਰਨਯੋਗ ਹਨ। ਸਤਿਗੁਰੂ ਜੀ ਨੂੰ ਸੰਗੀਤ ਖੇਤਰ ਵਿਚ ਜਿਥੇ ਉਸਤਾਦ ਹਾਫਿਜ ਅਲੀ ਖਾਂ ਅਵਾਰਡ ਨਾਲ ਸਨਮਾਣ ਦਿਤਾ ਗਿਆ ਉਥੇ ਵਰਡ ਲੈਵਲ ਦਾ ਨੋਬਲ ਪੁਰਸਕਾਰ ਪਾਉਣ ਵਾਲੇ ਗੁਰੂਦੇਵ ਰਵਿੰਦਰ ਨਾਥ ਟੈਗੋਰ ਦੇ ਨਾਮ ਤੇ ਰਖਿਆ ਟੈਗੋਰ-ਰਤਨ ਪੁਰਸਕਾਰਅਵਾਰਡ ਸੰਗੀਤ ਨਾਟਕ ਅਕਾਦਮੀ ਵਲੋਂ 2011 ਵਿਚ ਐਲਾਨਿਆ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿੱਖੀ ਪ੍ਰਤੀ ਪ੍ਰਵਚਨ ਹਨ : ''ਸਭ ਤੋਂ ਵੱਡੀ ਜਾਇਦਾਦ ਸਾਡੀ ਸਿੱਖੀ ਹੈ। ਹੋਰ ਸਾਰੀ ਮਿੱਟੀ ਦੀ ਮੁੱਠ ਐਵੇਂ ਹੀ ਹੈ, ਇਹ ਕਿਸੇ ਨੇ ਨਾਲ ਲੈ ਕੇ ਨਹੀਂ ਜਾਣੀ। ਨਾਲ ਲੈ ਕੇ ਜਾਣ ਵਾਲੀ ਚੀਜ ਸਿੱਖੀ ਹੈ। ਉਹ ਜਿਹੜੀ ਕਿਸੇ ਮੁੱਲ ਨਹੀਂ ਮਿਲਦੀ, ਉਸਨੂੰ ਕੋਈ ਸੋਨੇ ਤੋਂ ਨਹੀਂ ਖ਼ਰੀਦ ਸਕਦਾ। ਕੋਈ ਵੋਟਾਂ ਨਾਲ ਨਹੀਂ ਖਰੀਦ ਸਕਦਾ। ਕੋਈ ਤੋਪਾ ਬੰਦੂਕਾਂ ਨਾਲ ਨਹੀਂ ਲੈ ਸਕਦਾ। ਉਹ ਸਿਰਫ ਸਤਿਗੁਰਾਂ ਦੇ ਚਰਨਾਂ ਨਾਲ ਪਿਆਰ ਪਾਇਆਂ ਹੀ ਖਰੀਦੀ ਜਾ ਸਕਦੀ ਹੈ।''

ਸ਼ਾਇਦ ਏਸੇ ਕਰਕੇ ਨਾਮਧਾਰੀ ਸਿੱਖਾਂ ਦੇ ਕਿਰਦਾਰ ਪ੍ਰਤੀ ਰਾਗੀ ਗੁਰਬਚਨ ਸਿੰਘ ਕੰਵਲ ਲਿਖਦੇ ਹਨ :

''ਸਿੱਖ ਪੰਥ ਵਿਚ ਹੋਰ ਵੀ ਕਈ ਸੰਪਰਦਾਵਾਂ ਚਲੀਆਂ, ਜਿਨ੍ਹਾਂ ਵਿਚੋਂ ਕੁਝ ਇਕ ਨਾਲ ਖਾਲਸਾ ਪੰਥ ਦਾ ਹੱਦ ਦਰਜੇ ਦਾ ਟਕਰਾਓ ਪੈਦਾ ਹੋ ਗਿਆ ਤੇ ਹੁਣ ਤੀਕ ਹੈ। ਪਰ ਇਕੋ ਨਾਮਧਾਰੀ ਸੰਪਰਦਾ ਹੀ ਐਸੀ ਹੈ ਜਿਸ ਨਾਲ ਕੁਝ ਅਸੂਲਾਂ ਦੇ ਮਤਭੇਦ ਹੋਣ ਦੇ ਬਾਵਜੂਦ ਭੀ ਵਿਰੋਧ ਨਹੀਂ ਵਧਿਆ। ਇਸ ਦਾ ਕਾਰਨ ਇਸ ਸੰਪਰਦਾ ਦੇ ਮੁਖੀ (ਸਤਿਗੁਰੂ ਜਗਜੀਤ

ਸਿੰਘ ਜੀ) ਦੀ ਸੂਝ-ਬੂਝ ਹੈ। ਅੱਜ ਤਕ ਏਸ ਗੱਦੀ ਤੇ ਸੁਸ਼ੋਭਤ ਨਾਮਧਾਰੀ ਅਕੀਦੇ ਅਨੁਸਾਰ, ਗੁਰੂ ਨੇ ਜਾਂ ਹੋਰ ਵੀ ਕਿਸੇ ਨਾਮਧਾਰੀ ਸੱਜਣ ਨੇ ਦਸਾਂ ਹੀ ਪਾਤਸ਼ਾਹੀਆਂ ਅਤੇ ਧੁਰ ਕੀ ਬਾਣੀ ਦੀ ਸ਼ਾਨ ਦੇ ਖਿਲਾਫ ਬੇ-ਅਦਬੀ ਵਾਲਾ ਕੋਈ ਸ਼ਬਦ ਨਹੀਂ ਬੋਲਿਆ।... ਨਾਮਧਾਰੀ ਸੰਗਤ ਵਿਚ ਇਹ ਮਰਯਾਦਾ ਵੇਖਣ ਵਿਚ ਆਈ ਹੈ ਕਿ ਦਿਵਾਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇਆ ਹੋਵੇ ਅਤੇ ਦਿਵਾਨ ਵਿਚ ਕੀਰਤਨ ਹੋ ਰਿਹਾ ਹੋਵੇ ਤਾਂ ਨਾਮਧਾਰੀ ਗੱਦੀ ਤੇ ਬਿਰਾਜਮਾਨ ਸਤਿਗੁਰੂ ਜੀ ਪਹਿਲੇ ਗੁਰੂ ਗ੍ਰੰਥ ਸਾਹਿਬ ਅਗੇ ਸੀਸ ਨਿਵਾਕੇ ਫਿਰ ਕੀਰਤਨ ਨੂੰ ਆਦਰ ਵਿਚ ਸੀਸ ਨਿਵਾਕੇ ਆਪਣੇ ਆਸਣ 'ਤੇ ਬਿਰਾਜਮਾਨ ਹੁੰਦੇ ਹਨ।'' ਰਾਗੀ ਗੁਰਚਰਨ ਸਿੰਘ ਕੰਵਲ ਦੇ ਉਪਰੋਕਤ ਕਥਨਾਂ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਸੱਜੇ ਹੋਏ ਕੀਰਤਨ ਦਰਬਾਰ ਅਤੇ ਉਪਰੰਤ ਸਰਬਤ ਦੇ ਭਲੇ ਦੀ ਅਰਦਾਸ ਹੋਣ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਜੇਹੇ ਹੋਰ ਅਸੂਲ ਇਸ ਸੰਪਾਦਕ ਨੂੰ ਸਤਿਗੁਰੂ ਜੀ ਦਾ ਸੰਗ-ਸਾਥ ਮਾਣਦਿਆਂ 1998 ਨੂੰ ਈਸਟ ਅਫਰੀਕਾ ਦੌਰੇ ਸਮੇਂ ਜਿਥੇ ਪ੍ਰਤੱਖ ਅਮਲ ਹੁੰਦਿਆਂ ਦੇਖਣ ਨੂੰ ਮਿਲੇ ਉਥੇ ਸਮੇ-ਸਮੇ ਅਜੇਹੇ ਅਸੂਲਾਂ ਪ੍ਰਤੀ ਸਤਿਗੁਰੂ ਜੀ ਨੂੰ ਚੇਤੰਨ ਵੇਖਿਆ।

ਡਾ. ਅਮਰ ਭਾਰਤੀ ਜੀ ਲਿਖਦੇ ਹਨ : ''ਜਿਥੋਂ ਤਕ ਗੂੜ੍ਹ ਗਿਆਨ ਦਾ ਸਵਾਲ ਹੈ ਸਤਿਗੁਰੂ ਜੀ ਇਸ ਦਰਿਸ਼ਟੀ ਤੋਂ ਹਮੇਸ਼ਾ ਨਿਰਮਾਣ ਤੇ ਨਿਰਹੰਕਾਰ ਰੂਪ ਵਿਚ ਵਿਚਰਦੇ ਰਹਿੰਦੇ ਪਰ ਅਸੀਂ ਜਿਨ੍ਹਾਂ ਨੂੰ ਕਈ ਵਾਰੀ ਸ੍ਰੀ ਆਦਿ ਜਾਂ ਦਸਮ ਬਾਣੀ ਬਾਰੇ ਕੁਝ ਸਮਝਣ ਦੀ ਲੋੜ ਪਈ ਹੀ ਰਹਿੰਦੀ ਆਪ ਜੀ ਕੋਲ ਜਗਿਆਸੂ ਭਾਵ ਨਾਲ ਜਾਂਦੇ, ਚੌਂ ਜੁਗਾਂ ਵਿਚ ਉਪਜੀ ਇਸ ਬਾਣੀ ਦੀਆਂ ਗਹਿਰਾਈਆਂ ਨੂੰ ਆਪ ਜਿਸ ਸਹਿਜ ਭਾਵ ਨਾਲ ਸਮਝਾਂਦੇ ਉਦੋਂ ਪਤਾ ਲਗਦਾ ਕਿ ਆਪ ਬਾਣੀ ਦੇ ਸ਼ਬਦਾਂ ਦੀ ਆਤਮਾ ਨੂੰ ਕਿਸ ਡੂੰਘਾਈ ਵਿਚ ਜਾ ਕੇ ਛੁਹ ਰਹੇ ਨੇ।... ਆਪ ਸੰਗੀਤ ਤੇ ਨਿਰਤ ਦੇ ਖੇਤਰ ਵਿਚ ਜਿਸ ਗਹਿਰਾਈ ਵਿਚ ਉਤਰੇ ਉਹ ਆਪਣੇ ਆਪ ਵਿਚ ਬਿਲਕੁਲ ਨਿਰਾਲੀ ਚੀਜ਼ ਹੈ।''

ਉਘੇ ਚਿਤੰਕ ਦਿੱਲੀ ਯੂਨੀਵਰਸਿਟੀ ਪੰਜਾਬੀ ਵਿਭਾਗ ਦੇ ਮੁੱਖੀ ਡਾ. ਮਨਜੀਤ ਸਿੰਘ ਜੀ ਲਿਖਦੇ ਹਨ ''ਬਾਬਾ ਜੀ ਸੱਚਮੁੱਚ ਹੀ ਸਹਿਜ ਅਵਸਥਾ ਵਿੱਚ ਜੀਊਣ ਵਾਲੇ ਮਹਾਪੁਰਸ਼ ਸਨ। ਥੋੜ੍ਹਾ ਬੋਲਣਾ, ਪਰ ਜੋ ਬੋਲਣਾ ਉਸ ਵਿਚੋਂ ਰੂਹਾਨੀ ਤਰਜ਼-ਏ-ਜ਼ਿੰਦਗੀ ਦੀ ਮਹਿਕ ਆਉਂਦੀ ਸੀ। ਸ਼ਾਇਦ ਇਹੀ ਵਜ੍ਹਾ ਹੈ ਕਿ ਉਨ੍ਹਾਂ ਦੇ ਬਚਨ, ਅਸਰਦਾਰ ਹੁੰਦੇ ਅਤੇ ਚਮਤਕਾਰੀ ਪ੍ਰਭਾਵ ਸਿਰਜਿਆ ਕਰਦੇ ਸਨ। ਰਿਧੀਆਂ ਸਿਧੀਆਂ ਤਾਂ ਉਨ੍ਹਾਂ ਦੇ ਅੱਗੇ ਪਿੱਛੇ ਤੁਰੀਆਂ ਫਿਰਦੀਆਂ ਮਹਿਸੂਸ ਹੁੰਦੀਆਂ ਸਨ। ਅਕਾਲ ਪੁਰਖ ਦੇ ਨਾਲ ਸਿੱਧਾ ਸੰਪਰਕ ਬਣੇ ਬਿਨਾ ਅਜਿਹੀ ਰੂਹਾਨੀ ਅਵਸਥਾ ਹਾਸਲ ਨਹੀਂ ਹੁੰਦੀ।''

ਉਘੇ ਕਾਂਗਰੇਸੀ ਮੰਤਰੀ ਜਗਮੀਤ ਸਿੰਘ ਬਰਾੜ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਮਹਿਸੂਸ ਕਰਦੇ ਹਨ- ''ਸਤਿਗੁਰੂ ਜਗਜੀਤ ਸਿੰਘ ਜੀ ਨੇ ਕਲਗੀਧਰ ਪਿਤਾ ਸਾਹਿਬ ਗੁਰੂ ਗੋਬਿੰਦ ਸਿੰਘ ਦੇ ਅਮਲਾਂ ਤੇ ਉਹਨਾ ਦੀ ਜਿੰਦਗੀ ਦਿਆਂ ਵਖਿਆਨਾਂ ਤੇ ਅਮਲ ਕਰਕੇ ਗੁਰੂਆਂ ਦੀ ਪਰੰਪਰਾ 'ਤੇ ਪਹਿਰਾ ਦਿਤਾ।''

ਸ੍ਰ. ਮਨਮੀਤ ਸਿੰਘ ਬਾਦਲ ਕਹਿੰਦੇ ਹਨ ''ਸਤਿਗੁਰੂ ਜਗਜੀਤ ਸਿੰਘ ਜੀ ਸਦਕਾ ਗੁਰੂ ਨਾਨਕ ਮਹਾਰਾਜ ਦੀ ਬਾਦਸ਼ਾਹੀ ਅੱਜ ਵੀ ਲੋਕਾਂ ਦੇ ਦਿਲਾਂ ਵਿਚ ਕਾਇਮ ਹੈ। ਇਹ ਉਹ ਤਖਤ ਨੇ ਜਿਹੜੇ ਕਿ ਸੋਨੇ ਦੇ ਤਖਤਾਂ ਦੇ ਬੈਠਣ ਵਾਲੇ ਤਖਤਾਂ ਤੋਂ ਜਿਆਦਾ ਮਜਬੂਤ ਨੇ...। ਸਤਿਗੁਰੂ ਜੀ ਨੇ ਆਪਣੀ ਸੰਗਤ ਨਾਲ ਮੁਹਬਤਾਂ ਕੀਤੀਆਂ, ਕੋਈ ਫਾਇਦੇ ਦੇ ਪਿੱਛੇ ਨਹੀਂ ਕੀਤੀਆਂ।''

ਕਾਮਰੇਡ ਚਰਨ ਸਿੰਘ ਵਿਰਦੀ ਆਪਣੇ ਉਤੇ ਪਏ ਪ੍ਰਭਾਵਾਂ ਪ੍ਰਤੀ ਮਾਰਕਸਵਾਦੀ ਕਮਿਊਨਿਸ਼ਟ ਪਾਰਟੀ ਵਲੋਂ ਦਸਦੇ ਹਨ, ''ਸਤਿਗੁਰੂ ਜਗਜੀਤ ਸਿੰਘ ਇਕ ਚਾਨਣ ਮੁਨਾਰਾ ਬਣੇ - ਇਕ ਰੋਲ ਮਾਡਲ ਬਣੇ। ਇਸਤਰੀਆਂ ਦੀ ਨਾ-ਬਰਾਬਰੀ ਖਤਮ ਕਰਨ, ਬਾਬਾ ਨਾਨਕ ਦੀ ਸੋਚ ਹੋਰ ਬੁਲੰਦ ਕਰਨ, ਪੰਜਾਬ ਦੇ ਕਿਸਾਨਾਂ ਵਾਸਤੇ ਚਲੀ ਕੋਈ ਵੀ ਲਹਿਰ ਵਿਚ ਇਨ੍ਹਾਂ ਯੋਗਦਾਨ ਪਾਇਆ। ਕਮਿਊਨਿਸਟ ਪਾਰਟੀ ਦੇ ਨੁਮਾਇੰਦਿਆਂ ਨੂੰ ਨੈਤਿਕ ਤੌਰ ਤੇ ਅਤੇ ਪਦਾਰਥਕ ਤੌਰ ਤੇ ਬਾਂਹ ਫੜੀ।''

ਸਿੱਖ ਜਗਤ ਵਿਚ ਜਾਣੀ-ਮਾਣੀ ਸਖਸੀਅਤ ਸਾਬਕਾ ਸੰਸਦ ਮੈਂਬਰ ਸ੍ਰ. ਤਰਲੋਚਨ ਸਿੰਘ ਸਤਿਗੁਰੂ ਜੀ ਦਾ ਆਪਣੇ 'ਤੇ ਪਏ ਪ੍ਰਭਾਵ ਸਬੰਧੀ ਲਿਖਦੇ ਹਨ 1989 ਵਿਚ ਸਤਿਗੁਰੂ ਜੀ ਨੂੰ ਡਾਕਟਰਾਂ ਨੇ ਕਿਹਾ ਕਿ ਦਿਲ ਦਾ ਅਪਰੇਸ਼ਨ ਜਰੂਰੀ ਹੈ। ਸਤਿਗੁਰੂ ਜੀ ਨੇ ਕਿਹਾ ਕਿ ਕੋਈ ਅਜੇਹਾ ਅਪਰੇਸ਼ਨ ਤਾਂ ਕਰਵਾਵਾਂ ਗਾ ਜੇ ਉਹਨਾਂ ਦੇ ਜਿਸਮ ਦੇ ਵਾਲ ਕਿਸੇ ਹਿੱਸੇ ਤੋਂ ਵੀ ਨਾ ਕੱਟੇ ਜਾਣ। ਉਹ ਰੋਮਾ ਦੀ ਬੇਅਦਬੀ ਦੇ ਵਿਰੁਧ ਸਨ। ਕੋਈ ਡਾਕਟਰ ਵੀ ਤਿਆਰ ਨਾ ਹੋਇਆ। ਸਾਰੇ ਵਿਸ਼ਵ ਵਿਚ ਭਾਲ ਹੋਈ। ਅਖੀਰ ਅਸਟਰੇਲੀਆ ਵਿਚ ਇਕ ਡਾਕਟਰ ਨੇ ਹਾਂ ਕੀਤੀ ਤੇ ਉਹ ਉਥੇ ਗਏ ਤੇ ਅਪਰੇਸ਼ਨ ਹੋਇਆ ਤੇ ਵਾਲ ਨਾ ਛੇੜੇ ਗਏ। ਹੈ ਕੋਈ ਵਿਰਲਾ ਅਜਿਹਾ ਵਿਸ਼ਵਾਸੀ, ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖ ਰਹਿਤ ਮਰਿਯਾਦਾ ਦਾ ਪਾਲਣ ਏਦਾਂ ਕਰਨ ਵਾਲਾ?'' ਇਥੇ ਇਹ ਵੀ ਵਰਨਣਯੋਗ ਹੈ ਕਿ ਸਤਿਗੁਰੂ ਜੀ ਦਿਲ ਦੇ ਅਪਰੇਸ਼ਨ ਵਾਸਤੇ ਰੋਮ ਨਾ ਕਟੱਣ ਦੀ ਸ਼ਰਤ ਤੋਂ ਇਲਾਵਾ ਕੁਝ ਮਹਤਵਪੂਰਨ ਵਾਇਦੇ ਡਾਕਟਰਾਂ ਪਾਸੋਂ ਹੋਰ ਵੀ ਲਏ ਸਨ। ਜਿਵੇਂ ਕਿ ਸਿੱਖੀ ਦੀ ਮੁਖ ਪਹਿਚਾਣ ਪੰਜ ਕਕਾਰਾਂ ਦੀ ਹੋਂਦ ਬਰਕਰਾਰ ਰਖਦਿਆਂ ਅਜੇਹੇ ਟਿੰਚਰ ਦੀ ਵੀ ਵਰਤੋਂ ਨਾ ਕੀਤੀ ਜਾਵੇ ਜਿਸ ਵਿਚ ਅਲਕੋਹਲ ਮਿਲਿਆ ਹੋਏ। ਬਾਹਰ ਦਾ ਖੂਨ ਵੀ ਨਾ ਚੜ੍ਹਾਇਆ ਜਾਵੇ। ਕਿਸੇ ਇਸਤਰੀ ਡਾਕਟਰ ਜਾਂ ਨਰਸ ਦੀ ਅਪਰੇਸ਼ਨ ਮੌਕੇ ਸ਼ਮੂਲੀਅਤ ਨਾ ਹੋਵੇ।

ਉਘੇ ਸ਼ਾਇਰ ਅਜੀਤ ਸਿੰਘ ਲਾਇਲ ਸਤਿਗੁਰੂ ਜਗਜੀਤ ਸਿੰਘ ਦੇ ਪ੍ਰਭਾਵ ਨੂੰ ਇੰਜ ਕਬੂਲਦੇ ਹਨ :

ਉਹਦੀ ਛੁਹ ਮੇਰੀ ਜਿੰਦਗੀ
ਉਹਦੀ ਦੀਦ ਮੇਰੀ ਬੰਦਗੀ ਹੋ ਨਿਬੜੀ।
ਹੁਣ ਮੇਰੇ ਰੋਮ-ਰੋਮ ਵਿਚ
ਰਗ ਰਗ ਵਿਚ
ਬੋਲਾਂ ਵਿਚ, ਸਾਹਾਂ ਵਿਚ
ਉਸੇ ਦਾ ਅਕਸ
ਸਾਫ ਸਾਫ ਵਿਖਾਈ ਦੇ ਰਿਹਾ ਸੀ
ਮੈਂ ਤੇ ਹੁਣ ਲੱਭ ਹੀ ਨਹੀਂ ਸਾਂ ਰਿਹਾ
ਤੇ ਸ਼ਾਇਦ ਹੁਣ ਮੈਂ ਸਾਂ ਵੀ ਨਹੀਂ
ਉਹ ਹੀ ਸੀ, ਕੇਵਲ ਤੇ ਕੇਵਲ ਉਹ ਹੀ ...।

ਸਤਿਗੁਰੂ ਜਗਜੀਤ ਸਿੰਘ ਪ੍ਰਤੀ ਸਾਡੇ ਮਿੱਤਰ ਉੱਤਮ ਸਿੰਘ(ਅੰਮ੍ਰਿਤਸਰ) ਦੇ ਸ਼ਬਦਾਂ ਵਿਚ ''ਦੁਨੀਆ ਵਿਚ ਰੌਲਾ ਪਿਆ ਸੀ ਕਿ 2012 ਵਿੱਚ ਦੁਨੀਆਂ ਦਾ ਅੰਤ ਹੋ ਜਾਵੇਗਾ। ਸਭ ਨੂੰ ਆਪੋ ਆਪਣੀ ਪਈ ਹੋਈ ਸੀ, ਪਰ ਇਸਦਾ ਅੰਤ ਹੋਵੇਗਾ ਕਿ ਨਹੀਂ ਪਤਾ ਨਹੀਂ। ਪਰ ਇਕ ਯੁਗ ਪੁਰਸ਼ ਦੁਨੀਆਂ ਨੂੰ ਰਾਹੇ ਪਾਉਣ ਵਾਲੇ ਸਤਿਗੁਰੁ ਜਗਜੀਤ ਸਿੰਘ ਜੀ ਮਹਾਰਾਜ 13.12.2012 ਨੂੰ ਇਸ ਦੁਨੀਆਂ ਨੂੰ ਇਕੱਲਾ ਛੱਡ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਦੇ ਜਾਣ ਨਾਲ 2012 ਦਾ ਨਹੀਂ ਇਕ ਯੁਗ ਦਾ ਅੰਤ ਜਰੂਰ ਹੋ ਗਿਆ। ... ਬ੍ਰਹਿਮੰਡ ਵਿਚਲੀ ਧਰਤੀ ਦਾ ਤੇ ਨਹੀਂ, ਪਰ ਧਰਤੀ 'ਤੇ ਵਸਦੀ ਦੁਨੀਆਂ ਵਾਸਤੇ ਯੁੱਗਾਂ ਤੱਕ ਨਾ ਪੂਰਾ ਹੋਣ ਵਾਲਾ ਘਾਟਾ ਜ਼ਰੂਰ ਪੈ ਗਿਆ, ਜੋ ਸ਼ਾਇਦ ਕਿਸੇ ਵੀ 0012 ਤੱਕ ਪੂਰਾ ਨਹੀਂ ਹੋਵੇਗਾ। ਉਨ੍ਹਾਂ ਦੇ ਆਦਰਸ਼, ਵਿਚਾਰ, ਪਿਆਰ ਅਤੇ ਅਸ਼ੀਰਵਾਦ ਸਾਡਾ ਸਦਾ ਮਾਰਗ ਦਰਸ਼ਨ ਕਰਦੇ ਰਹਿਣਗੇ। ਉਹ ਸਦਾ ਸਾਡੇ ਦਿਲਾਂ ਵਿੱਚ ਵੱਸਦੇ ਰਹਿਣਗੇ।

ਦਿਆਲ ਸਿੰਘ ਕਾਲਜ ਦਿੱਲੀ ਦੇ ਪ੍ਰੋਫੈਸਰ ਪ੍ਰਿਥਵੀਰਾਜ ਥਾਪਰ ਸਤਿਗੁਰੂ ਜਗਜੀਤ ਸਿੰਘ ਜੀ ਸਬੰਧੀ ਲਿਖਦੇ ਹਨ ''ਸਤਿਗੁਰੂ ਜਗਜੀਤ ਸਿੰਘ ਜੀ ਦਾ ਮੁੱਖ ਮਨੋਰਥ ਮਾਨਵਤਾ ਨੂੰ ਬੰਦੇ ਵਲੋਂ ਬਣਾਈਆਂ ਗੁਲਾਮੀ ਦੀਆਂ ਜੰਜੀਰਾਂ ਤੋਂ ਮੁਕਤ ਵੇਖਣਾ ਸੀ। ਇਹ ਗੁਲਾਮੀ ਅਪਰਾਧ, ਹਿੰਸਾ, ਨਸ਼ਿਆਂ, ਪ੍ਰਦੂਸ਼ਣ, ਧਾਰਮਕ ਦਹਿਸ਼ਤਗਰਦੀ, ਹੰਕਾਰ ਤੇ ਉਨ੍ਹਾਂ ਸਭ ਬੁਰਾਈਆਂ ਦੀ ਹੈ ਜੋ ਮਨੁੱਖ ਦੀ ਇਨਸਾਨੀਅਤ ਲਈ ਖਤਰਾ ਹਨ।''

ਪਦਮ ਸ੍ਰੀ ਸੁਰਜੀਤ ਪਾਤਰ ਸਤਿਗੁਰੂ ਜਗਜੀਤ ਸਿੰਘ ਬਾਰੇ ਕਹਿੰਦੇ ਹਨ ਕਿ ''ਉਹਨਾ ਨੇ ਗੁਰੂ ਨਾਨਕ ਸਾਹਿਬ ਦੇ ਨਾਲ ਜੋ ਕਹਾਣੀ ਸ਼ੁਰੂ ਹੋਈ ਸੀ, ਜਦੋਂ ਉਹਨਾਂ ਕਿਹਾ ਸੀ ਕਿ ਮਰਦਾਨਿਆ ਰਬਾਬ ਵਜਾ। ਜਨਮ ਸਾਖੀ ਵਿਚ ਬਾਰ-ਬਾਰ ਆਉਂਦਾ ਹੈ ਕਿ ਮਰਦਾਨੇ ਰਬਾਬ ਵਜਾਇਆ ਔਰ ਬਾਬੇ ਨੇ ਰਾਗ ਵਿਚ ਸ਼ਬਦ ਉਠਾਇਆ। ਕਿਸੇ ਹੋਰ ਧਰਮ ਵਿਚ ਸੰਗੀਤ ਦਾ ਸਥਾਨ ਏਨਾ ਉਚਾ ਨਹੀਂ ਜਿੰਨਾ ਸਿੱਖ ਧਰਮ ਵਿਚ ਬਾਬੇ ਨਾਨਕ ਨੇ ਔਰ ਉਸਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਵਿਚ ਹਰ ਸ਼ਬਦ ਦੇ ਹਰ ਰਾਗ ਦੇ ਮੱਥੇ ਉਪਰ ਇਕ ਰਾਗ ਦਾ ਨਾਮ ਅੰਕਤ ਕੀਤਾ। ਸੋ ਉਸ ਸੰਗੀਤ ਨੂੰ ਐਸ ਲੈਵਲ ਤੇ ਸਰਪ੍ਰਸਤੀ ਦੇਣ ਵਾਲੇ ਕਿ ਹਿੰਦੁਸਤਾਨ ਦੇ ਵੱਡੇ ਤੋਂ ਵੱਡੇ ਸੰਗੀਤਕਾਰ ਏਸ ਜਗ੍ਹਾ ਤੇ ਆਕੇ ਨਤਮਸਤਕ ਹੁੰਦੇ ਔਰ ਉਸ ਇਲਾਹੀ ਨਾਦ ਵਿਚ, ਉਸ ਅਨੰਦ ਵਿਚ ਆਪਣੀਆਂ ਸੁਰਾਂ ਲਾਉਂਦੇ। ਮੈਂ ਸੋਚਦਾ ਹੁੰਦਾ ਕਿ ਸਤਿਗੁਰੂ ਜੀ ਨੇ ਨਾਮਧਾਰੀਆਂ ਨੂੰ ਸਰਦਾਰੀ ਹੀ ਨਹੀਂ ਬਖਸ਼ੀ ਸੁਰਦਾਰ ਵੀ ਬਣਾਇਆ ਕਿ ਇਹਨਾ ਨੂੰ ਸੁਰ ਨਾਲ ਹਮੇਸ਼ਾ ਲਈ ਜੋੜ ਦਿਤਾ।''

ਸਰਬੱਤ ਦਾ ਭਲਾ ਅਤੇ ਵਿਸ਼ਵ ਭਰ ਵਿਚ ਸ਼ਾਂਤੀ ਸਥਾਪਤ ਕਰਨ ਪ੍ਰਤੀ ਸਤਿਗੁਰੂ ਜਗਜੀਤ ਸਿੰਘ ਜੀ ਕਿੰਨੇ ਚੇਤੰਨ ਅਤੇ ਚਿੰਤਾਤੁਰ ਸਨ ਕਿ ਆਪ ਸਮੇਂ-ਸਮੇਂ ਰਾਜਨੀਤਕ, ਸਮਾਜਕ ਅਤੇ ਧਾਰਮਕ ਮੁਖੀਆਂ ਨੂੰ ਅਗਾਹ ਕਰਦੇ ਰਹਿੰਦੇ ਸਨ। ਮਿਸਾਲ ਵਜੋਂ 10 ਜਨਵਰੀ 2002 ਨੂੰ ਉਦੋਂ ਦੇ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਨੂੰ ਬੜੇ ਜੋਰਦਾਰ ਸ਼ਬਦਾਂ ਵਿਚ ਕਿਹਾ ਕਿ ''ਅਪਨਾ ਦੇਸ਼ ਆਗੇ ਲਗੇ ਔਰ ਸ਼ਾਂਤੀ ਸਥਾਪਤ ਹੋ।...ਸਾਡਾ ਦੇਸ਼ ਵੱਡਾ ਹੈ, ਸੋ ਸ਼ਾਂਤੀ ਸਥਾਪਤ ਕਰਨ ਵਿਚ ਸਾਡੀ ਜਿੰਮੇਵਾਰੀ ਵੱਡੀ ਬਣਦੀ ਹੈ।''

ਸੋ ਅਖੀਰ ਵਿਚ ਅਦਾਰਾ ਵਰਤਮਾਨ ਹਿੰਦੁਸਤਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਹਿਲੀ ਜਨਮ-ਸ਼ਤਾਬਦੀ ਤੇ ਸਰਬਤ ਨਾਮਧਾਰੀ ਸਮਾਜ ਦੇ ਨਾਲ-ਨਾਲ ਸਰਬੱਤ ਸਿੱਖ ਸਮਾਜ ਨੂੰ ਚੜ੍ਹਦੀਕਲਾ ਵਿਚ ਰਹਿਣ ਵਾਸਤੇ ਵਧਾਈਆਂ ਭੇਟ ਕਰਦਾ ਹੈ ਉਥੇ ਸਤਿਗੁਰੂ ਜਗਜੀਤ ਸਿੰਘ ਜੀ ਦੇ 13 ਦਸੰਬਰ 2012 ਨੂੰ 6 ਵਜਕੇ 28 ਮਿਨਟ 'ਤੇ ਮਹਾ-ਪ੍ਰਸਥਾਨ ਕਰਨ ਵੇਲੇ ਸਾਡਾ ਹਿਰਦਾ ਭਾਣਾ ਮੰਨਣ ਲਈ ਮਜ਼ਬੂਰ ਹੋ ਗਿਆ। ਸਤਿਗੁਰੂ ਜੀ ਦੇ ਬ੍ਰਹਮਲੀਨ ਹੋਣ ਉਪਰੰਤ ਪੰਚ-ਭੂਤਕ ਦੇਹ ਨੂੰ ਅਗਨੀ ਦੇ ਸਪੁਰਦ ਕਰਨ ਅਤੇ ਪੰਥ ਦੀ ਸਾਂਭ ਸੰਭਾਲ ਹਿਤ ਠਾਕੁਰ (ਸਤਿਗੁਰੂ) ਉਦੇ ਸਿੰਘ ਜੀ ਨੂੰ ਜੁੰਮੇਵਾਰੀ ਸੌਂਪਣ ਤਕ ਸੰਸਾਰ ਭਰ ਦੇ ਸਾਧੂ ਸੰਤ, ਸਮਾਜਕ ਸਭਾ ਸੁਸਾਇਟੀਆਂ ਅਤੇ ਰਾਜਨੀਤਕ ਮੁਖੀਆਂ ਦੇ ਸ਼ਰਧਾਂਜਲੀ ਵਖਿਆਨ ਪੂਰਾ ਦਸੰਬਰ ਮਹਿਨਾ ਲੀਡਿੰਗ ਅਖਬਾਰਾਂ ਦੀਆਂ ਸੁਰਖੀਆਂ ਬਣਦੇ ਰਹੇ। ■

# ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਖੇ ਸਲਾਨਾ ਨਾਮ-ਸਿਮਰਨ ਜਪ ਪ੍ਰਯੋਗ-2020

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਛਤਰ ਛਾਇਆ ਹੇਠ 10 ਸਿਤੰਬਰ 2020 ਤੋਂ ਅਰੰਭ ਹੋਇਆ ਨਾਮ ਸਿਮਰਨ ਜਪ ਪ੍ਰਯੋਗ (ਅੱਸੂ ਦਾ ਮੇਲਾ) 10 ਅਕਤੂਬਰ ਨੂੰ ਸੰਗਤ ਦੀ ਭਰਪੂਰ ਹਾਜ਼ਰੀ ਵਿੱਚ ਸੰਪੂਰਨ ਹੋਇਆ।

ਕਰੋਨਾ ਕਾਰਨ ਵੱਡੇ ਇਕੱਠਾਂ ਤੇ ਪਾਬੰਦੀਆਂ ਨੂੰ ਧਿਆਨ ਵਿੱਚ ਰੱਖਦੇ ਹੋਏ, ਸ੍ਰੀ ਭੈਣੀ ਸਾਹਿਬ ਦੀ ਸੰਗਤ ਅਤੇ ਕੁਝ ਕੁ ਸਰੀਰ ਬਾਹਰੋਂ, ਕ੍ਰੀਬ ਦੋ ਕੁ ਹਜ਼ਾਰ ਦੀ ਗਿਣਤੀ ਮਹੀਨਾ ਭਰ ਜਪੈਂਸਮਾਗਮ ਵਿੱਚ ਸ਼ਾਮਲ ਹੋਏ। ਇਸ ਤੋਂ ਬਿਨਾਂ ਦਸ ਹਜ਼ਾਰ ਤੋਂ ਵੱਧ ਸੰਗਤਾਂ ਨੇ ਘਰੋ ਘਰੀ ਹੀ (ਆਨ ਲਾਈਨ) ਨਾਮ ਸਿਮਰਨ ਦੇ ਨੇਮ ਵਿੱਚ ਭਾਗ ਲਿਆ। ਯਾਦ ਰਹੇ ਕਿ ਨਾਮਧਾਰੀ ਸਿੱਖ ਪੰਥ ਵਿੱਚ ਇਕ ਸਦੀ ਤੋਂ ਵੱਧ ਸਮੇਂ ਤੋਂ ਇਹ ਜਪ ਨੇਮ ਹਰ ਵਰ੍ਹੇ ਹੁੰਦਾ ਹੈ। ਹਜ਼ਾਰਾਂ ਦੀ ਗਿਣਤੀ ਵਿੱਚ ਬੱਚੇ, ਜੁਆਨ ਅਤੇ ਬਿਰਧ, ਸਿੰਘ ਅਤੇ ਬੀਬੀਆਂ ਮਹੀਨਾ ਭਰ ਨੇਮ ਨਾਲ ਜਪ ਤਪ ਕਰਦੇ ਅਤੇ ਦੀਵਾਨ, ਕਥਾ, ਕੀਰਤਨ ਦਾ ਰਸ ਮਾਣਦੇ ਹਨ।

ਜਪ ਨੇਮ ਵਿੱਚ ਸ਼ਾਮਲ ਸੰਗਤਾਂ ਦਾ ਨਿੱਤ ਕ੍ਰਮ: ਅੰਮ੍ਰਿਤ ਵੇਲੇ 2 ਵਜੇ ਉਠ, ਫਰੈਸ਼ ਹੋ, ਸਣੇਕੇਸੀ ਇਸ਼ਨਾਨ ਕਰਕੇ 3 ਵਜੇ ਨਾਮ ਸਿਮਰਨ ਦੇ ਆਰੰਭ ਦੀ ਅਰਦਾਸ ਵਿੱਚ ਸ਼ਾਮਲ ਹੋ ਜਾਂਦੇ ਹਨ। ਇਸੇ ਦੌਰਾਨ ਸੂਰਜ ਚੜ੍ਹਨ ਤੱਕ ਹਜ਼ੂਰੀ ਰਾਗੀ ਤੰਤੀ ਸਾਜਾਂ ਨਾਲ ਪੁਰਾਤਨ ਰੀਤਾਂ ਅਨੁਸਾਰ ਆਸਾ ਦੀ ਵਾਰ ਦਾ ਕੀਰਤਨ ਕਰਦੇ ਹਨ। ਇਸੇ ਤਰ੍ਹਾਂ ਦੁਪਹਿਰੇ ਸੰਗਤਾਂ 11 ਵਜੇ ਤੋਂ ਫੇਰ ਸਣਕੇਸੀ ਇਸ਼ਨਾਨ ਕਰਕੇ 12 ਵਜੇ ਸ਼ਾਮਲ ਹੋ ਜਾਂਦੀਆਂ ਹਨ। ਦੁਪਹਿਰ ਦੇ 12 ਤੋਂ 4 ਵਜੇ ਤੱਕ ਦੇ ਸਤਿਸੰਗ ਦੌਰਾਨ ਨਾਮ ਸਿਮਰਨ ਦੇ ਚਲਦਿਆਂ ਰੋਜ਼ਾਨਾ ਨਾਮਧਾਰੀ ਰੀਤਾਂ ਅਨੁਸਾਰ ਹੱਲੇ ਦੇ ਦੀਵਾਨ, ਖਤਾ ਵਖਿਆਨ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਰਿਕਾਰਡ ਉਪਦੇਸ਼ ਅਤੇ ਸ਼ਾਮ ਦੇ ਕੀਰਤਨ ਦਾ ਸੰਗਤਾਂ ਰਸ ਮਾਣਦੀਆਂ ਹਨ।

ਏਸੇ ਜਪ ਤਪ ਕੁੰਭ ਦੇ ਚਲਦਿਆਂ ਦਸਮ ਗੁਰਬਾਣੀ ਦੀ ਪ੍ਰਮਾਣਿਕਤਾ ਬਾਰੇ ਸਿੱਖ ਪੰਥ ਦੇ ਪ੍ਰਸਿੱਧ ਵਿਦਵਾਨਾਂ ਅਤੇ ਗੁਣੀਜਨਾਂ ਦੇ (ਆਨ ਲਾਈਨ) ਲੈਕਚਰ ਕਰਵਾਏ ਗਏ ਜਿਨ੍ਹਾਂ ਵਿੱਚ ਸਰਵ ਸ੍ਰੀ ਮਾਨ, ਗਿਆਨੀ ਗੁਰਿੰਦਰ ਸਿੰਘ ਜੀ (ਤਰਨਾ ਦਲ) ਨੰਗਲੀ ਵਾਲੇ, ਸੁਆਮੀ ਦਰਸ਼ਨ ਸਿੰਘ ਸ਼ਾਸਤਰੀ ਜੀ ਨਿਰਮਲੇ, ਹਜ਼ੂਰੀ ਟਕਸਾਲ ਦੇ ਮੁਖੀ ਗਿਆਨੀ ਹਰਦੀਪ ਸਿੰਘ ਜੀ ਅਤੇ ਪ੍ਰਸਿੱਧ ਵਿਦਵਾਨ ਡਾ. ਅਨੁਰਾਗ ਸਿੰਘ ਜੀ ਦੇ ਖੋਜ ਭਰਪੂਰ ਅਤੇ ਵਿਧਵਤਾ ਭਰਪੂਰ ਵਖਿਆਨ ਹਨ। ਇਹ ਦੁਰਲਭ ਵਖਿਆਨ (Sri Bhaini Sahib live estreem, Youtube) ਤੇ 30 ਸਿਤੰਬਰ ਤੋਂ 5 ਅਕਤੂਬਰ ਦੀਆਂ ਐਂਟਰੀਆਂ ਵਿੱਚ ਸੁਣੇ ਜਾ ਸਕਦੇ ਹਨ। ਏਸੇ ਦੌਰਾਨ ਮਹੀਨਾ ਭਰ ਹੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜੀਵਾਰ ਅਖੰਡ ਪਾਠ, ਚੌਪਈ ਸਾਹਿਬ ਅਤੇ ਨਾਮ ਸਿਮਰਨ ਦੀਆਂ ਵਰਨੀਆਂ ਦਾ ਪ੍ਰਵਾਹ ਵੀ ਜਾਰੀ ਰਿਹਾ।

ਨਾਮਧਾਰੀ ਪੰਥ ਦੀ ਰਹਿਤ ਮਰਿਯਾਦਾ ਦਾ ਲੰਗਰ ਸ਼ਾਕਾਹਾਰੀ ਅਤੇ ਸਾਤਵਿਕ ਤਾਂ ਹੁੰਦਾ ਹੀ ਹੈ, ਇਸ ਤੋਂ ਬਿਨਾ ਸੁੱਚ ਮਰਿਯਾਦਾ ਨਾਲ ਖੂਹ ਦੇ ਜਲ ਨਾਲ ਤਿਆਰ ਕੀਤਾ ਜਾਂਦਾ ਹੈ। ਅੰਮ੍ਰਿਤ ਵੇਲੇ ਤੋਂ ਸੁੱਚ ਮਰਿਯਾਦਾ ਦੇ ਧਾਰਣੀ ਲਾਂਗਰੀ ਸਿੰਘ ਇਸ਼ਨਾਨ ਕਰਕੇ, ਮੂੰਹ ਤੇ ਠਾਠਾ ਬੰਨ ਕੇ, ਅਰਦਾਸ ਕਰਕੇ, ਨਾਮ ਜੱਪਦਿਆਂ ਲੰਗਰ ਤਿਆਰ ਕਰਦੇ ਹਨ। ਸ਼ਹੀਦੀ ਦੇਗਾਂ (ਸ਼ਰਦਾਈ), ਕੜਾਹ ਪ੍ਰਸ਼ਾਦ, ਦਾਲਾ, ਪ੍ਰਸ਼ਾਦਾ, ਖੀਰ, ਲੱਡੂ, ਬੂੰਦੀ, ਜਲੇਬੀਆਂ ਆਦਿ ਤਰ੍ਹਾਂ-ਤਰ੍ਹਾਂ ਦੇ ਪਦਾਰਥ ਪੰਗਤਾਂ ਵਿੱਚ ਵਰਤਾਏ ਜਾਂਦੇ ਰਹੇ।



ਏਸੇ ਦੌਰਾਨ 8-9 ਅਕਤੂਬਰ ਨੂੰ ਨਾਮਧਾਰੀ ਪੰਥ ਦੇ ਗੁਣੀ ਜਨਾਂ: ਸੰਤ ਨਿਸ਼ਾਨ ਸਿੰਘ, ਸੰਤ ਬਚਿੱਤਰ ਸਿੰਘ, ਸੰਤ ਸ਼ਾਮ ਸਿੰਘ ਅਤੇ ਸੰਤ ਬਲਵੰਤ ਸਿੰਘ ਆਦਿ ਦੀ ਸਰਪ੍ਰਸਤੀ ਵਿੱਚ ਗੁਰਬਾਣੀ ਪਾਠ ਬੋਧ ਸਮਾਗਮ ਹੋਇਆ। ਇਸ ਤੋਂ ਬਿਨਾਂ ਆਦਿ ਅਤੇ ਦਸਮ ਗੁਰਬਾਣੀ ਦੇ (ਸਿੰਘਾਂ ਅਤੇ ਬੀਬੀਆਂ ਦੇ) ਸ਼ੁਧ ਗੁਰਬਾਣੀ ਉਚਾਰਨ ਦੇ ਮੁਕਾਬਲੇ ਕਰਵਾਏ ਗਏ। ਮੁਕਾਬਲਿਆਂ ਵਿੱਚ ਪਹਿਲੇ, ਦੂਜੇ ਅਤੇ ਤੀਜੇ ਦਰਜੇ ਤੇ ਆਉਣ ਵਾਲਿਆਂ ਨੂੰ ਸਤਿਗੁਰੂ ਉਦੇ ਸਿੰਘ ਜੀ ਨੇ ਨਕਦੀ ਅਤੇ ਮਾਣ ਸਨਮਾਨ ਨਾਲ ਨਿਵਾਜਿਆ। ਮੇਲੇ ਦੇ ਭੋਗ ਸਮੇਂ ਜ਼ਿਆਦਾ ਕੱਠ ਹੋਣ ਤੋਂ ਬਚਾਉਣ ਲਈ ਮਹੀਨਾ ਭਰ ਇਕ-ਇਕ, ਦੋ-ਦੋ ਕਰਕੇ ਅਨੰਦ ਕਾਰਜ ਵੀ ਹੁੰਦੇ ਰਹੇ। ਇਸ ਲਈ ਅੱਜ 10 ਅਕਤੂਬਰ ਅੱਸੂ ਦੇ ਮੇਲੇ ਦੇ ਭੋਗ ਸਮੇਂ ਕੇਵਲ ਦੋ ਅਨੰਦ ਕਾਰਜ ਹੀ ਹੋਏ। ਇਸੇ ਸਮੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 280 ਅਤੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 3 ਪਾਠਾਂ ਦੇ ਭੋਗ ਪਾਏ ਗਏ।

ਸਮਾਪਨ ਸਮਾਰੋਹ ਸਮੇਂ ਸੰਗਤਾਂ ਨੂੰ ਉਪਦੇਸ਼ ਦੇਂਦਿਆਂ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਫੁਰਮਾਇਆ ਕਿ ਸਾਲ 2020 ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਸ਼ਤਾਬਦੀ ਵਰ੍ਹਾ ਅਸੀਂ ਲਾਕ ਡਾਊਨ ਦੀਆਂ ਪਾਬੰਦੀਆਂ ਕਰਕੇ ਭਾਵੇਂ ਵੱਡੇ ਪੱਧਰ ਤੇ ਨਹੀਂ ਮਨਾ ਸੱਕੇ। ਪਰ ਨਾਮਧਾਰੀ ਸੰਗਤਾਂ ਨੇ ਦੇਸ਼ ਭਰ ਵਿੱਚ ਅਤੇ ਵਿਦੇਸ਼ਾਂ ਵਿੱਚ ਵੀ, ਜਿਨਾਂ ਨਾਮ ਸਿਮਰਨ ਕੀਤਾ ਹੈ। ਬੱਚੇ ਆਨ ਲਾਈਨ ਗੁਰਬਾਣੀ ਪਾਠ ਸਿੱਖ ਰਹੇ ਹਨ, ਸੰਗਤਾਂ ਨੇ ਲੋੜਵੰਦਾਂ ਦੀ ਅੰਨ ਪਾਣੀ ਦੀ ਸੇਵਾ ਕੀਤੀ ਹੈ। ਨਾਮ ਬਾਣੀ ਨਾਲ ਜੁੜਨਾ ਅਤੇ ਗੁਰਬਾਣੀ ਦੇ ਆਸ਼ੇ ਅਨੁਸਾਰ ਜੀਵਨ ਜੀਊਣਾ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਿਤਵੇ ਸੁਪਨਿਆਂ ਦੀ ਸਾਕਾਰਤਾ ਹੈ। ਸਤਿਗੁਰੂ ਜੀ ਨੇ ਬਹੁਤ ਜ਼ੋਰ ਦੇ ਕੇ ਸੰਗਤਾਂ ਨੂੰ ਹੁਕਮ ਕੀਤਾ ਕਿ ਤੁਸੀਂ ਪੰਜਾਬੀ ਹੋਣ ਤੇ, ਸਿੱਖ ਹੋਣ ਤੇ ਮਾਣ ਮਹਿਸੂਸ ਕਰੋ। ਆਪਣੇ ਬੱਚਿਆਂ ਨੂੰ ਹੋਸ਼ ਆਉਂਦੀ ਨਾਲ ਸਭ ਤੋਂ ਪਹਿਲਾਂ ਗੁਰਮੁਖੀ ਪੜਾਓ। ਜੇ ਉਹ ਗੁਰਮੁਖੀ ਪੜਨਗੇ ਤਾਂ ਹੀ ਗੁਰਬਾਣੀ ਨਾਲ ਜੁੜ ਸੱਕਣਗੇ। ਮਾਵਾਂ ਉਚੇਚੇ ਯਤਨ ਕਰਕੇ ਬੱਚਿਆਂ ਨੂੰ ਨਾਮੈਬਾਣੀ ਅਤੇ ਸਿੱਖੀ ਸਰੂਪ ਨਾਲ ਜੋੜਨ ਤਾ ਕਿ ਉਹ ਬੱਚੇ ਆਪ ਵੀ ਸੁਖੀ ਰਹਿਣ ਅਤੇ ਤੁਹਾਨੂੰ ਵੀ ਸੁਖ ਦੇਣ। ■

– ਅਮਰ ਭਾਰਤੀ

# ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਭਾਅ ਦਾ ਇਕ ਰੂਪ ਇਹ ਵੀ

ਇਕ ਦਿਨ ਸਤਿਗੁਰੂ ਜੀ ਪਰਸਾਦ ਛੱਕਣ ਲੱਗੇ, ਸਾਨੂੰ ਵੀ ਬੁਲਾਕੇ ਕੋਲ ਬਹਾ ਲਿਆ। ਥਾਲ ਆਇਆ ਉਸ ਵਿੱਚ ਭਾਜੇ ਤੋਂ ਅਲਾਵਾ ਦੋ ਪਰਸਾਦੇ ਸਨ। ਪਰਸਾਦੇ ਕੀ – ਨਿੱਕੇ ਬਾਲਾਂ ਨੂੰ ਲਾਡ ਨਾਲ ਮਾਂ ਜਿਵੇਂ ਨਿੱਕੀਆਂ ਨਿੱਕੀਆਂ ਟਿੱਕੀਆਂ ਪਕਾ ਕੇ ਦਿਆ ਕਰਦੀ ਹੈ ਉਨ੍ਹਾਂ ਤੋਂ ਵੀ ਨਿੱਕੇ ਦੋ ਪਰਸਾਦੇ। ਸਤਿਗੁਰਾਂ ਨੇ ਉਨ੍ਹਾਂ ਨੂੰ ਹੱਥ ਦੀ ਤਲੀ ਤੇ ਧਰਦਿਆਂ ਕਿਹਾ, ''ਜਿਵੇਂ ਤਲੀ ਤੇ ਆ ਜਾਣ – ਏਡੇ ਏਡੇ ਇਕ ਜਾਂ ਦੋ ਪਰਸਾਦੇ ਹੀ ਛਕਦਾ ਹਾਂ।''

ਜਾਣਦਾ ਸਾਂ ਕਿ ਪਰਸਾਦ ਸਤਿਗੁਰੂ ਜੀ ਇੱਕੋ ਵੇਲੇ ਹੀ ਛਕਦੇ ਨੇ। ਵੇਖ ਕੇ ਅਤੇ ਸੁਣਕੇ ਨਾ ਮੰਨਣ ਵਾਲੀ ਤਾਂ ਗੱਲ ਹੀ ਨਹੀਂ ਸੀ। ਫਿਰ ਧਿਆਨ ਆਇਆ ਆਪ ਦੀ ਨੀਂਦ ਦਾ – ਬਸ ਦੋ ਜਾਂ ਤਿੰਨ ਘੰਟੇ। ਤੇ ਸੋਚ ਚਲੀ ਗਈ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵੱਲ – ਆਪ ਨੇ ਸੰਨਿਆਸ ਦੀ ਗੱਲ ਕਰਦਿਆਂ ਲਿਖਿਆ ਹੈ :

**ਰੇ ਮਨ ਐਸੋ ਕਰਿ ਸੰਨਿਆਸਾ॥**
**ਬਨ ਸੇ ਸਦਨ ਸਭੈ ਕਰਿ ਸਮਝਹੁ**
**ਮਨ ਹੀ ਮਾਹਿ ਉਦਾਸਾ॥........**
**ਅਲਪ ਅਹਾਰ ਸੁਲਪ ਸੀ ਨਿੰਦ੍ਰਾ**
**ਦਯਾ ਛਿਮਾ ਤਨ ਪ੍ਰੀਤਿ।**
**ਸੀਲ ਸੰਤੋਖ ਸਦਾ ਨਿਰਬਾਹਿਬੋ**
**ਵ੍ਹੈਬੋ ਤ੍ਰਿਗੁਣ ਅਤੀਤਿ॥**
**ਕਾਮ ਕ੍ਰੋਧ ਹੰਕਾਰ ਲੋਭ ਹਠ**
**ਮੋਹ ਨ ਮਨ ਸਿਉ ਲਯਾਵੈ॥**
**ਤਬ ਹੀ ਆਤਮ ਤਤ ਕੋ ਦਰਸੈ**
**ਪਰਮ ਪੁਰਖ ਕਹ ਪਾਵੈ॥**

ਲੱਗਾ – ਗੁਰੂ ਹੋਣਾ ਆਪਣੇ ਆਪ ਵਿਚ ਕਿੰਨਾ ਕਠਿਨ ਹੈ! ਤਲੀ ਉਤੇ ਆ ਜਾਣ ਵਾਲੇ ਦੋ ਪਰਸਾਦਿਆਂ ਜਿੰਨ੍ਹਾਂ ਅੰਨ, ਥੋੜ੍ਹਾ ਜਿਹਾ ਦਾਲਾ–ਭਾਜਾ, ਥੋੜਾ ਜਿੰਨਾ ਦਹੀਂ ਤੇ ਦਹੀਂ ਵਿਚ ਸ਼ਹਿਦ। ਜਦੋਂ ਵੇਖਿਆ ਏਸੇ ਮਿਕਦਾਰ ਵਿਚ ਹੀ ਪਰਸਾਦ ਵੇਖਿਆ, ਜਾਂ ਫੇਰ ਦੁੱਧ ਤੇ ਫਲਾਹਾਰ।

ਦਸਮ ਪਾਤਸ਼ਾਹ ਦੀ ਬਾਣੀ ਵਿਚ ਦੱਸੀ ਗਈ ਤ੍ਰਿਗੁਣਾਤੀਤ ਅਵਸਥਾ 'ਚ ਜਾਣ ਲਈ ਜਿਸ 'ਅਲਪ ਅਹਾਰ' ਦੀ ਸ਼ਰਤ ਰੱਖੀ ਗਈ ਹੈ, ਸਤਿਗੁਰੂ ਜਗਜੀਤ ਸਿੰਘ ਜੀ ਦਾ ਆਹਾਰ ਵੇਖ ਕੇ ਮੇਰੇ ਅੰਦਰੋਂ ਕੋਈ ਬੋਲਿਆ, ''ਤਾਂ ਕੀ ਇਹ ਤ੍ਰਿਗੁਣਾਤੀਤ ਹਨ!''

ਸੰਸਾਰੀ ਜੀਵ ਹਾਂ। ਦੇਹਧਾਰੀ। ਦੇਹਾਂ ਦੇ ਸੰਸਾਰ ਵਿਚ ਰਹਿੰਦਿਆਂ ਆਪਣੇ ਸਮੇਤ ਸਾਰੇ ਸੰਸਾਰ ਨੂੰ ਲਗਾਤਾਰ ਭੋਗ-ਮੁਖੀ ਰੂਪ ਵਿਚ ਵੇਖਦਿਆਂ ਅਜੇਹਾ ਅਭਿਆਸ ਬਣ ਗਿਆ ਹੈ ਕਿ ਤ੍ਰਿਗੁਣ ਅਤੀਤ ਹੋਣ ਦੀ ਧਾਰਨਾ ਦਾ ਹੀ ਲੋਪ ਹੋ ਗਿਆ ਜਾਪਦਾ ਹੈ। ਬਾਣੀ ਪੜ੍ਹ ਜਾਈਦੀ ਹੈ ਕਈਆਂ ਨੂੰ ਪੜ੍ਹਦਿਆਂ – ਸੁਣਦਿਆਂ ਵੇਖੀਦਾ ਵੀ ਹੈ – ਪਰ ਅੱਜ ਜਾਪਿਆ, ਉਹ ਤਾਂ ਇਕ ਅਭਿਆਸ ਹੀ ਹੈ। ਬਿਨਾਂ ਸੋਚਿਆਂ, ਬਿਨਾ ਜਾਣਿਆਂ ਬਾਣੀ ਪੜ੍ਹੀ ਜਾਣਾ, ਸੁਣੀ ਜਾਣਾ ਤੇ ਸੰਸਾਰ ਅੰਦਰ–ਤਿੰਨਾਂ ਗੁਣਾ ਵਿਚ ਰਮੀ ਜਾਣਾ। ਤਿੰਨਾ ਵਿਚੋਂ ਵੀ 'ਰਜੋ' ਤੇ 'ਤਮੋ' ਗੁਣ ਵਿਚ ਹੋਰ ਹੋਰ ਖੁੱਭੀ ਜਾਣਾ ਤੇ ਇਸ ਨੂੰ ਫਲ ਮੰਨਣਾ ਬਾਣੀ ਦੇ ਪਾਠ ਦਾ।

ਪਰ ਗੁਰੂ, ਗੁਰੂ ਦੀ ਬਾਣੀ ਆਪਣੇ ਆਚਰਨ ਵਿਚ ਢਾਲ ਕੇ ਦਸੱਦਾ ਹੈ ਕਿ ਬਾਣੀ ਸਾਰਥਕ ਕਿਵੇਂ ਹੁੰਦੀ ਹੈ। ਉਸ ਦਿਨ ਸਤਿਗੁਰੂ ਜਗਜੀਤ ਸਿੰਘ ਦੀ ਦਾ ਆਹਾਰ ਵੇਖ ਕੇ ਤੇ ਉਨ੍ਹਾਂ ਕੋਲੋਂ ਦੋ ਪਰਸਾਦਿਆਂ ਦੀ ਗੱਲ ਸੁਣ ਕੇ ਇਹ ਵੀ ਜਾਣਿਆਂ ਕਿ ਸਤਿਗੁਰਾਂ ਨੇ ਉਪਦੇਸ਼ ਨਹੀਂ ਦਿੱਤਾ। ਕਿਉਂਕਿ ਉਪਦੇਸ਼ ਦੇਣ ਤੇ ਉਪਦੇਸ਼ ਸੁਣਨ ਦਾ ਵੀ ਅੱਜ ਇਕ ਰਿਵਾਜ ਹੋ ਗਿਆ ਹੈ। ਨਾ ਉਪਦੇਸ਼ ਕਰਨ ਵਾਲਿਆਂ ਨੂੰ ਉਸ ਉਪਰ ਅਮਲ ਦੀ ਚਿੰਤਾ ਹੁੰਦੀ ਹੈ ਨਾ ਸੁਣਨ ਵਾਲਿਆ ਨੂੰ। ਉਪਦੇਸ਼ ਕਰਨ ਵਾਲਾ ਕਰ ਜਾਂਦਾ ਹੈ – ਸੁਣਨ ਵਾਲਾ ਇਕ ਕੰਨ ਤੋਂ ਸੁਣ ਕੇ ਦੂਜੇ ਕੰਨ ਰਾਹੀ ਬਾਹਰ ਕੱਢ ਕੇ ਤੁਰਦਾ ਹੁੰਦਾ ਹੈ। ਸਤਿਗੁਰੂ ਜੀ ਨੇ ਉਸ ਦਿਨ ਅੱਖੀਂ ਵਿਖਾ ਕੇ ਬਾਣੀ ਦੇ ਸਤਿ ਵੱਲ ਮਾਤ੍ਰ ਇਸ਼ਾਰਾ ਕੀਤਾ – ਹੋਰ ਕੁਝ ਨਹੀਂ ਆਖਿਆ।


ਲੇਖਕ

ਦਸਮ ਪਾਤਸ਼ਾਹ ਨੇ ਤ੍ਰਿਗੁਣ ਅਤੀਤ ਹੋਣ ਦੀਆਂ ਕੁਝ ਹੋਰ ਸ਼ਰਤਾਂ ਵੀ ਦੱਸੀਆਂ ਨੇ। ਉਨ੍ਹਾਂ ਵਿਚ 'ਅਲਪ ਆਹਾਰ' ਦੇ ਨਾਲ ਹੀ ਇਕ ਸ਼ਰਤ ਹੈ – 'ਸੁਲਪ ਸੀ ਨਿੰਦ੍ਰਾ' ਦੀ। 'ਸੁਲਪ' ਅਰਥਾਤ ਥੋੜ੍ਹੀ ਜਿਹੀ ਨੀਂਦ। 'ਅਲਪ ਆਹਾਰ ਸੁਲਪ ਸੀ ਨਿੰਦ੍ਰਾ।'

ਥੋੜ੍ਹੀ ਨੀਂਦ – ਬਹੁਤਾ ਜਾਗਣਾ ਅਤੇ ਜਿਹੜਾ ਥੋੜ੍ਹਾ ਸੌਣਾ ਹੈ – ਉਹ ਵੀ ਅਸਲ ਵਿਚ ਜਾਗਣਾ ਹੀ ਹੈ।

ਏਸੇ ਜਾਗਣ ਦੇ ਸਿਲ ਸਿਲੇ ਵਿਚ ਸੇਵਕ ਗੁਰਭਜਨ ਸਿੰਘ ਨੇ ਇਕ ਦਿਨ ਸਤਿਗੁਰੂ ਜੀ ਨਾਲ ਸੰਬੰਧਤ ਗੱਲ ਸੁਣਾਈ।

ਗੁਰਭਜਨ ਸਿੰਘ ਬਹੁਤ ਸੌਂਦਾ ਸੀ ਤੇ ਸੌਂਦਾ ਵੀ ਸੀ ਘੂਕ – ਬੇਸੁਰਤਾਂ ਵਾਂਗ। ਸਤਿਗੁਰਾਂ ਨੇ ਉਹਨੂੰ ਇਸ ਬਾਰੇ ਜਤਾਇਆ ਤੇ ਸੁਰਤ ਵਿਚ ਸੌਣ ਲਈ ਆਖਿਆ। ਉਹਨੇ ਅਗੋਂ ਕਿਹਾ–''ਨੀਂਦ ਤਾਂ ਨੀਂਦ ਹੀ ਏ– ਉਸ ਵਿਚ ਸੁਰਤ ਕਿਹੀ!'' ਸਤਿਗੁਰਾਂ ਨੇ ਆਖਿਆ ''ਸੁਰਤ ਹੁੰਦੀ ਏ।'' ਗੁਰਭਜਨ ਸਿੰਘ ਨੇ ਕਿਸੇ ਸਮੇਂ ਪਰਖਣ ਲਈ ਗਲ ਮਨ ਵਿਚ ਰੱਖੀ। ਇਕ ਰਾਤ ਉਸ ਨੇ ਵੇਖਿਆ – ਸਤਿਗੁਰੂ ਜੀ ਗੂਹੜੀ ਨੀਂਦ ਵਿਚ ਹਨ। ਨੀਂਦ ਵਿਚ ਸੁਰਤ ਬਾਰੇ ਜਾਣਨ ਲਈ ਉਹ ਪੋਲੇ ਪੈਰੀਂ ਸਤਿਗੁਰਾਂ ਦੇ ਪਲੰਘ ਕੋਲ ਗਿਆ ਤੇ ਆਪ ਜੀ ਦੇ ਸਿਰਹਾਣੇ ਪਈ ਟਾਰਚ ਨੂੰ ਚੁੱਕਣ ਲਈ ਹੱਥ ਪਾਇਆ। ਉਸ ਦਾ ਹੱਥ ਟਾਰਚ ਨੂੰ ਪੈਂਦਿਆਂ ਹੀ ਉਹਦਾ ਹੱਥ ਇਕ ਹੋਰ ਹੱਥ ਵਿਚ ਜਕੜਿਆ ਗਿਆ। ਇਹ ਹੋਰ ਹੱਥ ਸਤਿਗੁਰਾਂ ਦਾ ਸੀ।

ਸਤਿਗੁਰੂ ਜੀ ਅੱਠਾਂ ਪਹਿਰਾਂ ਵਿਚ ਮਸਾਂ ਦੋ–ਤਿੰਨ ਘੰਟੇ ਹੀ ਨੀਂਦ ਲੈਂਦੇ ਨੇ। ਏਨੀ ਥੋੜ੍ਹੀ ਨੀਂਦ ਦਾ ਨੇਮ ਪਾਲਣ ਲਈ ਸਭ ਤੋਂ ਵਡੀ ਸ਼ਰਤ ਹੈ 'ਅਲਪ ਆਹਾਰ'। ਅੰਨ ਦੀ ਘੂਕੀ ਪਰਸਿੱਧ ਹੈ। ਅੰਨ ਦਾ ਆਹਾਰ ਕਰਦਿਆਂ ਹੀ ਅਕਸਰ ਕਿਸੇ ਨੂੰ ਵੀ ਨੀਂਦ ਆਣ ਘੇਰਦੀ ਹੈ ਤੇ ਉਹ ਨੀਂਦ ਵੀ ਅੰਨ ਦੀ ਮਿਕਦਾਰ ਅਨੁਸਾਰ ਹੀ ਵੱਧ ਜਾਂ ਘੱਟ, ਗੂਹੜੀ ਜਾਂ ਪਤਲੀ ਹੁੰਦੀ ਹੈ। ਪਰ ਜਿੰਨ੍ਹਾਂ ਨੇ ਨੀਂਦ ਵਿਚ ਜਾਗਦੇ ਰਹਿਣ ਦਾ ਵਰੱਤ ਧਾਰਿਆ ਹੋਵੇ ਉਨ੍ਹਾਂ ਦੀ ਥੋੜ੍ਹੀ ਜਿਹੀ ਨੀਂਦ ਕੇਵਲ ਸ਼ਰੀਰ ਦੇ ਆਰਾਮ ਲਈ ਹੁੰਦੀ ਹੈ – ਆਪਣੇ ਜੀਅ ਵੱਲੋਂ ਉਹ ਹਮੇਸ਼ਾ ਜਾਗਦੇ ਰਹਿੰਦੇ ਹਨ। ਆਹਾਰ ਤੇ ਨੀਂਦ ਦਾ ਸੰਜਮ ਜੋ ਸਤਿਗੁਰਾਂ ਵਿਚ ਵੇਖਦਾ ਆ ਰਿਹਾ ਹਾਂ ਉਸ ਤੋਂ ਇਹ ਸੰਦੇਹ ਬਿਲਕੁਲ ਨਹੀਂ ਰਹਿ ਜਾਂਦਾ ਕਿ ਤ੍ਰਿਗੁਣ ਅਤੀਤ ਹੋਣ ਦੀਆਂ ਦੋ ਪਹਿਲੀਆਂ ਤੇ ਮੂਲ ਸ਼ਰਤਾਂ ਆਪ ਪੂਰੀਆਂ ਕਰਦੇ ਹਨ। ਨੀਂਦ ਤੇ ਆਹਾਰ ਵਿਚ ਸਤਿਗੁਰਾਂ ਦੇ ਇਸ ਸੰਜਮ ਅਤੇ ਸਦਾ ਜਾਗਣ ਦੇ ਵਰੱਤ ਨੂੰ ਵੇਖ ਕੇ, ਪੰਜਵੇਂ

ਪਾਤਸ਼ਾਹ ਦੀਆਂ ਇਹਨਾਂ ਤੁਕਾਂ ਵੱਲ ਦਾ ਧਿਆਨ ਆ ਜਾਂਦਾ ਹੈ।

**''ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ॥**
**ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ॥''**

ਜਿਨ੍ਹਾਂ – ਸੰਤ-ਗੁਰੂਆਂ ਨੇ ਦਿਨ-ਰਾਤ ਨਾਮ ਦਾ ਸਿਮਰਨ ਕਰਨਾ ਹੈ – ਉਹਨਾਂ ਨੂੰ ਜਾਗਣਾ ਹੀ ਪੈਂਦਾ ਹੈ। ਤ੍ਰਿਗੁਣਾਤੀਤ ਹੋਣਾ ਜਾਂ ਚੌਥੀ ਅਵਸਥਾ ਵਿਚ ਜਾਣਾ ਤੇ ਫਿਰ ਚੌਥੀ ਅਵਸਥਾ ਤੁਰੀਯਾਪਦ ਵਿਚ ਜਾਣਾ ਹੀ ਅਗਾਂਹ ਨਿਰਵਾਣ – ਤੁਰੀਯਾਤੀਤ – ਜਾਂ ਪਰਮ ਪਦ ਵਿਚ ਪਹੁੰਚਣਾ ਹੈ। ਇਸ ਨਿਰਵਾਣ ਪਦ ਵਿਚ ਜਾਣ ਅਥਵਾ ਪ੍ਰਭੂ ਮਿਲਣ ਦੀ – ਅਕਥ ਕਹਾਣੀ ਸਤਿਗੁਰੂ ਨਾਨਕ ਨੇ ਇੰਜ ਦਸੀ ਹੈ–

**''ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ॥**
**ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ॥**
**ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ॥**
**ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ ਸੂਝਏ॥**
**ਰਹੈ ਅਤੀਤੁ ਅਪਰੰਪਰਿ ਰਾਤਾ**
**ਸਾਚੁ ਮਨਿ ਗੁਣ ਸਾਰਿਆ॥**
**ਓਹੁ ਪੂਰਿ ਰਹਿਆ ਸਰਬ ਠਾਈ**
**ਨਾਨਕ ਉਰਿ ਧਾਰਿਆ॥''**

ਅੰਦਰੋਂ ਫਿਰ ਸਵਾਲ ਜਾਗਿਆ ਕਿ ਦਸਮ ਪਾਤਸ਼ਾਹ ਨੇ ਤ੍ਰਿਗੁਣ ਅਤੀਤ ਹੋਣ ਲਈ ਜਾਂ 'ਅਲਪ ਆਹਾਰ' ਅਤੇ 'ਸੁਲਪ ਸੀ ਨਿੰਦ੍ਰਾ' ਨੂੰ ਪਰਮ ਪੁਰਖ ਦੀ ਪ੍ਰਾਪਤੀ ਦੇ ਜਿਸ ਪੜਾਅ ਵਜੋਂ ਦੱਸਿਆ ਹੈ- ਉਸ ਮੰਜ਼ਿਲ ਉਪਰ ਪਹੁੰਚਣ ਲਈ ਕੁਝ ਹੋਰ ਪੜਾਵਾਂ ਦੀ ਗੱਲ ਵੀ ਤਾਂ ਕੀਤੀ ਹੈ ਤਾਂ ਕੀ ਸਤਿਗੁਰੂ ਜਗਜੀਤ ਸਿੰਘ ਜੀ ਉਹਨਾ ਪੜਾਵਾਂ ਨੂੰ ਵੀ ਪਾਰ ਕਰ ਗਏ ਨੇ?–

**ਕਾਮ ਕ੍ਰੋਧ ਹੰਕਾਰ ਲੋਭ ਹਠ, ਮੋਹ ਨ ਮਨ ਸਿਉ ਲਯਾਵੈ॥**
**ਤਬ ਹੀ ਆਤਮ ਤਤ ਕੋ ਦਰਸੈ, ਪਰਮ ਪੁਰਖ ਕਹਿ ਪਾਵੈ॥**

ਪਿਛਲੇ ਤਿੰਨਾ ਦਹਾਕਿਆਂ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਕਟ ਸੰਪਰਕ ਵਿਚ ਰਹਿਣ ਦਾ ਸੁਭਾਗੀ ਹੋਣ ਕਰਕੇ ਕੁਝ ਕੁਝ ਜਾਣਦਾ ਹਾਂ ਕਿ ਦਸਮ ਪਾਤਸ਼ਾਹ ਦੀਆਂ ਉਪਰੋਕਤ ਵਾਕਾਂ ਦਾ ਆਪ ਜੀ ਦੇ ਚਰਿਤ੍ਰ ਵਿਚ ਕੀ ਸਥਾਨ ਹੈ। ਕਾਮ ਬਾਰੇ, ਕਦੇ ਗੱਲ ਨਹੀਂ ਹੋਈ ਤੇ ਪਰੱਤਖ ਰੂਪ ਵਿਚ ਕਦੇ ਕਾਮ ਵੱਲ ਝੁਕਾਅ ਨਹੀਂ ਵੇਖਿਆ। ਉਂਜ ਆਪ ਉਸੇ ਤਰ੍ਹਾਂ ਹੀ ਗ੍ਰਿਹਸਥ ਹਨ ਜਿਵੇਂ ਸਤਿਗੁਰੂ ਗੋਬਿੰਦ ਸਿੰਘ ਜੀ ਸਨ। ਪਰ 'ਆਹਾਰ' ਅਤੇ 'ਨੀਂਦ' ਦੀ ਅਲਪਤਾ ਤੋਂ ਸਹਿਜੇ ਹੀ ਅਨੁਮਾਨ ਲਗਾ ਸਕਦਾ ਹਾਂ ਕਿ ਜਿਸ ਦਾ ਇਨ੍ਹਾਂ ਦੋਹਾਂ ਬ੍ਰਿਤੀਆਂ ਉਪਰ ਕਾਬੂ ਹੈ ਉਸਦਾ ਕਾਮ ਉਪਰ ਵੀ ਉਸੇ ਮਾਤ੍ਰਾ ਵਿਚ ਹੀ ਕਾਬੂ ਹੈ।

ਆਪ ਦੇ ਕ੍ਰੋਧ ਬਾਰੇ ਜਾਣਦਾਂ ਹਾਂ ਕਿ ਚੌਤੀ ਸਾਲਾਂ ਵਿਚ ਪਹਿਲਾਂ ਪਹਿਲਾਂ ਸਿਰਫ਼ ਦੋ ਤਿੰਨ ਵਾਰੀ ਆਪ ਨੂੰ ਥੋੜਾ ਜਿਹਾ ਗੁੱਸੇ ਵਿਚ ਆਉਂਦਿਆਂ ਵੇਖਿਆ ਸੀ।

1962 ਦੀ ਗੱਲ ਹੈ, ਅੱਸੂ ਦੇ ਪ੍ਰਯੋਗ ਸਮੇਂ ਇਕ ਮਹੀਨਾ ਸ੍ਰੀ ਭੈਣੀ ਸਾਹਿਬ ਰਿਹਾ ਸਾਂ। ਆਪ ਨੂੰ ਗੁਰਗੱਦੀ ਸੰਭਾਲਿਆਂ ਥੋੜ੍ਹਾ ਕੁ ਸਮਾ ਹੀ ਹੋਇਆ ਸੀ। ਉਸ ਸਮੇਂ ਤਕ ਸ੍ਰੀ ਭੈਣੀ ਸਾਹਿਬ ਵਿਚ ਰਹਿਣ ਲਈ ਕਮਰੇ ਇਕ ਹੱਥ ਦੀਆਂ ਉਂਗਲਾਂ ਉਪਰ ਗਿਣੇ ਜਾਣ ਜੋਗੇ ਹੀ ਸਨ। ਮੇਰਾ ਡੇਰਾ ਗੋਲ ਮੰਦਿਰ ਦੇ ਨੇੜੇ ਇਕ ਚੁਬਾਰੇ ਵਿਚ ਸੀ। ਪੰਡਿਤ ਗੋਪਾਲ ਸਿੰਘ ਜੀ ਦਾ ਡੇਰਾ ਵੀ ਮੇਰੇ ਵਾਲੇ ਕਮਰੇ ਵਿਚ ਹੀ ਸੀ। ਉਸਦੇ ਅੱਗੇ ਇਕ ਵੇਹੜਾ ਸੀ ਤੇ ਉਸ ਵੇਹੜੇ ਹੇਠ ਵੀ ਇਕ ਕਮਰਾ ਸੀ। ਉਸ ਕਮਰੇ ਵਿਚ ਕੁਝ ਕਬਾੜ (ਫਾਲਤੂ ਸਮਾਨ) ਪਿਆ ਹੋਇਆ ਸੀ। ਜਿਸ ਕਰਕੇ ਉਹ ਕਮਰਾ ਕਿਸੇ ਦੇ

***ਆਹਾਰ ਤੇ ਨੀਂਦ ਦਾ ਸੰਜਮ ਜੋ ਸਤਿਗੁਰਾਂ ਵਿਚ ਵੇਖਦਾ ਆ ਰਿਹਾ ਹਾਂ ਉਸ ਤੋਂ ਇਹ ਸੰਦੇਹ ਬਿਲਕੁਲ ਨਹੀਂ ਰਹਿ ਜਾਂਦਾ ਕਿ ਤ੍ਰਿਗੁਣ ਅਤੀਤ ਹੋਣ ਦੀਆਂ ਦੋ ਪਹਿਲੀਆਂ ਤੇ ਮੂਲ ਸ਼ਰਤਾਂ ਆਪ ਪੂਰੀਆਂ ਕਰਦੇ ਹਨ। ਨੀਂਦ ਤੇ ਆਹਾਰ ਵਿਚ ਸਤਿਗੁਰਾਂ ਦੇ ਇਸ ਸੰਜਮ ਅਤੇ ਸਦਾ ਜਾਗਣ ਦੇ ਵਰੱਤ ਨੂੰ ਵੇਖ ਕੇ, ਪੰਜਵੇਂ ਪਾਤਸ਼ਾਹ ਦੀਆਂ ਤੁਕਾਂ ਵੱਲ ਧਿਆਨ ਆ ਜਾਂਦਾ ਹੈ।***

ਰਹਿਣ ਯੋਗ ਨਹੀਂ ਸੀ।

ਸ੍ਰੀ ਭੈਣੀ ਸਾਹਿਬ ਆਉਣ ਤੋਂ ਪਹਿਲਾਂ ਮੈਂ ਅੰਦਰੇਟੇ (ਹਿਮਾਚਲ ਪ੍ਰਦੇਸ਼) ਵਿਚ ਪਰਸਿੱਧ ਚਿਤ੍ਰਕਾਰ ਸ੍ਰ. ਸੋਭਾ ਸਿੰਘ ਜੀ ਕੋਲ ਰਹਿ ਰਿਹਾ ਸਾਂ ਕਿ ਇਕ ਦਿਨ ਸਤਿਗੁਰੂ ਜੀ ਅੰਦਰੇ ਦੇ ਆਣ ਪਹੁੰਚੇ। ਮੈਨੂੰ ਅੰਦਰੇਟਾ ਛੱਡ ਕੇ ਭੈਣੀ ਸਾਹਿਬ ਆਉਣ ਦਾ ਹੁਕਮ ਦਿੱਤਾ ਤੇ ਸ੍ਰ. ਭੋਭਾ ਸਿੰਘ ਜੀ ਨੂੰ ਅੱਸੂ ਦੇ ਮੇਲੇ ਵਿਚ ਆਉਣ ਦਾ ਨਿਮਿੰਤਰਨ। ਸੋ ਮੇਲੇ ਦੌਰਾਨ ਇਕ ਨਿਨ ਅਚਾਨਕ ਸ੍ਰ. ਸੋਭਾ ਸਿੰਘ ਜੀ ਆਪਣੇ ਇਕ ਮਿੱਤਰ ਨਾਲ ਸ੍ਰੀ ਭੈਣੀ ਸਾਹਿਬ ਆ ਗਏ। ਮੈਂ ਸਤਿਗੁਰਾਂ ਨੂੰ ਖ਼ਬਰ ਦਿੱਤੀ ਤੇ ਪੁਛਿਆ, ਸੋਭਾ ਸਿੰਘ ਜੀ ਦਾ ਡੇਰਾ ਕਿੱਥੇ ਲਵਾਇਆ ਜਾਵੇ? ਕੁਝ ਸੋਚ ਕੇ ਸਤਿਗੁਰਾਂ ਨੇ ਸਾਡੇ ਚੁਬਾਰੇ ਅਗਲੇ ਵੇਹੜੇ ਹੇਠ ਕਮਰੇ ਵਿਚ ਡੇਰਾ ਲਗਵਾਨ ਲਈ ਆਖਿਆ ਤੇ ਇਕ ਮੁਕਾਮੀ ਸਿੱਖ ਨੂੰ ਹੁਕਮ ਭਿਜਵਾਇਆ ਕਿ ਉਹ ਕਮਰਾ ਤੁਰੰਤ ਵੇਹਲਾ ਕਰਕੇ ਸਰਦਾਰ ਜੀ ਦੇ ਡੇਰੇ ਲਾਇਕ ਬਣਾ ਦੇਵੇ। ਉਸ ਸਿੱਖ ਨੇ ਗੱਲ ਚੰਗੀ ਤਰ੍ਹਾਂ ਗੌਲੀ ਨਾ।ਮੈਂ ਕੁਝ ਸਮੇ ਬਾਅਦ ਸਤਿਗੁਰਾਂ ਅੱਗੇ ਅਰਜ਼ ਕੀਤੀ ਕਿ ਕਮਰਾ ਵੇਹਲਾ ਨਹੀਂ ਹੋਇਆ।ਕਈ ਸਾਲਾਂ ਵਿਚ ਉਹ ਪਹਿਲਾ ਦਿਨ ਸੀ ਜਦੋਂ ਮੈਂ ਸਤਿਗੁਰਾਂ ਦੇ ਚੇਹਰੇ ਉਪਰ ਗੁੱਸੇ ਦਾ ਮਾੜਾ ਜਿਹਾ ਭਾਵ ਉਭਰਦਾ ਵੇਖਿਆ। ਪਰ ਤੁਰੰਤ ਹੀ ਉਹ ਭਾਵ ਗਾਇਬ ਵੀ ਹੋ ਗਿਆ। ਉਸ ਸਿੱਖ ਨੂੰ ਬੁਲਾ ਕੇ ਸਤਿਗੁਰਾਂ ਆਪ ਸਿੱਧਾ ਹੁਕਮ ਕਰ ਦਿੱਤਾ ਤੇ ਹੁਕਮ ਉਪਰ ਅਮਲ ਵੀ ਹੋ ਗਿਆ।

ਇਹ ਵਖਰੀ ਗੱਲ ਹੈ ਕਿ ਉਸੇ ਰਾਤ ਭਾਰੀ ਮੀਂਹ ਪਿਆ– ਜਿਸ ਨਾਲ ਸਾਡਾ ਚੁਬਾਰਾ ਵੀ ਚੋ ਪਿਆ ਤੇ ਸੋਭਾ ਸਿੰਘ ਜੀ ਦੇ ਕਮਰੇ ਦੀ ਛੱਤ ਵੀ। ਅੱਧੀ ਕੁ ਰਾਤ ਨੂੰ ਸੋਭਾ ਸਿੰਘ ਜੀ ਆਪਣੇ ਸਾਥੀ ਸਮੇਤ ਸਾਡੇ ਚੁਬਾਰੇ ਵਿਚ ਪਹੁੰਚ ਚੁਕੇ ਸਨ ਤੇ ਮੇਰੇ ਅਤੇ ਪੰਡਿਤ ਗੋਪਾਲ ਸਿੰਘ ਜੀ ਦੇ ਨਾਲ ਬਾਕੀ ਰਾਤ ਕੱਟਣ ਲਈ ਚੁਬਾਰੇ ਦੀ ਇਕ ਨੁਕਰੇ ਉਕੜੂੰ ਹੋਕੇ ਬੈਠੇ ਸਨ।

ਤੜਕੇ ਚਾਰ ਵਜੇ ਇਸ਼ਨਾਨ ਕਰ ਕੇ ਜਦੋਂ ਮੈਂ ਆਸਾ ਦੀ ਵਾਰ ਦੇ ਕੀਰਤਨ ਵਿਚ ਪੁੱਜਾ, ਮੀਂਹ ਉਸ ਵੇਲੇ ਵੀ ਜ਼ੋਰ ਦਾ ਪੈ ਰਿਹਾ ਸੀ ਤੇ ਚਾਨਣੀਆਂ ਚੋ ਰਹੀਆਂ ਸਨ। ਸਤਿਗੁਰਾਂ ਨੇ ਮੈਨੂੰ ਨੇੜੇ ਬਿਠਾ ਕੇ ਆਪਣੇ ਉਪਰ ਤਣੀ ਹੋਈ ਛਤਰੀ ਨੂੰ ਮੇਰੇ ਸਿਰ ਉਪਰ ਕਰਵਾ ਦਿੱਤਾ ਸੀ।

ਮੇਲੇ ਵਾਲੀ ਉਹ ਰਾਤ ਮੇਲੇ ਦੇ ਸਭ ਯਾਤਰੂਆਂ ਲਈ ਕਾਫ਼ੀ ਮੁਸ਼ਕਿਲਾਂ ਵਾਲੀ ਰਾਤ ਸੀ। ਕਿਉਂਕਿ ਵਾਹਣ ਵਿਚ ਲੱਗੇ ਲਭ ਭਗ ਸਾਰੇ ਹੀ ਤੰਬੂ ਚੋ ਰਹੇ ਸਨ ਤੇ ਵਾਹਣਾ ਵਿਚ ਪਾਣੀ ਭਰ ਗਿਆ ਸੀ।

ਅੱਜ ਸ੍ਰੀ ਭੈਣੀ ਸਾਹਿਬ ਵਿਚ ਆਧੁਨਿਕ ਸੁਖ-ਸਹੂਲਤਾਂ ਵਾਲੇ ਬੇਅੰਤ ਪੱਕੇ ਕਮਰੇ ਬਣ ਚੁਕੇ ਹਨ ਤੇ ਦੀਵਾਨ ਲਈ ਵੀ ਅਜੇਹਾ ਬਿਨ ਥੰਮ੍ਹਾਵਾਲਾ ਵਿਸ਼ਾਲ ਹਾਲ ਉਪਲਬਧ ਹੈ। ਆਪਣੇ ਆਕਾਰ ਪ੍ਰਕਾਰ ਵੱਲੋਂ ਭਾਰਤ ਭਰ ਵਿਚ ਬੇਜੋੜ ਹੈ।

ਕਮਰਿਆਂ ਦੀ ਤੇ ਹਾਲ ਦੀ ਉਸਾਰੀ ਦਾ ਸੰਕਲਪ ਸ਼ਾਇਦ ਉਸੇ ਰਾਤ ਹੀ ਸਤਿਗੁਰੂ ਜੀ ਨੇ ਕਰ ਲਿਆ ਸੀ।

■

**– ਹਰਪਾਲ ਸਿੰਘ ਸੇਵਕ**

# ਸਰਬਪੱਖੀ ਮਾਰਗ-ਦਰਸ਼ਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਸਿੱਖ ਧਰਮ ਦੇ ਬਾਨੀ ਆਦਿ ਗੁਰੂ ਬਾਬਾ, ਸਤਿਗੁਰੂ ਨਾਨਕ ਦੇਵ ਜੀ ਦੀ ਦਰਸਾਈ ਜੀਵਨ ਜਾਚ 'ਕਿਰਤ ਕਰੋ, ਨਾਮ ਜਪੋ, ਵੰਡ ਛਕੋ ਨੂੰ ਦ੍ਰਿੜ ਕਰਾਉਣ ਅਤੇ ਪ੍ਰਚਾਰਨ, ਪ੍ਰਸਾਰਨ ਵਾਲੇ, ਸਾਹਿਬ ਦਸਮੇਸ਼ ਪਾਤਸ਼ਾਹ ਦੇ ਸਾਜੇ ਖਾਲਸੇ ਦੀ ਨਿਆਰੀ ਸ਼ਾਨ, ਪਹਿਚਾਨ ਅਤੇ ਸਵੈਮਾਨ ਨੂੰ ਬੁਲੰਦੀਆਂ ਤੇ ਪੁਚਾਉਣ ਵਾਲੇ, ਸਤਿਗੁਰੂ ਰਾਮ ਸਿੰਘ ਜੀ ਦੁਆਰਾ ਦ੍ਰਿੜਾਈ ਗੁਰਮਤਿ ਰਹਿਤ ਮਰਿਯਾਦਾ ਦੇ ਆਲੰਬਦਾਰ, ਨਾਮ-ਬਾਣੀ ਅਤੇ ਰਾਗ ਨਾਦ ਦੇ ਸਿੱਧ-ਸਾਧਿਕ ਸਤਿਗੁਰੂ ਜਗਜੀਤ ਸਿੰਘ ਜੀ, ਰੂਹਾਨੀਅਤ ਦੇ ਉਹ ਮਹਾਨ ਰਹਿਬਰ ਹੋਏ ਹਨ ਜਿਨਾਂ ਨੇ ਧਰਮ ਪ੍ਰਚਾਰ ਦੇ ਨਾਲ-ਨਾਲ ਸਮਾਜ ਕਲਿਆਣ ਅਤੇ ਸਰਬਪੱਖੀ ਵਿਕਾਸ ਦੇ ਅਨੇਕਾਂ ਮੀਲ-ਪੱਥਰ ਗੱਡੇ ਹਨ।

ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਮਾਤਾ ਭੁਪਿੰਦਰ ਕੌਰ ਜੀ ਦੇ ਗ੍ਰਿਹ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਕੱਤਕ ਸੁਦੀ ਇਕਾਦਸ਼ੀ, 8 ਮੱਘਰ 1977 ਬ੍ਰਿ: 22 ਨਵੰਬਰ 1920 ਈ: ਦਿਨ ਸੋਮਵਾਰ ਅੰਮ੍ਰਿਤ ਵੇਲੇ ਚਾਰ ਵਜੇ ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਤੇ ਹੋਇਆ।

17 ਦਿਸੰਬਰ-ਰਾਮਸਰ 'ਚੋਂ ਇਸ਼ਨਾਨ ਕਰਵਾ ਕੇ ਸਾਹਿਬਜ਼ਾਦੇ ਨੂੰ ਅੰਮ੍ਰਿਤ ਛਕਾਇਆ, ਸੰਤ ਆਲਾ ਸਿੰਘ ਜੀ ਨੇ ਭਜਨ ਦੱਸਿਆ-ਨਾਨੀ ਮਾਤਾ ਰਾਮ ਕੌਰ ਨੇ ਨਾਮ-'ਜਗਜੀਤ' ਸਿੰਘ ਰੱਖਿਆ। ਆਪ ਜੀ ਦੇ ਬਚਪਨ ਦੇ ਕੌਤਕ ਵੇਖਕੇ ਸੰਗਤ ਵਿੱਚ 'ਬੇਅੰਤ ਜੀ' ਨਾਮ ਪ੍ਰਚਲਿਤ ਹੋਇਆ।

ਬਾਲ ਬੇਅੰਤ ਜੀ ਦੇ ਮਾਤਾ ਦੀ ਗੋਦ ਵਿੱਚ ਪਇਆਂ ਦੇ ਨੂਰੀ ਦਰਸ਼ਨ ਬਾਰੇ ਸਰਦਾਰਨੀ ਬੀਬੀ ਲੀਲਾ ਵੰਤੀ ਜੀ ਲਿਖਦੇ ਹਨ: "ਮੈਂ ਇਸਾਈਆਂ ਦੇ ਸਕੂਲ ਵਿੱਚ ਪੜ੍ਹੀ ਸਾਂ, ਮੈਂ ਮਾਂ ਮਰੀਅਮ ਦੀ ਗੋਦ ਵਿੱਚ ਬਾਲ ਈਸਾ ਮਸੀਹ ਦੀ ਤਸਵੀਰ ਵੇਖੀ ਸੀ, ਮੈਂ ਸੋਚਦੀ ਸਾਂ ਕਿ ਆਖਿਰ ਬਨਾਵਟੀ ਪੇਂਟਿੰਗ ਹੈ ਕੋਈ ਮਾਂ-ਪੁੱਤਰ ਏਨੇ ਸੁੰਦਰ ਕਿਵੇਂ ਹੋ ਸਕਦੇ ਹਨ, ਪਰ ਮੈਂ ਆਪਣੀਆਂ ਅੱਖਾਂ ਨਾਲ ਜਦੋਂ ਸਫੈਦ ਸੰਗਮਰਮਰ ਦੀ ਅਚਲ ਮੂਰਤੀ ਵਰਗੀ ਸੂਰਤ ਮਾਤਾ ਭੁਪਿੰਦਰ ਕੌਰ ਜੀ ਦੀ ਗੋਦ ਵਿੱਚ ਚੰਦਰਮੁੱਖ ਬਾਲ ਬੇਅੰਤ ਜੀ ਦੇ ਦਰਸ਼ਨ ਕੀਤੇ ਤਾਂ ਵੇਖਦੀ ਹੀ ਰਹਿ ਗਈ ਜਿਵੇਂ ਚੌਦਵੀ ਦਾ ਚੰਨ ਪੂਰੇ ਜੋਬਨ ਤੇ ਹੋਵੇ, ਉਹੀ ਮਾਂ ਮਰੀਅਮ ਅਤੇ ਬਾਲ ਈਸਾ ਦੀ ਮੂਰਤੀ, ਜਿਸਨੂੰ ਮੈਂ ਬਨਾਵਟੀ ਕਹਿੰਦੀ ਸਾਂ, ਸਾਖਿਆਤ ਹੋ ਗਈ, ਮੈਂ ਕਿੰਨਾਂ ਚਿਰ ਇਸ ਜੀਵੰਤ-ਮੂਰਤ ਨੂੰ ਵੇਖਦੀ ਵਿਸਮਾਦ ਅਵਸਥਾ ਵਿੱਚ ਪਹੁੰਚ ਗਈ।" ਪਰ ਬੇਅੰਤ ਜੀ ਨੂੰ ਮਾਤਾ ਦੀ ਗੋਦ ਦਾ ਨਿੱਘ ਬਹੁਤਾ ਸਮਾਂ ਨਾ ਮਿਲ ਸਕਿਆ।

2 ਕੱਤਕ 1980 ਬ੍ਰਿ: (1923 ਈ:) ਆਪ ਦੇ ਛੋਟੇ ਭਰਾਤਾ ਬੱਲੋ ਜੀ (ਮਹਾਰਾਜ ਬੀਰ ਸਿੰਘ ਜੀ) ਦਾ ਜਨਮ ਹੋਇਆ। ਛੋਟੇ ਸਾਹਿਬਜ਼ਾਦੇ ਦੇ ਜਨਮ ਉਪਰੰਤ ਮਾਤਾ ਜੀ ਬਿਮਾਰ ਰਹਿਣ ਲੱਗੇ, ਤਬਦਿਕ ਦੀ ਤਕਲੀਫ ਵਧਦੀ ਗਈ ਅਤੇ ਅਖੀਰ 29 ਭਾਦਰੋਂ 1981 ਬ੍ਰਿ: (1924 ਈ:) ਮਾਤਾ ਭੁਪਿੰਦਰ ਕੌਰ ਜੀ ਜੋਤੀ ਜੋਤ ਸਮਾ ਗਏ। ਗੁਰੂ, ਪਿਤਾ ਅਤੇ ਮਾਤਾ ਤਿੰਨੇ ਜ਼ਿੰਮੇਵਾਰੀਆਂ ਅਟੱਲ ਪ੍ਰਤਾਪੀ ਜੀ ਨੇ ਆਪ ਨਿਭਾਈਆਂ।



ਲੇਖਕ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਤਖਤੀ ਤੇ ਪੈਂਤੀ ਲਿਖ ਕੇ ਗੁਰਮੁਖੀ ਅੱਖਰਾਂ ਦੀ ਪਛਾਣ ਕਰਵਾਈ। ਸਾਢੇ ਚਾਰ ਸਾਲ ਦੀ ਅਵਸਥਾ ਵਿੱਚ ਸਾਹਿਬਜ਼ਾਦਾ ਬੇਅੰਤ ਜੀ ਨੂੰ ਰਾਗ-ਨਾਦ ਦੀ ਦਾਤ ਬਖ਼ਸ਼ਣ ਲਈ ਉਸਤਾਦ ਹਰਨਾਮ ਸਿੰਘ ਜੀ ਪਾਸੋਂ ਸੰਗੀਤ-ਸਿੱਖਿਆ ਆਰੰਭ ਕਰਵਾਈ। ਉਸ ਸਮੇਂ ਅੰਗਰੇਜ਼ ਰਾਜ ਹੋਣ ਕਰਕੇ ਨਾਮਧਾਰੀ ਸਮਾਜ ਵੱਲੋਂ ਵਿਦੇਸ਼ੀ ਸਿੱਖਿਆ ਪ੍ਰਣਾਲੀ ਦਾ ਬਾਈਕਾਟ ਸੀ, ਇਸ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸੰਨ 1927-28 ਈ: ਵਿੱਚ ਗੁਰਮਤਿ ਵਿਦਿਆਲਾ ਸਥਾਪਿਤ ਕੀਤਾ। ਇਸ ਰਿਸ਼ੀ ਆਸ਼ਰਮਾਂ ਵਰਗੇ ਗੁਰੂ ਕੁਲ ਵਿੱਚ ਦੋਵੇਂ ਸਾਹਿਬਜ਼ਾਦੇ ਬੇਅੰਤ ਜੀ ਅਤੇ ਬੱਲੋ ਜੀ ਆਪਣੇ ਸਾਥੀਆਂ ਨਾਲ ਦੀਨੀ ਅਤੇ ਦੁਨਿਆਵੀ ਵਿੱਦਿਆ ਗ੍ਰਹਿਣ ਕਰਦੇ। ਬਹੁ-ਭਾਸ਼ਾਈ ਗਿਆਨ ਦੇ ਨਾਲ-ਨਾਲ ਅਧਿਆਤਮ ਸਾਹਿਤ, ਗੁਰਬਾਣੀ, ਸੰਗੀਤ, ਤਕਨੀਕੀ ਸਿੱਖਿਆ ਅਤੇ ਖੇਡਾਂ ਦਾ ਅਭਿਆਸ ਵੀ ਕਰਵਾਇਆ ਜਾਂਦਾ।

ਵਿੱਦਿਆ-ਗ੍ਰਹਿਣ ਕਰਦਿਆਂ ਸੰਗੀਆਂ- ਸਾਥੀਆਂ ਨਾਲ ਹੱਸਦਿਆਂ-ਖੇਡਦਿਆਂ ਅਤੇ ਆਪਣੇ ਜ਼ਿੰਮੇ ਲੱਗੀਆਂ ਸਾਰੀਆਂ ਜ਼ਿੰਮੇਵਾਰੀਆਂ ਨਿਭਾਉਂਦਿਆਂ ਹੋਇਆਂ ਵੀ ਸਾਹਿਬਜ਼ਾਦਾ ਬੇਅੰਤ ਜੀ ਨਾਮ-ਬਾਣੀ ਦੇ ਨਿਤਨੇਮ ਵਿੱਚ ਕਦੇ ਵੀ ਵਿਘਨ ਨਾ ਪੈਣ ਦੇਂਦੇ

ਆਪ ਦੇ ਮੁੱਖ ਮੰਡਲ ਤੇ ਕੋਈ ਨੂਰੀ-ਪ੍ਰਕਾਸ਼ ਸੀ। ਮਾਸੂਮੀਅਤ, ਸਾਦਗੀ ਅਤੇ ਗੰਭੀਰਤਾ ਦਾ ਦੈਵੀ ਸੁਮੇਲ ਸੀ। ਆਪ ਦਾ ਮੁੱਖ ਮਸਤਕ, ਨਾਮ-ਰੱਤੇ ਨੇਤ੍ਰਾਂ ਵਿੱਚ ਕੋਈ ਮਿਕਨਾਤੀਸੀ ਕਸ਼ਿਸ਼ ਸੀ ਕਿ ਹਰ ਕੋਈ ਦਰਸ਼ਨ ਕਰਕੇ ਮੋਹਿਆ ਜਾਂਦਾ।

ਸ਼ਾਸਤ੍ਰੀ ਸੰਗੀਤ ਦੀ ਉਚੇਰੀ ਸਿੱਖਿਆ ਗ੍ਰਹਿਣ ਕਰਨ ਵਾਸਤੇ ਅਟੱਲ ਪ੍ਰਤਾਪੀ ਸਤਿਗੁਰੂ ਜੀ ਨੇ ਉਸ ਸਮੇਂ ਦੇ ਪ੍ਰਸਿੱਧ ਰਾਗੀ, ਰਬਾਬੀ ਅਤੇ ਪ੍ਰਸਿੱਧ ਸੰਗੀਤਾਚਾਰਯ ਗੁਣੀਜਨਾਂ ਨੂੰ ਇਸ ਵਿਦਿਆਲੇ ਵਿੱਚ ਸੰਗੀਤ-ਸਿੱਖਿਆ ਦੇਣ ਲਈ ਲਿਆਂਦਾ। ਭਾਈ ਹਰਨਾਮ ਸਿੰਘ ਜੀ ਤੋਂ ਬਾਅਦ

> ***ਸੰਗੀਤ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਰੂਹ ਦੀ ਖੁਰਾਕ ਸੀ। ਆਪ ਜੀ ਕੀਰਤਨ ਸਮੇਂ ਤਾਊਸ਼ ਵਜਾਉਂਦੇ ਤਾਂ ਸੁਰ ਤਾਲ ਨਾਲ ਇੱਕ ਮਿੱਕ ਹੋਏ, ਅਨਹਦ-ਨਾਦ ਦਾ ਸਰੂਪ ਹੋ ਜਾਂਦੇ। ਗਾਉਂਦੇ ਤਾਂ ਰਾਗਾਂ ਦਾ ਸਰੂਪ ਰੂਪਮਾਨ ਹੋ ਜਾਂਦਾ, ਗੁਰਬਾਣੀ, ਸੰਗੀਤ ਅਤੇ ਸਤਿਗੁਰੂ ਇੱਕ ਰੂਪ ਹੋ ਜਾਂਦੇ। ਸ਼ਬਦ ਇਸ ਅੰਦਾਜ਼ ਵਿੱਚ ਗਾਉਂਦੇ ਕਿ ਗੁਰਬਾਣੀ ਦੇ ਭਾਵ ਸਪੱਸ਼ਟ ਹੁੰਦੇ ਐਉਂ ਜਾਪਦਾ ਜਿਵੇਂ ਗੁਰਬਾਣੀ ਆਪਣੇ ਆਪ ਦੀ ਵਿਆਖਿਆ ਕਰ ਰਹੀ ਹੋਵੇ। ਪ੍ਰਸਿੱਧ ਸਰੋਦ ਸਮਰਾਟ ਉਸਤਾਦ ਅਮਜਦ ਅਲੀ ਜੀ ਨੇ 1999 ਵਿੱਚ ਸਰੋਦ ਘਰ ਗਵਾਲੀਅਰ ਵਿਖੇ ਆਪ ਜੀ ਨੂੰ ਸੰਗੀਤ ਮਨੀਸ਼ੀ ਅਵਾਰਡ ਭੇਟ ਕਰਨ ਸਮੇਂ ਕਿਹਾ ਸੀ- "ਹਮਾਰੇ ਪਿਤਾ ਜੀ ਹਮੇਸ਼ਾਂ ਕਹਿਤੇ ਥੇ ਕਿ ਸ਼ਾਸ਼ਤ੍ਰੀ ਸੰਗੀਤ ਕੀ ਸੇਵਾ ਹਰ ਇਨਸਾਨ ਨਹੀਂ ਕਰ ਸਕਤਾ-ਇਸੇ ਕਰਨੇ ਵਾਲਾ ਬਾਦਸ਼ਾਹ ਹੋ ਸਕਤਾ ਹੈ ਜਾਂ ਫ਼ਕੀਰ। ਸਤਿਗੁਰੂ ਜਗਜੀਤ ਸਿੰਘ ਜੀ ਬਾਦਸ਼ਾਹ ਭੀ ਹੈਂ ਔਰ ਫ਼ਕੀਰ ਭੀ। ਆਪ ਏਕ ਐਸੀ ਰੌਸ਼ਨੀ ਹੈਂ ਜੋ ਪੂਰੇ ਹਿੰਦੋਸਤਾਨ ਕੋ ਰਾਸਤਾ ਦਿਖਾ ਰਹੇ ਹੈਂ ਕਿ ਸ਼ਾਸਤ੍ਰੀ ਸੰਗੀਤ ਕਿਆ ਹੈ, ਇਸਕੀ ਕੈਸੀ ਉਪਾਸਨਾ ਕਰਨੀ ਚਾਹੀਏ।"***

ਆਪ ਦੇ ਸੰਗੀਤ ਉਸਤਾਦਾਂ ਵਿੱਚ ਸ੍ਰੀ ਰਹੀਮ ਬਖ਼ਸ਼ ਜੀ, ਸ੍ਰੀ ਊਧੋ ਖਾਂ ਜੀ, ਦਿਲਰੁਬਾ ਦੇ ਉਸਤਾਦ ਭਾਈ ਮਸਤਾਨ ਸਿੰਘ ਜੀ, ਪੁਰਾਤਨ ਗੁਰਮਤਿ ਰੀਤਾਂ ਦੇ ਮਹਾਂ ਗਿਆਤਾ ਭਾਈ ਤਾਬਾ ਜੀ ਰਬਾਬੀ ਅਤੇ ਪਖਾਵਜੀ ਭਾਈ ਨਸੀਰ ਜੀ ਹਨ।

ਸਾਹਿਬਜ਼ਾਦਾ ਬੇਅੰਤ ਜੀ ਹਰ ਖੇਤਰ ਵਿੱਚ ਮੋਹਰੀ ਸਨ-ਵਿਦਿਆਲੇ ਵਿੱਚ ਵਿਦਿਆ ਗ੍ਰਹਿਣ ਕਰਨ ਦੇ ਦਿਨਾਂ ਵਿੱਚ ਹੀ ਘੁਲਣਾ, ਖੇਡਣਾ, ਘੋੜ ਸਵਾਰੀ, ਤੈਰਨਾ, ਗਊਆਂ ਅਤੇ ਘੋੜਿਆਂ ਦੀ ਸਾਂਭ-ਸੰਭਾਲ ਅਤੇ ਪ੍ਰਬੰਧਕੀ ਕਾਰਜਾਂ ਵਿੱਚ ਆਪ ਜੀ ਪਾਰੰਗਤ ਹੋ ਗਏ। 24 ਸਾਲ ਦੀ ਉਮਰ ਵਿੱਚ 21 ਮਾਰਚ 1944 ਪਿੰਡ ਮੁਠੱਡੇ ਕਲਾਂ ਵਿਖੇ ਆਪਜੀ ਦਾ ਅਨੰਦ ਕਾਰਜ ਬੀਬੀ ਰਜਿੰਦਰ ਕੌਰ ਜੀ ਨਾਲ ਹੋਇਆ, ਪਰ ਭਾਣਾ ਪਰਮੇਸਰ ਦਾ, ਸੰਨ 1945 ਅਗਸਤ ਵਿੱਚ ਬੀਬੀ ਰਜਿੰਦਰ ਕੌਰ ਜੀ ਕੁਝ ਦਿਨ ਬਿਮਾਰ ਰਹਿਣ ਉਪਰੰਤ ਪੂਰੇ ਹੋ ਗਏ-ਫੇਰ ਜਨਵਰੀ 1945 ਨੂੰ ਆਪ ਜੀ ਦਾ ਦੂਸਰਾ ਅਨੰਦ ਬੀਬੀ ਕਰਤਾਰ ਕੋਰ ਨਾਲ ਹੋਇਆ। ਅਨੰਦ ਉਪਰੰਤ ਨਾਮ ਚੰਦ ਕੌਰ ਰੱਖਿਆ ਜੋ ਮਾਤਾ ਚੰਦ ਕੌਰ ਜੀ ਕਹਿ ਕੇ ਸਤਿਕਾਰੇ ਜਾਂਦੇ ਹਨ।

ਪਿਤਾ ਸਤਿਗੁਰੂ ਜੀ ਦੇ ਹੁਕਮ ਦੀ ਕਾਰ ਵਿੱਚ ਆਪ ਜੀ ਮੇਲਿਆਂ ਦਾ ਪ੍ਰਬੰਧ ਕਰਦੇ, ਖੇਤੀ ਅਤੇ ਬਾਗਬਾਨੀ ਨੂੰ ਵਿਗਿਆਨਕ ਢੰਗ ਨਾਲ ਕਰਨ ਦਾ ਯਤਨ ਕਰਦੇ, ਸੰਗਤ ਦੀ ਹੱਥੀਂ ਸੇਵਾ ਕਰਦੇ, ਹੁਕਮ ਅਨੁਸਾਰ ਪ੍ਰਚਾਰ ਦੌਰੇ ਵੀ ਕਰਦੇ, ਪੰਥਕ ਕੰਮਾਂ ਲਈ ਸਰਕਾਰੇ-ਦਰਬਾਰੇ ਜਾਂਦੇ ਪਰ ਸਾਰੇ ਅਖਤਿਆਰ ਹੁੰਦਿਆਂ ਹੋਇਆਂ ਵੀ ਕਦੇ ਗੁਰੂ-ਪੁੱਤਰ ਹੋਣ ਦਾ ਵਿਸ਼ੇਸ਼ ਅਧਿਕਾਰ ਕਦੇ ਨਾ ਜਤਾਉਂਦੇ। ਖਿਮਾਂ, ਨਿਮਰਤਾ, ਹਲੀਮੀ ਅਤੇ ਬੰਦਗੀ ਹੀ ਆਪ ਦਾ ਸਹਿਜ ਜੀਵਨ ਸੀ। ਆਜ਼ਾਦੀ ਸੰਘਰਸ਼ ਦੌਰਾਨ ਆਪ ਜੀ ਜਲਸੇ-ਜਲੂਸਾਂ ਦਾ ਪ੍ਰਬੰਧ ਕਰਦੇ ਅਤੇ ਦੇਸ਼ ਭਗਤਾਂ ਨੂੰ ਹਰ ਤਰ੍ਹਾਂ ਸਹਿਯੋਗ ਦੇਂਦੇ, ਮੋਢੇ ਨਾਲ ਮੋਢਾ ਜੋੜ ਕੇ ਚੱਲਦੇ।

ਦੇਸ਼ ਦੀ ਵੰਡ ਵੇਲੇ ਪੱਛਮੀਂ ਪੰਜਾਬ 'ਚੋਂ ਸਿੱਖਾਂ ਨੂੰ ਕੱਢਣ ਅਤੇ ਇਲਾਕਾ ਜੀਵਨ ਨਗਰ ਵਿੱਚ ਵਸਾਉਣ ਵੇਲੇ ਆਪਜੀ ਨੇ ਗੁਰੂ-ਪਿਤਾ ਦੇ ਹੁਕਮ ਵਿੱਚ ਦਿਨ ਰਾਤ ਇੱਕ ਕਰਕੇ ਉਜੜਿਆਂ ਨੂੰ ਵਸਾਉਣ ਦੀ ਜ਼ਿੰਮੇ ਵਾਰੀ ਬਾ-ਖੂਬੀ ਨਿਭਾਈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਆਪ ਜੀ ਦੀ ਏਨੀ ਇਕਸੁਰਤਾ ਸੀ ਕਿ ਆਪਜੀ ਹਮੇਸ਼ਾਂ ਹਰ ਗੁਰੂ ਹੁਕਮ ਨੂੰ ਮੂਰਤੀ ਮਾਨ ਕਰਨ ਕਈ ਤਤਪਰ ਰਹਿੰਦੇ, ਏਸੇ ਲਈ ਇੱਕ ਵੇਰ ਪਿਤਾ-ਸਤਿਗੁਰੂ ਨੇ ਆਪਣੇ ਸਾਹਿਬਜ਼ਾਦੇ ਬੇਅੰਤ ਜੀ ਨੂੰ ਬੜੀ ਅਪਣੱਤ ਨਾਲ ਕਿਹਾ ਸੀ: ''ਕਾਕਾ ਤੂੰ ਮੇਰਾ ਪੁੱਤਰ ਵੀ ਹੈਂ ਤੇ ਮੇਰਾ ਯਾਰ ਵੀ।''

ਸਾਹਿਬਜ਼ਾਦਾ ਬੇਅੰਤ ਜੀ ਜਵਾਨ ਹੋ ਗਏ। ਸੰਗਤ ਆਪਜੀ ਨੂੰ ਵੱਡੇ ਬਾਬਾ ਜੀ ਅਤੇ ਛੋਟੇ ਸਾਹਿਬਜ਼ਾਦੇ ਬੱਲੋ ਜੀ ਨੂੰ ਛੋਟੇ ਬਾਬਾ ਜੀ ਕਹਿ ਕੇ ਸਤਿਕਾਰਦੀ। ਪਿਤਾ ਸਤਿਗੁਰੂ ਜੀ ਆਪ ਦੋਵਾਂ ਨੂੰ ਛੋਟਾ ਕਾਕਾ ਅਤੇ ਵੱਡਾ ਕਾਕਾ ਕਹਿ ਕੇ ਪਿਆਰਦੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਦੋਵੇਂ ਸਾਹਿਬਜ਼ਾਦਿਆਂ ਅਤੇ ਸੰਤ ਕਰਤਾਰ ਸਿੰਘ ਜੀ ਨੂੰ ਦੋ ਮਹੀਨੇ ਆਪ ਸੰਥਾ ਦੇ ਕੇ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਸ਼ੁੱਧ ਪਾਠ ਕਰਵਾਇਆ। ਆਪਜੀ ਰਾਤ ਨੂੰ ਸਾਰਿਆਂ ਤੋਂ ਚੋਰੀ ਬਾਹਰ ਜੀਵਨ ਨਗਰ ਸਰੋਵਰ ਕੰਢੇ ਇੱਕ ਲੱਕੜ ਤੇ ਬੈਠ ਕੇ ਸਮਾਧੀ ਲੀਨ ਹੁੰਦੇ, ਨਾਮ ਅਭਿਆਸ ਕਰਦੇ।

ਵੱਡੇ ਬਾਬਾ ਜੀ ਨਾਮ, ਬਾਣੀ, ਸੰਗੀਤ ਨਾਲ ਇਕਸੁਰ ਹੋਏ ਅਟੱਲ ਪ੍ਰਤਾਪੀ ਸਤਿਗੁਰੂ ਜੀ ਦੀਆਂ ਅਪਾਰ ਬਖਸ਼ਿਸ਼ਾਂ ਦੇ ਪਾਤਰ ਬਣ ਗਏ। ਇਸ ਦੇ ਨਾਲ-ਨਾਲ ਆਪਜੀ ਦੁਨੀਆਂਦਾਰੀ ਵਿੱਚ ਸਫ਼ਲ ਨੀਤੀਵੇਤਾ ਅਤੇ ਕੁਸ਼ਲ-ਪ੍ਰਬੰਧਕ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੇ ਆਖਰੀ ਵਰ੍ਹੇ ਬੜੇ ਵਿਕਟ ਪ੍ਰਸਥਿਤੀਆਂ ਦੇ ਸਨ। ਕੁਝ ਸਵਾਰਥੀ ਲੋਕ ਅਤੇ ਸੰਕੀਰਨ ਸੋਚ ਵਾਲੇ ਰਾਜਨੇਤਾ ਇਲਾਕਾ ਜੀਵਨ ਨਗਰ ਵਿੱਚ ਇਕੱਠੇ ਵਸਦੇ ਨਾਮਧਾਰੀਆਂ ਨੂੰ ਉਜਾੜਨਾ ਚਾਹੁੰਦੇ ਸਨ, ਉਹ ਸਤਿਗੁਰੂ ਜੀ ਵੱਲੋਂ ਕੀਤੀ ਜਮੀਨ ਦੀ ਵੰਡ ਉਧੇੜਨ ਦੀ ਕੋਸ਼ਿਸ਼ ਵਿੱਚ ਸਨ, ਅਦਾਲਤਾਂ ਵਿੱਚ ਸਤਿਗੁਰੂ ਜੀ ਵਿਰੁੱਧ ਕਈ ਝੂਠੇ ਮੁਕਦਮੇਂ ਕੀਤੇ ਗਏ, ਏਸੇ ਦੌਰਾਨ ਸਤਿਗੁਰੂ ਪਰਤਾਪ ਸਿੰਘ ਜੀ ਦੀ ਸਿਹਤ ਵੀ ਢਿੱਲੀ ਰਹਿੰਦੀ- ਇੱਕ ਵੇਰ ਦਿੱਲੀਓਂ ਕਾਰ ਵਿੱਚ ਆਉਂਦਿਆਂ ਸ੍ਰ. ਕੇਹਰ ਸਿੰਘ ਮਾਨ ਨੇ ਚਿੰਤਾ ਪਰਗਟ ਕਰਦਿਆਂ ਅਰਜ਼ ਕੀਤੀ: ''ਸੱਚੇ ਪਾਤਸ਼ਾਹ ਐਸ ਵੇਲੇ ਪੰਥ ਬੜੇ ਸੰਕਟ ਵਿੱਚ ਹੈ, ਆਪਜੀ ਦੀ ਸਿਹਤ ਢਿੱਲੀ ਰਹਿੰਦੀ ਹੈ, ਏਸ ਗੱਲ ਦੀ ਸਾਨੂੰ ਬਹੁਤ ਚਿੰਤਾ ਹੈ।'' ਸਤਿਗੁਰੂ ਜੀ ਨੇ ਤਸੱਲੀ ਪ੍ਰਗਟਾਉਂਦਿਆਂ ਬਚਨ ਕੀਤਾ ''ਪਰ ਮੈਨੂੰ ਕੋਈ ਚਿੰਤਾ ਨਹੀਂ, ਵੱਡਾ ਕਾਕਾ (ਸਤਿਗੁਰੂ ਜਗਜੀਤ ਸਿੰਘ ਜੀ) ਪੰਥ ਦੀ ਸੰਭਾਲ ਜੋਗ ਸਮਰੱਥ ਹੈ।'' ਅਜੇਹੇ ਸੰਕਟਮਈ ਸਮੇਂ ਵਿੱਚ 5 ਭਾਦਰੋਂ, 22 ਅਗਸਤ 1959 ਈ: ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਜੋਤੀ ਜੋਤ ਸਮਾ ਗਏ। ਵੱਡੇ ਬਾਬਾ ਜੀ ਨੇ ਸਤਿਗੁਰੂ ਰੂਪ ਵਿੱਚ ਨਾਮਧਾਰੀ ਪੰਥ ਦੀ ਵਾਗ-ਡੋਰ ਸੰਭਾਲੀ। 10 ਸਤੰਬਰ 1959 ਈ: ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭੋਗ ਅਤੇ ਸਰਧਾਂਜਲੀ ਸਮਾਰੋਹ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸੀਸ ਤੇ ਪੰਥਕ ਜ਼ਿੰਮੇਵਾਰੀ ਦੀ ਦਸਤਾਰ ਸਜਾਈ। ਸਾਰੇ ਧਰਮਾਂ ਅਤੇ ਸੰਪਰਦਾਵਾਂ ਦੇ ਮੁਖੀ ਇਸ ਇਤਿਹਾਸਿਕ ਸਮਾਗਮ ਵਿੱਚ ਸ਼ਾਮਿਲ ਹੋਏ। ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕਵੀ ਪ੍ਰੀਤਮ ਸਿੰਘ ਜੀ ਦੀਆਂ ਦੋ ਰੁਬਾਈਆਂ ਸਮੁੱਚੇ ਸਮੇਂ ਅਤੇ ਸਮਾਗਮ ਦੀ ਪਰਕਰਮਾਂ ਕਰਦੀਆਂ ਹਨ:

**ਵੰਨ ਸੁਵੰਨੇ ਬਾਗ ਤੇਰੇ ਦੇ ਬੂਟੇ ਕੱਠੇ ਹੋਏ,**
**ਪਿਆਰ ਤੇਰੇ ਦੀਆਂ ਕਰ ਕਰ ਗੱਲਾਂ,**
**ਕੁਝ ਬੁਸਕੇ, ਕੁਝ ਰੋਏ,**
**ਮਾਲੀ ਤੇ ਥਾਂ ਬੈਠੇ ਨੇ ਯਤਨ ਸੁਚੱਜੇ ਕੀਤੇ,**
**ਪੁਸ਼ਪ ਸੁਰੰਗੇ ਹਾਰ ਪਰੋਏ, ਭੇਟਾ ਕੀਤੇ, ਢੋਏ॥**

ਦੂਸਰੀ ਰੁਬਾਈ ਵਿੱਚ 'ਆਦਿ ਅੰਤਿ ਏਕੈ ਅਵਤਾਰਾ' ਗੁਰਵਾਕ ਦੀ ਵਿਆਖਿਆ ਕਰਦਿਆਂ ਅਟੱਲ ਪ੍ਰਤਾਪੀ ਸਤਿਗੁਰੂ ਜੀ ਦਾ ਸ਼ੁਕਰ ਅਦਾ ਕੀਤਾ ਹੈ ਕਿ ਜੋ ਆਪ ਜੀ ਨੇ ਸਾਨੂੰ ਬੇਆਸਰੇ ਨਹੀਂ ਹੋਣ ਦਿੱਤਾ, ਆਪਣਾ ਹੀ ਨਿੱਜ-ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿੱਚ ਪੰਥ ਦੀ ਸੰਭਾਲ ਜੋਗ ਬਖਸ਼ਿਆ:

**ਵੰਨ ਸੁਵੰਨੇ ਰੂਪ ਧਾਰਦਾ, ਜੁਗ-ਜੁਗਾਂਤਰੋਂ ਆਇਆ,**
**ਦਇਆ ਧਰਮ ਦੀਆਂ ਕਿਰਨਾਂ ਸੁੱਟ-ਸੁੱਟ,**
**ਇਸ ਜੱਗ ਨੂੰ ਰੁਸ਼ਨਾਇਆ**
**ਸਦਕੇ ਉਸਦੇ ਪਿਆਰ ਦੇ, ਸਾਨੂੰ ਲਾਵਾਰਸ ਨਹੀਂ ਕੀਤਾ,**
**ਦੇ ਸਤਿਗੁਰ ਜਗਜੀਤ ਪਿਆਰਾ,**
**ਉਸ ਵਿੱਚ ਆਪ ਛੁਪਾਇਆ॥**

ਆਪਜੀ ਨੇ 39 ਵਰ੍ਹੇ ਬੇਅੰਤ ਜੀ ਅਤੇ ਵੱਡੇ ਬਾਬਾ ਜੀ ਦੇ ਰੂਪ ਵਿੱਚ ਸਤਿਗੁਰੂ ਪਰਤਾਪ ਸਿੰਘ ਜੀ ਦੀ ਹਰ ਆਗਿਆ ਦਾ ਪਾਲਨ ਕਰਦਿਆਂ ਇੱਕ ਸਨਮੁੱਖ ਸਿੱਖ ਵਾਂਗ ਬਿਤਾਏ, ਭਾਈ ਲਹਿਣਾ ਜੀ ਵਾਂਗ ਆਪ ਗੁਰੂ ਚਰਨਾਂ ਵਿੱਚ ਪ੍ਰਵਾਨ ਪੂਰਨ ਗੁਰ-ਸਿੱਖ ਹੋਏ ਅਤੇ ਫੇਰ ਗੁਰੂ ਦਾ ਹੀ ਅੰਗ, ਗੁਰੂ ਦਾ ਰੂਪ, ਸਮਰੱਥ ਅਧਿਆਤਮ-ਗੁਰੂ ਬਣੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਥਕ ਜ਼ਿੰਮੇਵਾਰੀ ਸੰਭਾਲਨ ਉਪਰੰਤ ਪਹਿਲਾ ਹੋਲਾ-ਮਹੱਲਾ ਚੱਕ 58 ਆਰ.ਬੀ, ਰਾਜਸਥਾਨ ਵਿਖੇ ਕੀਤਾ-ਹੋਲੇ ਮਹੱਲੇ ਦੇ ਦਿਨਾਂ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਪੁਰਬ ਚੇਤਰ ਵਦੀ ਤੀਜ ਸ਼ਾਮਿਲ ਕਰਕੇ ਇਸ ਪੁਰਬ ਨੂੰ ਤ੍ਰਿਵੇਣੀ-ਪੁਰਬ ਬਣਾ ਦਿੱਤਾ। ਆਪਜੀ ਨੇ ਆਪਣੇ ਗੁਰਤਾ ਕਾਲ ਦੇ 53 ਵਰ੍ਹਿਆਂ ਵਿੱਚ ਦੇਸ਼ ਭਰ ਵਿੱਚ ਅਤੇ ਥਾਈਲੈਂਡ, ਇੰਗਲੈਂਡ ਅਤੇ ਤਨਜਾਨੀਆਂ ਆਦਿ ਵਿਦੇਸ਼ਾਂ ਵਿੱਚ ਵੀ ਹੋਲੇ ਮਹੱਲੇ ਦੇ ਮੇਲੇ ਕੀਤੇ।

**'ਜਿਸ ਦੈ ਅੰਦਰਿ ਸਚੁ ਹੈ,**
**ਸੋ ਸਚਾ ਨਾਮੁ ਮੁਖਿ ਸਚੁ ਅਲਾਏ॥**
**ਓਹੁ ਹਰਿ ਮਾਰਗਿ ਆਪਿ ਚਲਦਾ,**
**ਹੋਰਨਾ ਨੋ ਹਰਿ ਮਾਰਗਿ ਪਾਏ॥'**

ਗੁਰਵਾਕ ਅਨੁਸਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਨਾਮ ਜਪਿਆ, ਧਰਮ ਦੇ ਮਾਰਗ ਤੇ ਚੱਲੇ ਅਤੇ ਲੋਕਾਈ ਨੂੰ ਗੁਰਮਤਿ ਮਾਰਗ ਦੇ ਪਾਂਧੀ ਬਣਾਇਆ। ਆਪ ਜੀ ਨੇ ਗੁਰਗੱਦੀ ਤੇ ਬਿਰਾਜਮਾਨ ਹੋਣ ਉਪਰੰਤ ਪਹਿਲਾ ਵੱਡਾ ਕਾਰਜ ਕੀਤਾ ਜੋ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਖਰੀ ਦਿਨਾਂ ਵਿੱਚ ਆਪਜੀ ਨੂੰ ਹੁਕਮ ਕੀਤਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿੱਤ ਆਰੰਭੇ ਸਵਾ ਲੱਖ (ਸ੍ਰੀ ਆਦਿ ਗ੍ਰੰਥ ਸਾਹਿਬ ਦੇ) ਪਾਠ ਸੰਪੂਰਨ ਕਰਨੇ ਭਾਵੇਂ ਕੋਠਿਆਂ ਦੀਆਂ ਕੜੀਆਂ ਵਿਕ ਜਾਣ। ਸਤੰਬਰ 1961 ਈ: ਸ੍ਰੀ ਭੈਣੀ ਸਾਹਿਬ ਵਿਖੇ ਆਪਣੇ ਸਮੇਂ ਵਿੱਚ ਪਹਿਲੀ ਵੇਰ 1974 ਈ: ਵਿੱਚ ਅੱਸੂ ਦੇ ਮੇਲੇ ਸਮੇਂ ਸੰਤ ਨਗਰ ਵਿਖੇ ਅਤੇ ਤੀਸਰੀ ਵੇਰ 1997 ਸ੍ਰੀ ਭੈਣੀ ਸਾਹਿਬ ਅੱਸੂ ਦੇ ਮੇਲੇ ਸਮੇਂ ਸਵਾ ਲੱਖ ਪਾਠਾਂ ਦੇ ਭੋਗ ਪਵਾਏ ਅਤੇ ਚੌਥੀ ਵੇਰ ਆਰੰਭ ਕੀਤੇ ਸਵਾ ਲੱਖ ਪਾਠਾਂ ਦੀ ਲੜੀ ਚੱਲ ਰਹੀ ਹੈ। ਇਸ ਤੋਂ ਬਿਨਾਂ ਆਪਜੀ ਦੇ ਸਮੇਂ ਵਿੱਚ ਹਜ਼ਾਰਾਂ ਅਖੰਡ ਪਾਠ ਵੀ ਹੋਏ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿੱਚ 53 ਵਰ੍ਹਿਆਂ ਵਿੱਚ 54 ਸਲਾਨਾ ਨਾਮ-ਸਿਮਰਨ ਜਪ ਪ੍ਰਯੋਗ ਹੋਏ। ਆਪਜੀ ਨੇ 1986-87 ਈ: ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਲਗਾਤਾਰ ਸਾਲ ਭਰ ਨਾਮ- ਸਿਮਰਨ ਜਪ ਪ੍ਰਯੋਗ ਕਰਕੇ ਅਖੰਡ ਨਾਮ ਸਿਮਰਨ ਜਪ ਪ੍ਰਯੋਗ ਅਰੰਭ ਕਰ ਦਿੱਤਾ। ਆਪ ਜੀ ਦੀ ਕਿਰਪਾ ਸਦਕਾ ਦੇਸ਼ ਭਰ ਵਿੱਚ ਅਤੇ ਵਿਦੇਸ਼ਾਂ ਵਿੱਚ ਜਿੱਥੇ ਜਿੱਥੇ ਵੀ ਨਾਮਧਾਰੀ ਸੰਗਤ ਵੱਸਦੀ ਹੈ, ਹਰ ਜਗ੍ਹਾ ਅੱਸੂ ਦੇ ਮਹੀਨੇ ਵਿੱਚ ਨਾਮ ਸਿਮਰਨ ਜਪ ਪ੍ਰਯੋਗ ਹੁੰਦਾ ਹੈ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਵਿਖੇ ਧੂਪ, ਦੀਪ, ਕੁੰਭ ਸੰਯੁਕਤ ਨਾਮ-ਸਿਮਰਨ ਦੀਆਂ ਦੋ ਅਖੰਡ ਵਰਨੀਆਂ ਆਰੰਭ ਕੀਤੀਆਂ-ਇਸੇ ਲੜੀ ਨੂੰ ਅੱਗੇ ਤੋਰਦਿਆਂ ਹੋਰ 12 ਅਖੰਡ ਵਰਨੀਆਂ ਸ਼ੁਰੂ ਕੀਤੀਆਂ। 'ਸਤਿਗੁਰੁ ਹਰਿ ਹਰਿ ਨਾਮੁ ਦ੍ਰਿੜਾਵੈ' ਗੁਰਵਾਕ ਅਨੁਸਾਰ ਨਾਮ ਜਪਣਾ ਦ੍ਰਿੜ ਕਰਵਾਇਆ। ਆਪਜੀ ਆਪਣੇ ਹਰ ਉਪਦੇਸ਼ ਵਿੱਚ ਫੁਰਮਾਇਆ ਕਰਦੇ ਸਨ- "ਹਰ ਨਾਮਧਾਰੀ ਸਿੱਖ ਰੋਜ਼ਾਨਾ ਇੱਕ ਇੱਕ ਘੰਟਾ ਨਾਮ ਸਿਮਰਨ ਜੀਅ ਪ੍ਰਤੀ ਅਤੇ ਮਹੀਨੇ ਦਾ ਆਦਿ ਜਾਂ ਦਸਮ ਦਾ ਇੱਕ ਪਾਠ ਪ੍ਰਵਾਰ ਪ੍ਰਤੀ ਜ਼ਰੂਰ ਕਰਿਆ ਕਰੋ।"

ਆਪਣੇ ਪਿਤਾ ਸਤਿਗੁਰੂ ਦੇ ਹਰ ਹੁਕਮ ਨੂੰ ਮੂਰਤੀਮਾਨ ਕਰਨਾ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਦਾ ਮੁੱਖ ਉਦੇਸ਼ ਰਿਹਾ ਹੈ। ਸਤਿਗੁਰੂ ਪਰਤਾਪ ਸਿੰਘ ਜੀ ਦੇ ਰਿਕਾਰਡ ਉਪਦੇਸ਼ਾਂ ਵਿੱਚ ਫੁਰਮਾਣ ਹੈ 'ਹਰ ਸਿੱਖ ਦੇ ਬੱਚੇ 'ਚੋਂ ਰਾਗ ਦੀ ਕੁਝ ਨਾ ਕੁਝ ਖੁਸ਼ਬੂ ਜ਼ਰੂਰ ਆਉਣੀ ਚਾਹੀਦੀ ਹੈ।' ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਹੁਕਮ ਨੂੰ ਅਮਲੀ ਰੂਪ ਦੇਣ ਲਈ ਨਾਮਧਾਰੀ ਬੱਚਿਆਂ ਨੂੰ ਸੰਗੀਤ ਸਿਖਣ ਲਈ ਉਤਸ਼ਾਹਿਤ ਕੀਤਾ, ਆਪ ਪੁਰਾਤਨ ਰਬਾਬੀ ਰੀਤਾਂ ਸਿਖਾਈਆਂ- ਸ਼ਾਸ਼ਤ੍ਰੀ ਸੰਗੀਤ ਦੇ ਵੱਡੇ ਉਸਤਾਦਾਂ ਪਾਸ ਆਪਣੇ ਬੱਚੇ ਭੇਜ ਕੇ ਉਨ੍ਹਾਂ ਦੀ ਸੰਗੀਤ ਵੰਨਗੀ ਨੂੰ ਕੀਰਤਨ ਵਾਸਤੇ ਸੁਰੱਖਿਅਤ ਕੀਤਾ। ਸ਼ਾਸਤ੍ਰੀ ਸੰਗੀਤ ਅਤੇ ਗੁਰਮਤਿ ਸੰਗੀਤ ਦੇ ਦੋਵਾਂ ਖੇਤਰਾਂ ਵਿੱਚ ਆਪਜੀ ਨੇ ਇੱਕ ਪੁਲ ਵਾਂਗ, ਸੰਪਰਕ ਸੂਤਰ ਦੀ ਭੂਮਿਕਾ ਨਿਭਾਈ। ਸ਼ਾਸਤ੍ਰੀ ਸੰਗੀਤ ਦੀ ਉੱਚ ਕੋਟੀ ਦੀ ਕਲਾ ਦੀ ਵੰਨਗੀ ਨੂੰ ਆਪਣੇ ਕੀਰਤਨ ਵਿੱਚ ਸ਼ਾਮਿਲ ਕੀਤਾ ਅਤੇ ਗੁਰਬਾਣੀ ਸ਼ਬਦਾਂ ਦੀਆਂ ਖੰਡ-ਮਾਤ੍ਰਾਂ, ਪੌਣੀਆਂ, ਡੇਢੀਆਂ ਤੇ ਸਵਾਈਆਂ ਮਾਤਰਾਂ ਵਿੱਚ ਬੰਦਿਸ਼ਾਂ ਰਚ ਕੇ ਸ਼ਾਸਤਰੀ ਸੰਗੀਤ ਦੇ ਮਹਾਂ ਪੰਡਿਤਾਂ ਲਈ ਗੁਰਮਤਿ ਸੰਗੀਤ ਬਾਰੇ ਜਗਿਆਸਾ ਪੈਦਾ ਕੀਤੀ। ਵੱਡੇ ਉਸਤਾਦ ਵੀ ਕਈ ਵੇਰ ਆਪ ਜੀ ਦੁਆਰਾ ਸਵਰਬੱਧ ਕੀਤੀਆਂ ਬੰਦਿਸ਼ਾਂ, ਵੱਡੇ ਸੰਗੀਤ ਦਰਬਾਰਾਂ ਵਿੱਚ ਗਾਉਂਦੇ ਹਨ।

ਸੰਗੀਤ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਰੂਹ ਦੀ ਖ਼ੁਰਾਕ ਸੀ। ਆਪ ਜੀ ਕੀਰਤਨ ਸਮੇਂ ਤਾਊਸ਼ ਵਜਾਉਂਦੇ ਤਾਂ ਸੁਰ ਤਾਲ ਨਾਲ ਇੱਕ ਮਿੱਕ ਹੋਏ, ਅਨਹਦ-ਨਾਦ ਦਾ ਸਰੂਪ ਹੋ ਜਾਂਦੇ। ਗਾਉਂਦੇ ਤਾਂ ਰਾਗਾਂ ਦਾ ਸਰੂਪ ਰੂਪਮਾਨ ਹੋ ਜਾਂਦਾ, ਗੁਰਬਾਣੀ, ਸੰਗੀਤ ਅਤੇ ਸਤਿਗੁਰੂ ਇੱਕ ਰੂਪ ਹੋ ਜਾਂਦੇ। ਸ਼ਬਦ ਇਸ ਅੰਦਾਜ਼ ਵਿੱਚ ਗਾਉਂਦੇ ਕਿ ਗੁਰਬਾਣੀ ਦੇ ਭਾਵ ਸਪੱਸ਼ਟ ਹੁੰਦੇ ਐਉਂ ਜਾਪਦਾ ਜਿਵੇਂ ਗੁਰਬਾਣੀ ਆਪਣੇ ਆਪ ਦੀ ਵਿਆਖਿਆ ਕਰ ਰਹੀ ਹੋਵੇ। ਪ੍ਰਸਿੱਧ ਸਰੋਦ ਸਮਰਾਟ ਉਸਤਾਦ ਅਮਜਦ ਅਲੀ ਜੀ ਨੇ 1999 ਵਿੱਚ ਸਰੋਦ ਘਰ ਗਵਾਲੀਅਰ ਵਿਖੇ ਆਪ ਜੀ ਨੂੰ ਸੰਗੀਤ ਮਨੀਸ਼ੀ ਅਵਾਰਡ ਭੇਟ ਕਰਨ ਸਮੇਂ ਕਿਹਾ ਸੀ- "ਹਮਾਰੇ ਪਿਤਾ ਜੀ ਹਮੇਸ਼ਾਂ ਕਹਿਤੇ ਥੇ ਕਿ ਸ਼ਾਸ਼ਤ੍ਰੀ ਸੰਗੀਤ ਕੀ ਸੇਵਾ ਹਰ ਇਨਸਾਨ ਨਹੀਂ ਕਰ ਸਕਤਾ-ਇਸੇ ਕਰਨੇ ਵਾਲਾ ਬਾਦਸ਼ਾਹ ਹੋ ਸਕਤਾ ਹੈ ਜਾਂ ਫ਼ਕੀਰ। ਸਤਿਗੁਰੂ ਜਗਜੀਤ ਸਿੰਘ ਜੀ ਬਾਦਸ਼ਾਹ ਭੀ ਹੈਂ ਔਰ ਫ਼ਕੀਰ ਭੀ। ਆਪ ਏਕ ਐਸੀ ਰੌਸ਼ਨੀ ਹੈਂ ਜੋ ਪੂਰੇ ਹਿੰਦੋਸਤਾਨ ਕੋ ਰਾਸਤਾ ਦਿਖਾ ਰਹੇ ਹੈਂ ਕਿ ਸ਼ਾਸਤ੍ਰੀ ਸੰਗੀਤ ਕਿਆ ਹੈ, ਇਸਕੀ ਕੈਸੀ ਉਪਾਸਨਾ ਕਰਨੀ ਚਾਹੀਏ।"

ਸਿੱਖ ਪੰਥ ਦੇ ਪ੍ਰਸਿੱਧ ਕੀਰਤਨੀਏ ਭਾਈ ਜਵਾਲਾ ਸਿੰਘ ਜੀ ਦੇ ਸਪੁੱਤਰ ਭਾਈ ਗੁਰਚਰਨ ਸਿੰਘ ਜੀ ਕੰਵਲ ਆਪਣੀ ਪੁਸਤਕ "ਕੀਰਤਨ ਨਿਰਮੋਲਕ ਹੀਰਾ ਅਤੇ ਸੰਗੀਤ ਕਲਾ" ਵਿੱਚ ਲਿਖਦੇ ਹਨ: 'ਕੁਝ ਸਾਲ ਪਹਿਲੋਂ ਮੈਨੂੰ ਸ੍ਰੀ ਭੈਣੀ ਸਾਹਿਬ ਜਾਣ ਦਾ ਸੁਭਾਗ ਪ੍ਰਾਪਤ ਹੋਇਆ। ਪਹਿਲਾਂ ਵੀ ਇਹ ਸੋਅ ਮੇਰੇ ਕੰਨੀ ਪੈਂਦੀ ਰਹੀ ਸੀ ਫਿਰ ਪਰਤੱਖ ਦਰਸ਼ਨ ਕਰ ਲਏ, ਇੰਜ ਜਾਪਿਆ ਕਿ ਭਗਵਾਨ ਰੂਪ ਪ੍ਰਭੂ ਨੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਧੁਰੋਂ ਦਰਗਾਹੋਂ ਹੀ ਸੰਗੀਤ ਕਲਾ ਦੀ ਮਹਾਨ ਬਖਸ਼ਿਸ਼ ਨਾਲ ਨਿਵਾਜ ਕੇ ਸੰਸਾਰ ਵਿੱਚ ਭੇਜਿਆ ਹੈ। ਵੱਡੇ-ਵੱਡੇ ਤਾਲਾਂ ਦੀਆਂ ਪੁਰਾਤਨ ਬੰਦਿਸ਼ਾਂ, ਬਿਨਾਂ ਕਿਸੇ ਸਾਜ ਦੀ ਸਹਾਇਤਾ ਦੇ, ਪੌਣੀਆਂ ਸਵਾਈਆਂ ਅਤੇ ਡੇਢੀਆਂ ਮਾਤਰਾਂ ਵਿੱਚ ਰੀਤਾਂ ਨੂੰ ਉਨ੍ਹਾਂ ਦੇ ਗਲੇ ਤੋਂ ਸੁਰੀਲੀਆਂ ਸੁਰਾਂ ਵਿੱਚ ਸੁਣਿਆ।'

ਅੰਮ੍ਰਿਤ ਵੇਲੇ ਦਾ ਇਸ਼ਨਾਨ, ਨਾਮ ਬਾਣੀ ਦਾ ਨਿਤਨੇਮ ਅਤੇ ਦੋਵੇਂ ਵੇਲੇ ਦਾ ਕੀਰਤਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਦਾ ਅਨਖਿੜਵਾਂ ਅੰਗ ਰਿਹਾ ਹੈ। ਕੀਰਤਨ ਸਮੇਂ ਗੁਰਬਾਣੀ ਸ਼ਬਦਾਂ ਦਾ ਸ਼ੁੱਧ ਉਚਾਰਨ ਅਤੇ ਕੇਵਲ ਤੰਤੀ ਸਾਜ਼ਾਂ ਨਾਲ ਕੀਰਤਨ ਕਰਨ ਦੀ ਪੁਰਾਤਨ ਪਰੰਪਰਾ ਨੂੰ ਆਪ ਜੀ ਨੇ ਮੁੜ ਸਥਾਪਿਤ ਕੀਤਾ। ਗੁਰੂ ਘਰ ਦੇ ਸੰਗੀਤ ਖ਼ਜ਼ਾਨੇ ਦੀਆਂ ਪੁਰਾਤਨ ਰੀਤਾਂ ਜੋ ਆਪਣੇ ਪਿਤਾ ਸਤਿਗੁਰੂ ਜੀ ਤੋਂ ਅਤੇ ਆਪਣੇ ਉਸਤਾਦਾਂ ਪਾਸੋਂ ਸਿੱਖੀਆਂ, ਜੀਵਨ ਭਰ ਆਪ ਜੀ ਨੇ ਉਸ ਗੁਰਮਤਿ-ਸੰਗੀਤ ਦਾ ਪ੍ਰਚਾਰ-ਪ੍ਰਸਾਰ ਕੀਤਾ, ਸੰਗੀਤ ਦਾ ਅਨਮੋਲ ਖ਼ਜ਼ਾਨਾ ਝੋਲੀਆਂ ਭਰ-ਭਰ ਵੰਡਿਆ। ਸ੍ਰੀ ਭੈਣੀ ਸਾਹਿਬ ਗੁਰਮਤਿ ਸੰਗੀਤ ਦੀ ਇੱਕ ਟਕਸਾਲ ਕਾਇਮ ਕਰ ਦਿੱਤੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਰੂਹਾਨੀਅਤ ਦੇ ਉਹ ਮਹਾਨ ਰਹਿਬਰ ਹੋਏ ਹਨ ਜਿਨ੍ਹਾਂ ਨੇ ਅਧਿਆਤਮਿਕਤਾ ਦੇ ਨਾਲ-ਨਾਲ ਸਮਾਜ ਕਲਿਆਣ ਅਤੇ ਸਰਬਪੱਖੀ ਵਿਕਾਸ ਦੇ ਅਨੇਕਾਂ ਮੀਲ ਪੱਥਰ ਗੱਡੇ ਹਨ, ਕੇਵਲ ਉਪਦੇਸ਼ ਦੇ ਕੇ ਨਹੀਂ, ਇੱਕ ਕਰਮਯੋਗੀ ਦੀ ਤਰ੍ਹਾਂ, ਇੱਕ ਮਿਸਾਲ ਬਣ ਕੇ ਆਪ ਪ੍ਰੇਰਨਾ ਸ੍ਰੋਤ ਬਣੇ, ਮਾਰਗ ਦਰਸ਼ਨ ਕੀਤਾ। ਆਪ ਗੁਰੂ ਬਾਬੇ ਦਾ ਹੱਥੀਂ ਕਿਰਤ ਕਰਨ, ਨਾਮ ਜਪਣ ਅਤੇ ਵੰਡ ਛਕਣ ਦਾ ਜੀਵਨ ਦਰਸ਼ਨ ਅਤੇ ਆਪ ਖੇਤੀ ਕਰਨੀ, ਆਪ ਜੀ ਲਈ ਪ੍ਰੇਰਣਾ-ਸ੍ਰੋਤ ਸੀ, 1965 ਤੋਂ 70 ਈ: ਦੇ ਸਮੇਂ ਵਿੱਚ ਆਪ ਜੀ ਨੇ ਮਸਤਾਨ ਗੜ੍ਹ (ਇਲਾਕਾ ਜੀਵਨ ਨਗਰ) ਦੀ 400 ਏਕੜ ਬੰਜਰ ਧਰਤੀ ਨੂੰ ਆਬਾਦ ਕੀਤਾ, ਬਿਨਾਂ ਕੈਮੀਕਲ ਫਰਟੀਲਾਈਜਰ ਅਤੇ ਪੈਸਟੀਸਾਈਡ ਮੁਕਤ, ਆਰਗੈਨਿਕ ਖੇਤੀ ਕਰਕੇ, ਮਿਸਾਲ ਪੈਦਾਵਰ ਕੀਤੀ। ਇਲਾਕਾ ਜੀਵਨ ਨਗਰ ਜਿੱਥੇ 1947 ਤੋਂ ਪਹਿਲਾਂ ਜੰਗਲ ਬੀਆਬਾਨ ਹੀ ਸੀ, ਮਨੁੱਖ ਤੇ ਕੀ, ਕਾਂ ਤਿਹਾਏ ਮਰ ਜਾਂਦੇ ਸਨ, ਜੇ ਕੋਈ ਫਲ ਸਨ ਤਾਂ ਵਣਾਂ ਦੀਆਂ ਪੀਲਾਂ ਅਤੇ ਬਰਾਨੀ ਚਿੱਬੜ

ਹੀ ਸਨ। 1965-66 ਈ: ਦੌਰਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਲਾਕੇ ਦੇ ਜ਼ਿਮੀਂਦਾਰਾਂ ਨੂੰ ਪ੍ਰੇਰਕੇ, ਆਪ ਸਹਿਯੋਗ ਦੇ ਕੇ, ਉਚੇਚਾ ਹੁਕਮ ਕਰਕੇ ਅੰਗੂਰਾਂ ਦੇ ਬਾਗ ਲਵਾਉਣੇ ਸ਼ੁਰੂ ਕੀਤੇ। ਆਪਣੇ ਫਾਰਮ ਵਿੱਚ ਜੀਵਨ ਨਗਰ ਅਤੇ ਮਸਤਾਨ ਗੜ੍ਹ ਵੀ ਬਾਗ ਲਵਾਏ। ਸੰਤਰੇ, ਮਾਲਟੇ ਲਾਉਣ ਵਾਸਤੇ ਖੇਤੀ ਬਾੜੀ ਵਿਭਾਗ ਤੋਂ ਮਿੱਟੀ ਟੈਸਟ ਕਰਵਾਈ, ਉਨ੍ਹਾਂ ਕਿਹਾ ਕਿ ਇਹ ਜਮੀਨ ਸਿਟਰੈੱਸ ਫਰੂਟ ਦੇ ਯੋਗ ਨਹੀਂ। ਪਰ ਅਸੰਭਵ ਨੂੰ ਸੰਭਵ ਕਰਨਾ, ਅਣਹੋਣੀ ਨੂੰ ਹੋਣੀ ਵਿੱਚ ਬਦਲਣਾ ਸਤਿਗੁਰੂ ਜਗਜੀਤ ਸਿੰਘ ਜੀ ਦਾ ਸ਼ੌਂਕ ਸੀ। ਆਪ ਜੀ ਉਨ੍ਹਾਂ ਖੇਤਾਂ ਵਿੱਚ ਹੀ ਸੰਤਰਿਆਂ, ਮਾਲਟਿਆਂ ਅਤੇ ਚਕੋਤਰਿਆਂ ਦੇ ਸਫਲ ਬਾਗ ਤਿਆਰ ਕੀਤੇ ਇਸ ਤੋਂ ਬਿਨਾਂ ਸ੍ਰੀ ਜੀਵਨ ਨਗਰ ਤੋਂ ਪਹਾੜ ਵਾਲੇ ਪਾਸੇ ਟਿੱਬੇ ਵਾਲਾ ਖੂਹ ਹੈ ਜਿਸ ਖਿੱਤੇ ਵਿੱਚ ਰੇਤੇ ਦੇ ਟਿੱਬੇ , ਕਿੱਕਰ ਅਤੇ ਜੰਡ ਹੀ ਹੋਇਆ ਕਰਦੇ ਸਨ-1985-86 ਈ: ਵਿੱਚ ਆਪਜੀ ਨੇ ਇਲਾਕੇ ਵਿੱਚੋਂ ਕ੍ਰੀਬ 150 ਟਰੈਕਟਰ ਇਕੱਠੇ ਕਰਕੇ ਦੋ ਦਿਨਾਂ ਵਿੱਚ ਹੀ 200 ਏਕੜ ਜਮੀਨ ਪੱਧਰੀ ਕਰ ਦਿੱਤੀ, ਏਥੇ ਕਈ ਕਿਸਮ ਦੀਆਂ ਬੇਰੀਆਂ, ਅੰਗੂਰਾਂ, ਅਨਾਰਾਂ ਅਤੇ ਅਮਰੂਦਾਂ ਦੇ ਬਾਗ ਲਗਾਏ, ਇਸੇ ਜਗ੍ਹਾ ਜਿਸ ਟਿੱਬੇ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮ ਸਿਮਰਨ ਜਪ ਪ੍ਰਯੋਗ ਕੀਤਾ ਸੀਂ। ਉਹ ਯਾਦਗਾਰੀ (ਤਪ ਸਥਾਨ) ਟਿੱਬਾ 60 ਫੁੱਟ ਉੱਚਾ ਕਰਕੇ, ਉਸ ਤੇ ਘਾਹ ਅਤੇ ਰੁੱਖ ਲਗਾ ਕੇ ਇੱਕ ਦਰਸ਼ਨੀ ਸਥਾਨ ਬਣਾ ਦਿੱਤਾ। ਬਾਕੀ 'ਚੋਂ ਵੀ ਰੇਤਾ ਚੁੱਕ ਕੇ ਇੱਕ ਹੋਰ ਟਿੱਬਾ ਬਣਾ ਦਿੱਤਾ ਜਿੱਥੇ ਆਪਜੀ ਰਾਤ ਨੂੰ ਜਾ ਕੇ ਤਪ ਕਰਿਆ ਕਰਦੇ ਸਨ। ਟਿੱਬੇ ਵਾਲੇ ਖੂਹ ਦੇ ਰੇਗਿਸਤਾਨ ਨੂੰ ਆਪਜੀ ਦੀ ਪਾਰਸ ਛੂਹ ਨੇ ਨਖਲਿਸਤਾਨ ਵਿੱਚ ਬਦਲ ਦਿੱਤਾ, ਇਸ ਕਰਾਮਾਤ ਨੂੰ ਵੇਖ ਕੇ ਲੋਕਾਂ ਨੇ ਇਹ ਸਾਰਾ ਇਲਾਕਾ ਆਬਾਦ ਕਰ ਲਿਆ-ਜਮੀਨਾਂ ਦੀਆਂ ਕੀਮਤਾਂ ਕਈ ਗੁਣਾਂ ਵਧ ਗਈਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰ ਅੰਦੇਸੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਰਮਸ਼ੀਲਤਾ ਦਾ ਸਿੱਟਾ ਹੀ ਹੈ ਕਿ ਅੱਜ-ਕੱਲ੍ਹ ਸ੍ਰੀ ਜੀਵਨ ਨਗਰ ਦਾ ਇਲਾਕਾ ਸਾਰੇ ਦੇਸ਼ ਭਰ ਵਿੱਚੋਂ ਉਪਜਾਊ ਅਤੇ ਖੁਸ਼ਹਾਲ ਇਲਾਕਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਸਮਾਜ ਵਿੱਚ ਬਾਣੀ ਅਤੇ ਬਾਣੇ ਦੀ ਸ਼ੁੱਧਤਾ ਨੂੰ ਕਾਇਮ ਰੱਖਿਆ। ਸਿੱਖੀ ਸਰੂਪ, ਪਰੰਪਰਾ ਅਤੇ ਮਰਿਯਾਦਾ ਨੂੰ ਸਥਾਪਿਤ ਕੀਤਾ, ਖਾਲਸੇ ਦੀ ਨਿਆਰੀ ਸ਼ਾਨ ਅਤੇ ਪਹਿਚਾਣ ਨੂੰ ਹਰ ਖੇਤਰ ਵਿੱਚ ਮਾਣਯੋਗ ਪਹਿਚਾਣ ਦਵਾਈ, ਬੁਲੰਦੀਆਂ ਤੇ ਪੁਚਾਇਆ। ਖੇਡਾਂ ਵਿੱਚ, ਵਿਸ਼ੇਸ਼ ਕਰਕੇ ਹਾਕੀ ਦੇ ਮੈਦਾਨ ਵਿੱਚ ਸਿੱਖੀ-ਸਰੂਪ, ਦਸਤਾਰ ਅਤੇ ਕਛਹਿਰੇ ਨੂੰ ਅੰਤਰ ਰਾਸ਼ਟਰੀ ਪੱਧਰ ਤੱਕ ਪੁਚਾਉਣ ਦਾ ਸ਼੍ਰੇਯ ਕੇਵਲ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਹੀ ਜਾਂਦਾ ਹੈ। ਇਸ ਤੋਂ ਬਿਨਾਂ ਆਪਜੀ ਦੀ ਰਹਿਨੁਮਾਈ ਹੇਠ ਨਾਮਧਾਰੀ ਸਿੱਖਾਂ ਨੇ ਸਿੱਖੀ ਸਰੂਪ ਵਿੱਚ ਰਹਿੰਦਿਆਂ ਸਾਹਿਤ, ਸੰਗੀਤ, ਤਕਨੀਕੀ, ਬਾਗਬਾਨੀ ਅਤੇ ਬੀਜ ਉਤਪਾਦਨ ਆਦਿ ਅਗਾਂਹ ਵਧੂ ਖੇਤਰਾਂ ਵਿੱਚ ਵਿਸ਼ੇਸ਼ ਉਪਲਬਦੀਆਂ ਪ੍ਰਾਪਤ ਕੀਤੀਆਂ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਂ-ਬੋਲੀ ਪੰਜਾਬੀ ਅਤੇ ਗੁਰਮੁਖੀ ਲਿਪੀ ਦੇ ਪ੍ਰਚਾਰ-ਪ੍ਰਸਾਰ ਲਈ ਅਨੇਕਾਂ ਸਫਲ ਯਤਨ ਕੀਤੇ, ਵਿਸ਼ਵ ਪੰਜਾਬੀ ਕਾਨਫਰੰਸਾਂ ਕਰਵਾਈਆਂ, ਪੰਜਾਬੀ ਦੇ ਵਿਕਾਸ ਲਈ ਕੰਮ ਕਰ ਰਹੀਆਂ ਸੰਸਥਾਵਾਂ ਲਈ ਹਰ ਤਰ੍ਹਾਂ ਦਾ ਸਹਿਯੋਗ ਦਿੱਤਾ। ਲੋੜਵੰਦ ਲੇਖਕਾਂ ਦੇ ਬੁਢੇਪੇ ਨੂੰ ਸੰਭਾਲਿਆ। ਨਾਮਧਾਰੀ ਸਮਾਜ ਵੱਲੋਂ ਸਾਹਿਤ ਅਤੇ ਇਤਿਹਾਸ ਦੀਆਂ ਅਨੇਕਾਂ ਖੋਜ ਭਰਪੂਰ ਕਿਤਾਬਾਂ ਛਪਵਾ ਕੇ ਮਾਂ ਬੋਲੀ ਪੰਜਾਬੀ ਦੀ ਝੋਲੀ ਪਾਈਆਂ।

ਆਪਜੀ ਨੇ ਪੂਰਵ ਸਤਿਗੁਰੂ ਸਾਹਿਬਾਨ ਦੇ ਅਤੇ ਸ਼ਹੀਦਾਂ ਦੇ ਆਦਰਸ਼ਾਂ ਦਾ ਪ੍ਰਚਾਰ-ਪ੍ਰਸਾਰ ਕਰਨ ਲਈ ਇਤਿਹਾਸਿਕ ਸ਼ਤਾਬਦੀਆਂ ਮਨਾਈਆਂ। 1966 ਵਿੱਚ ਸਾਹਿਬ ਕਲਗੀਧਰ ਪਾਤਸ਼ਾਹ ਦੀ ਤਿੰਨ ਸੌ ਸਾਲਾ ਅਵਤਾਰ ਸ਼ਤਾਬਦੀ ਅਤੇ 1969 ਈ: ਵਿੱਚ ਆਦਿ ਸਤਿਗੁਰੂ ਨਾਨਕ ਦੇਵ ਜੀ ਦੀ 500 ਸਾਲਾ ਪ੍ਰਕਾਸ਼ ਸ਼ਤਾਬਦੀ ਮਨਾਈ, 1963 ਈ: ਵਿੱਚ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਆਰੰਭ ਕੀਤੀ ਗੁਰਮਤਿ ਅਨੰਦ ਮਰਿਯਾਦਾ ਦੀ ਸ਼ਤਾਬਦੀ ਪਿੰਡ ਖੋਟੇ ਵਿਖੇ ਮਨਾਈ ਗਈ-ਇੱਕੋ ਚੱਕਰ ਵਿੱਚ 150 ਅਨੰਦ ਕਾਰਜ ਕੀਤੇ ਗਏ। 1972 ਈ: ਵਿੱਚ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਦੇ ਸਮਾਗਮ ਦੇਸ਼ ਭਰ ਵਿੱਚ ਅਤੇ ਥਾਈਲੈਂਡ ਅਫ਼ਰੀਕਾ ਅਤੇ ਇੰਗਲੈਂਡ ਵਿੱਚ ਵੀ ਹੋਏ। 1975 ਵਿੱਚ ਸਾਹਿਬ ਸਤਿਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੀ ਤੀਸਰੀ ਸ਼ਤਾਬਦੀ ਮਨਾਈ ਗਈ। 1999 ਈ: ਵਿੱਚ ਖਾਲਸਾ ਸਿਰਜਨਾ ਦੀ ਤੀਸਰੀ ਸ਼ਤਾਬਦੀ ਮਨਾਉਂਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਵਿਸ਼ਾਲ ਸੰਤ ਖਾਲਸਾ ਮਾਰਚ ਸ੍ਰੀ ਭੈਣੀ ਸਾਹਿਬ ਤੋਂ ਅਨੰਦਪੁਰ ਸਾਹਿਬ ਦੀ ਇਤਿਹਾਸਿਕ ਯਾਤਰਾ ਕੀਤੀ ਗਈ। ਸੰਨ 2004 ਵਿੱਚ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਤੀਸਰੀ ਸ਼ਤਾਬਦੀ ਸਮੇਂ ਸ੍ਰੀ ਭੈਣੀ ਸਾਹਿਬ ਤੋਂ ਫਤਿਹਗੜ੍ਹ ਸਾਹਿਬ ਤੱਕ ਇਸੇ ਤਰ੍ਹਾਂ ਦਾ ਵਿਸ਼ਾਲ ਜਲੂਸ ਕੱਢਿਆ ਗਿਆ। 2007 ਵਿੱਚ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਨਾਮਧਾਰੀ ਸੰਤ ਖਾਲਸਾ ਦੀ ਸਿਰਜਨਾ ਦੀ 150 ਵੀਂ ਵਰ੍ਹੇਗੰਢ ਵਿਸ਼ਵ ਪੱਧਰ ਤੇ ਮਨਾਈ ਗਈ। ਇਨ੍ਹਾਂ ਸ਼ਤਾਬਦੀਆਂ ਮਨਾਉਣ ਸਮੇਂ ਨਾਮਧਾਰੀ ਸਮਾਜ ਵੱਲੋਂ ਖੋਜ ਭਰਪੂਰ ਪੁਸਤਕਾਂ, ਮੈਗਜ਼ੀਨ ਛਪਵਾਏ ਗਏ, ਵੱਡੇ ਸਮਾਗਮ ਅਤੇ ਸੈਮੀਨਾਰ ਕੀਤੇ ਗਏ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਾਂਝੀਵਾਲਤਾ ਅਤੇ ਅਮਨ ਦੇ ਮਸੀਹਾ ਸਨ। ਆਪਜੀ ਦੇ ਕਲਾਵੇ ਵਿੱਚ ਵੱਖੋ-ਵੱਖ ਧਰਮਾਂ ਅਤੇ ਸੰਪਰਦਾਵਾਂ ਤੋਂ ਬਿਨਾਂ ਉਹ ਵੀ ਆਪਣਿਆਂ ਵਾਂਗ ਹੀ ਸਮਾਂ ਜਾਂਦੇ ਸਨ ਜੋ ਕਿਸੇ ਵੀ ਧਰਮ ਨੂੰ ਨਹੀਂ ਮੰਨਦੇ-ਆਪ ਜੀ ਸਾਂਝ ਕਰੀਜੈ ਗੁਣਹ ਕੇਰੀ' ਗੁਰਵਾਕ ਅਨੁਸਾਰ ਹਰ ਵਿਅਕਤੀ ਅਤੇ ਸੰਸਥਾ ਵਿੱਚ ਕਿਸੇ ਨਾ ਕਿਸੇ ਗੁਣ ਦੇ ਮਾਧਿਅਮ ਰਾਹੀਂ ਸਾਂਝ ਬਣਾ ਹੀ ਲੈਂਦੇ ਸਨ। ਕਿਸੇ ਨਾਲ ਵਿਸ਼ਵ ਅਮਨ ਦੀ, ਸ਼ਾਕਾਹਾਰ ਦੀ, ਮਾਂ ਬੋਲੀ ਦੀ, ਬਾਗਬਾਨੀ ਦੀ, ਸਾਂਝੀਵਾਲਤਾ ਦੀ, ਸੰਗੀਤ ਆਦਿ ਭਾਵ ਕਿਸੇ ਨਾ ਕਿਸੇ ਮਾਧਿਅਮ ਰਾਹੀਂ ਸਾਂਝ ਕਾਇਮ ਕਰ ਹੀ ਲੈਂਦੇ ਸਨ। ਵੀਹਵੀਂ ਸਦੀ ਦੇ ਸੱਤਵੇਂ ਦਹਾਕੇ ਵਿੱਚ ਆਪਜੀ ਨੇ ਵਿਸ਼ਵ ਅਮਨ ਕੌਂਸਲ ਵਿੱਚ ਬੜੀ ਸਰਗਰਮੀ ਨਾਲ ਅਨੇਕਾਂ ਸਫਲ ਜਤਨ ਕੀਤੇ। ਆਪਜੀ ਨੇ ਵਿਸ਼ਵ ਅਮਨ ਕੌਂਸਲ ਦੀ ਪੰਜਾਬ ਇਕਾਈ ਦੀ ਪ੍ਰਧਾਨਗੀ ਦੀ ਜ਼ਿੰਮੇਵਾਰੀ ਵੀ ਨਿਭਾਈ। ਸਤਿਗੁਰੂ ਪ੍ਰਤਾਪ ਸਿੰਘ ਜੀ ਫੁਰਮਾਉਂਦੇ ਸਨ ਕਿ ਜਦ ਤੱਕ ਜੀਵ-ਹਿੰਸਾ ਹੈ ਤਦ ਤੱਕ ਸਦੀਵੀ ਅਮਨ ਨਹੀਂ ਕਾਇਮ ਹੋ ਸਕਦਾ। ਇਸ ਲਈ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਸ਼ਵ ਸ਼ਾਕਾਹਾਰੀ ਕਾਂਗਰਸ ਵਿੱਚ ਬਹੁਤ ਉਚੇਚ ਨਾਲ ਵੱਡੇ ਕਾਰਜ ਕੀਤੇ। ਭਾਰਤ ਵਿੱਚ ਆਪਣੇ ਵੱਲੋਂ ਵਿਸ਼ਵ ਸ਼ਾਕਾਹਾਰੀ ਕਾਨਫਰੰਸਾਂ ਕਰਾਈਆਂ, ਵਿਦੇਸ਼ਾਂ ਵਿੱਚ ਸ਼ਾਕਹਾਰੀ ਕਾਨਫਰੰਸਾਂ ਵਿੱਚ ਸ਼ਾਮਿਲ ਹੋਏ।

ਸੰਨ 1978 ਅਕਤੂਬਰ ਵਿੱਚ ਥਾਈਲੈਂਡ ਦੇ ਬੋਧੀ ਸਾਧੂ ਡਾ. ਸੁਚ੍ਹਾਟ ਵੱਲੋਂ ਵਿਸ਼ਵ ਸ਼ਾਂਤੀ ਮੰਦਰ ਦਾ ਨੀਂਹ ਪੱਥਰ ਰੱਖਣ ਸਮੇਂ 32 ਦੇਸ਼ਾਂ ਦੇ ਧਾਰਮਿਕ ਨੁਮਾਇੰਦੇ ਸ਼ਾਮਿਲ ਹੋਏ। ਸਭ ਆਪੋ ਆਪਣੇ ਦੇਸ਼ ਦੀ ਮਿੱਟੀ ਲੈ ਕੇ ਆਏ ਜੋ ਨੀਂਹ ਵਿੱਚ ਪਾਈ ਗਈ। ਸਾਰੇ ਭਾਰਤੀਆਂ ਵਾਸਤੇ ਮਾਣ ਵਾਲੀ ਗੱਲ ਹੈ ਕਿ ਇਸ ਮਹਾਨ ਸਮਾਗਮ ਵੱਲੋਂ ਸਰਵ ਸਤਿਕਾਰਤ ਅਤੇ ਸਰਵ ਪਰਵਾਨਿਤ ਹਸਤੀ ਰੂਹਾਨੀ ਸਖਸ਼ੀਅਤ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇਸ ਮੰਦਰ ਦਾ ਨੀਂਹ ਪੱਥਰ ਰੱਖਣ ਦੀ ਬੇਨਤੀ ਕੀਤੀ ਗਈ। ਨੀਂਹ ਪੱਥਰ ਰੱਖਣ ਉਪਰੰਤ ਸ੍ਰੀ ਸਤਿਗੁਰੂ ਜੀ ਦੇ ਹਸਤ ਲ਼ਿਖਤ ਬਚਨ ਵਿਜ਼ਟਰਜ ਬੁੱਕ ਵਿੱਚ ਦਰਜ ਹਨ:

ਹਸਤ ਲਿਖਤ ਸਦ ਉਪਦੇਸ਼ :

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਡਾਕਟਰ ਸੁਛਾਹਟ ਜੀ ਦਾ ਆਸ਼ਰਮ ਦੇਖਿਆ ਜਿਸ ਵਿੱਚ ਕਈ-ਕਈ ਦਿਨ ਨਾ ਬੋਲਣ ਵਾਲੇ ਤੇ ਸਮਾਧੀ ਲਾਉਣ ਵਾਲੇ ਪਵਿੱਤਰ ਵਿਚਾਰਾਂ ਵਾਲੇ, ਮਾਸ, ਸ਼ਰਾਬ, ਆਂਡਾ, ਪਾਣ, ਸਿਗਰਟ ਦੀ ਬਿਲਕੁਲ ਨਾ ਵਰਤੋਂ ਕਰਨ ਵਾਲੇ ਸਾਧੂ ਰਹਿੰਦੇ ਹਨ। ਡਾ. ਸਾਹਿਬ ਆਪ ਭੀ ਘੰਟਿਆਂ ਤੱਕ ਸਮਾਧੀ ਲੀਨ ਹੋ ਕੇ ਅਲੌਕਿਕ ਦਰਸ਼ਨ ਕਰਦੇ ਹਨ। ਇਸ ਲਈ ਇੱਥੇ ਸਭ ਜਾਨਵਰ ਸੱਪ ਆਦਿ ਭੀ ਨਹੀਂ ਮਾਰੇ ਜਾਂਦੇ।

ਕੁਲ ਸੰਸਾਰ ਦੀ ਸ਼ਾਂਤੀ ਅਤੇ ਸੁੱਖ ਦੀ ਵੱਡੀ ਨਿਸ਼ਾਨੀ ਇਹ ਹੈ ਇਸ ਤੋਂ ਸਭ ਨੂੰ ਸਿੱਖਿਆ ਧਾਰਨ ਕਰਨੀ ਚਾਹੀਦੀ ਹੈ ਕਿ ਇਹ ਕਿਸ ਤਰ੍ਹਾਂ ਕਿਸੇ ਦੇ ਧਰਮ ਨੂੰ ਚੰਗਾ ਜਾਣਦੇ ਅਤੇ ਕਿਸੇ ਦੀ ਚੰਗਿਆਈ ਨੂੰ ਕਿਸ ਤਰ੍ਹਾਂ ਸਲਾਹੁੰਦੇ ਹਨ।

(............)

ਦਸਤਖ਼ਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
9 ਫੱਗਣ 2034, ਹੁਫਾ ਸੁਵੰਨ,
ਰਾਜਬੁਰੀ, ਸਿਆਮ

ਅਗਸਤ 2000 ਈ: ਯੂ. ਐਨ ਓ ਵਿਖੇ ਮਿਲੇਨੀਅਮ ਧਰਮ ਸੰਮੇਲਨ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿੱਤੇ। ਆਪ ਜੀ ਫੁਰਮਾਇਆ'ਆਪਣੇ ਹੱਕ ਦਾ ਦਾਨ ਕਰੋ, ਦੂਸਰੇ ਦੇ ਹੱਕ ਦੀ ਰਾਖੀ ਕਰੋ, ਇਸ ਨਾਲ ਸਾਰੇ ਝਗੜੇ ਮੁੱਕ ਸਕਦੇ ਹਨ।'

ਵੱਖੋ-ਵੱਖ ਅਦਾਰੇ, ਸੰਸਥਾਵਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਨਮਾਨ ਕਰਨਾ ਆਪਣਾ ਮਾਣ ਸਮਝਦੀਆਂ ਸਨ। ਆਪ ਜੀ ਨੂੰ ਭੇਂਟ ਹੋਏ ਸਾਰੇ ਮਾਣ ਸਨਮਾਨਾਂ ਦਾ ਜਿਕਰ ਕਰੀਏ ਤਾਂ ਇਹ ਵੱਖਰੇ ਲੇਖ ਦਾ ਵਿਸ਼ਾ ਹੈ। ਇੱਥੇ ਕੇਵਲ ਕੁਝ ਕੁ ਦਾ ਜਿਕਰ ਕਰਦੇ ਹਾਂ- ਸੰਨ 1965 ਵਿੱਚ ਭਾਰਤੀ ਗੋ ਗੰਵਰਧਨ ਸੰਮਿਤੀ ਵੱਲੋਂ ਆਪ ਜੀ ਨੂੰ ਗਊ ਧਨ ਦੀ ਸਾਂਭ-ਸੰਭਾਲ ਅਤੇ ਨਸਲ ਸੁਧਾਰ ਲਈ 'ਗੋਪਾਲ-ਰਤਨ' ਭੇਟ ਕੀਤਾ ਗਿਆ।

ਸੰਨ 1999 ਵਿੱਚ ਉਸਤਾਦ ਅਮਜ਼ਦ ਅਲੀ, ਸਰੋਦ ਘਰ, ਗਵਾਲੀਅਰ ਵੱਲੋਂ- 'ਉਸਤਾਦ ਹਾਫਿਜ਼ ਅਲੀ ਯਾਦਗਾਰੀ 'ਸੰਗੀਤ-ਮਨੀਸ਼ੀ ਸਨਮਾਨ' ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ ਭੇਂਟ ਕੀਤਾ ਗਿਆ। ਅਗਸਤ 2000 ਈ: ਨੂੰ ਵਿਸ਼ਵ ਹਿੰਦੂ ਪ੍ਰੀਸ਼ਦ ਵੱਲੋਂ ਵਿਸ਼ਵ ਅਮਨ ਅਤੇ ਸਾਂਝੀਵਾਲਤਾ ਦੇ ਆਲੰਬਰਦਾਰ ਵਜੋਂ ਸ੍ਰੀ ਸਤਿਗੁਰੂ ਜੀ ਨੂੰ 'ਧਰਮ ਰਤਨ' ਸਨਮਾਨ ਭੇਂਟ ਕੀਤਾ ਗਿਆ।

ਭਾਰਤੀ ਸੰਗੀਤ ਨਾਟਕ ਅਕੈਡਮੀਂ ਵੱਲੋਂ ਸੰਨ 2012 ਵਿੱਚ ਸ਼ਾਸਤ੍ਰੀ ਸੰਗੀਤ ਦੇ ਪ੍ਰਚਾਰ-ਪ੍ਰਸਾਰ ਅਤੇ ਨਵ-ਸਿਰਜਨਾ ਲਈ ਸ੍ਰੀ ਸਤਿਗੁਰੂ ਜੀ ਨੂੰ 'ਟੈਗੋਰ-ਰਤਨ ' ਸਨਮਾਨ ਭੇਂਟ ਕੀਤਾ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਕੇਵਲ ਅਧਿਆਤਮਕ ਗੁਰੂ ਹੀ ਨਹੀਂ ਸਗੋਂ ਆਦਰਸ਼ ਸਮਾਜ ਦੇ ਉਸਰੀਏ ਸਨ। ਆਪ ਬਣੇ ਸੰਵਰੇ ਰਾਹਾਂ ਤੇ ਨਹੀਂ ਚੱਲੇ ਸਗੋਂ ਆਪ ਦਾ ਚੱਲਣਾ ਹੀ ਨਵੇਂ ਰਸਤਿਆਂ ਨੂੰ ਜਨਮ ਦੇਂਦਾ ਸੀ। ਆਪ ਬੰਜਰ ਜਮੀਨ ਵਿੱਚ ਵਿਚਰੇ ਤਾਂ ਉਹ ਉਪਜਾਊ ਬਣ ਗਈ, ਰੇਤਲੇ ਟਿੱਬਿਆਂ ਤੇ ਚਰਨ ਪਾਏ ਤਾਂ ਉੱਥੇ ਹਰਿਆਵਲ ਛਾ ਗਈ। ਗਰੀਬ ਬੱਚਿਆਂ ਦੇ ਸਿਰ ਤੇ ਮਿਹਰ ਭਰਿਆ ਹੱਥ ਰੱਖਿਆ ਤਾਂ ਉਹ ਉੱਤਮ ਦਰਜੇ ਦੇ ਕਲਾਕਾਰ, ਸੰਗੀਤ ਕਾਰ, ਵਿਦਵਾਨ, ਖਿਡਾਰੀ ਅਤੇ ਵਿਗਿਆਨੀ ਬਣ ਗਏ। ਵਿਦੇਸ਼ਾਂ ਵਿੱਚ ਵਿਚਰੇ ਤਾਂ ਉੱਥੇ ਭਾਰਤੀ ਸੱਭਿਆਚਾਰ ਅਤੇ ਸਿੱਖੀ-ਸਰੂਪ ਛਾ ਗਿਆ। ਸਾਦਗੀ, ਨਿਮਰਤਾ ਅਤੇ ਪ੍ਰੇਮ ਪਰੁੱਚੀ ਮਹਿਕਾਂ ਭਰੀ ਸਖਸ਼ੀਅਤ ਸੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ। ਪ੍ਰੋ:ਕਿਰਪਾਲ ਸਿੰਘ ਕਸੇਲ ਜੀ ਦੇ ਸ਼ਬਦਾਂ ਵਿੱਚ:

**ਹਿਰਦਾ ਗੁਰ ਜਗਜੀਤ ਦਾ, ਸਾਗਰ ਸਮ ਵਿਸ਼ਾਲ॥**
**ਸੰਜਮ ਅਤੇ ਉਦਾਰਤਾ, ਦਾ ਆਦਰਸ਼ ਕਮਾਲ॥**
**ਸਿੱਧਾ-ਸਾਦਾ ਜੀਵਣਾ, ਸਤਿਗੁਰ ਤਾਈਂ ਪਸੰਦ॥**
**ਅਮਲੋਂ ਨੇਕ, ਅਰੋਗ ਤਨ, ਉੱਦਮ, ਕਿਰਤ, ਅਨੰਦ॥**

ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਸਮਾਜ ਨੂੰ ਪੱਛਮੀ ਸੱਭਿਆਚਾਰ ਦੇ ਦੁਰਪਰਭਾਵਾਂ ਤੋਂ ਬਚਾਉਣ ਲਈ ਅਤੇ ਸਿੱਖੀ ਸੱਭਿਆਚਾਰ ਦੀਆਂ ਉੱਚੀਆਂ-ਸੁੱਚੀਆਂ, ਕਦਰਾਂ-ਕੀਮਤਾਂ ਅਨੁਸਾਰ ਨਵੀਂ ਪੀੜੀ ਦਾ ਮਾਰਗ-ਦਰਸ਼ਨ ਕਰਨ ਲਈ ਵੀਹਵੀਂ ਸਦੀ ਦੇ ਸੱਤਵੇਂ ਦਹਾਕੇ ਦੇ ਮੱਧ ਵਿੱਚ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੀ ਸਥਾਪਨਾ ਕੀਤੀ। ਕੁਝ ਵਰ੍ਹਿਆਂ ਬਾਅਦ ਬੀਬੀਆਂ ਦਾ ਜਥਾ ਵੀ ਬਣਾਇਆ ਅਤੇ ਅੱਜ ਕੱਲ੍ਹ ਸਰਬ ਹਿੰਦ ਜਥਾ, ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਰੂਪ ਵਿਚ ਹੈ। ਆਪਜੀ ਦੀ ਕਈ ਦਹਾਕਿਆਂ ਦੀ ਕਠਿਨ ਘਾਲਣਾ ਦਾ ਸਿੱਟਾ ਹੀ ਹੈ ਕਿ ਨਾਮਧਾਰੀ ਨੌਜੁਆਨ ਹਰ ਤਰ੍ਹਾਂ ਦੇ ਨਸ਼ਿਆਂ ਤੋਂ ਮੁਕਤ ਹਨ ਏਥੋਂ ਤੱਕ ਕਿ ਚਾਹ, ਕਾਫੀ ਅਤੇ ਕੋਕਾ ਕੋਲਾ ਵੀ ਨਹੀਂ ਵਰਤਦੇ। ਭਰੂਣ ਹੱਤਿਆ ਦੇ ਕਲੰਕ ਤੋਂ ਵੀ ਨਾਮਧਾਰੀ ਸਮਾਜ ਬਚਿਆ ਹੋਇਆ ਹੈ। ਗੁਰੂ ਨਾਨਾਕ ਦੇਵ ਯੂਨੀਵਰਸਿਟੀ ਦੇ ਗੁਰੂ ਰਾਮ ਸਿੰਘ ਚੇਅਰ ਵਿਭਾਗ ਵੱਲੋਂ ਕੀਤੇ ਇੱਕ ਸਰਵੇ ਅਨੁਸਾਰ ਨਾਮਧਾਰੀ ਸਮਾਜ ਵਿੱਚ 1000 ਲੜਕੇ ਅਤੇ 990 ਲੜਕੀਆਂ ਦਾ ਅਨੁਪਾਤ ਹੈ ਜਦੋਂ ਕਿ ਪੰਜਾਬ ਵਿੱਚ ਇਹ ਅਨੁਪਾਤ 850 ਜਾਂ ਕਈ ਥਾਈਂ ਇਸਤੋਂ ਵੀ ਘੱਟ ਹੈ। ਨਾਮਧਾਰੀ ਸਮਾਜ ਵਿੱਚ ਦਾਜ-ਦਹੇਜ ਰਹਿਤ ਸਾਦੇ, ਸਾਮੂਹਿਕ ਅਨੰਦ ਕਾਰਜ ਹੁੰਦੇ ਹਨ, ਮੈਰਿਜ ਪੈਲਿਸ ਨਹੀਂ ਬੁੱਕ ਕਰਵਾਏ ਜਾਂਦੇ ਸਗੋਂ ਮੇਲਿਆਂ ਵਿੱਚ, ਸੰਗਤ ਵਿੱਚ ਹੀ ਅਨੰਦ ਹੁੰਦੇ ਹਨ। ਆਪਜੀ ਦੀ ਕਿਰਪਾ ਹੀ ਹੈ ਕਿ ਹਰ ਅਗਾਂਹ ਵਧੂ ਖੇਤਰ ਵਿੱਚ ਨਾਮਧਾਰੀ ਨੌਜੁਆਨਾਂ ਨੇ ਸਿੱਖੀ ਸਰੂਪ ਵਿੱਚ ਕਾਇਮ ਰਹਿੰਦਿਆਂ ਸਤਿਕਾਰ ਯੋਗ ਥਾਂ ਬਣਾਈ ਹੈ। ਵਿਸ਼ਵ ਭਰ ਦੇ ਪੰਜਾਂ ਮਹਾਂਦੀਪਾਂ ਵਿੱਚ ਵੱਸਦੇ ਨਾਮਧਾਰੀ ਕਿਰਤੀ, ਮਿਹਨਤੀ, ਅਤੇ ਅਮਨ ਪਸੰਦ ਚੰਗੇ ਸ਼ਹਿਰੀ ਹਨ ਅਤੇ ਖਾਲਸੇ ਦੇ ਨਿਆਰੇ ਸਰੂਪ ਦੀ ਸੋਭਾ ਵਧਾ ਰਹੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਰੂਹਾਨੀਅਤ ਦੇ ਉਹ ਮਹਾਨ ਰਹਿਬਰ ਹੋਏ ਹਨ ਜਿਨਾਂ ਨੇ ਅਧਿਆਤਮਿਕਤਾ ਦੇ ਨਾਲ-ਨਾਲ ਸਮਾਜ ਕਲਿਆਣ ਦੇ ਅਨੇਕਾਂ ਮੀਲ ਪੱਥਰ ਗੱਡੇ ਹਨ। ਆਪ ਕੇਵਲ ਸਦ-ਉਪਦੇਸ਼ ਅਤੇ ਅਸ਼ੀਰਵਾਦ ਦੇਣ ਵਾਲੇ ਮੁਕਤੀਦਾਤਾ ਗੁਰੂ ਹੀ ਨਹੀਂ ਸਨ ਸਗੋਂ ਹੱਸਦੇ-ਖੇਡਦੇ ਚੁਫੇਰੇ ਵਿੱਚ ਇਵੇਂ ਵਿਚਰੇ ਕਿ ਹਰ ਕਿਸੇ ਨੂੰ ਅਪਣੱਤ ਦਾ ਅਹਿਸਾਸ ਹੁੰਦਾ, ਆਮ ਮਨੁੱਖਾਂ ਵਾਂਗ ਸੁੱਖ-ਦੁੱਖ ਆਪਣੇ ਤਨ ਤੇ ਹੰਢਾਉਂਦੇ, ਕਿਰਤ ਕਰਦੇ, ਨਵੇਂ ਗਿਆਨ-ਵਿਗਿਆਨ ਨੂੰ ਸੰਗੀਆਂ ਸਾਥੀਆਂ ਨਾਲ ਸਾਂਝਾ ਕਰਦੇ, ਬੱਚਿਆਂ ਨੂੰ ਮਾਪਿਆਂ ਵਾਂਗ ਲਾਡ ਲਡਾਉਂਦੇ, ਬਜੁਰਗਾਂ ਨੂੰ ਇਵੇਂ ਨਿਵਾਜਦੇ ਕਿ ਉਨ੍ਹਾਂ ਨੂੰ ਕਦੇ ਅਣਗੌਲੇ ਜਾਣ ਦਾ ਅਹਿਸਾਸ ਤੱਕ ਨਾ ਹੋਣ ਦੇਂਦੇ। ਹਰ ਜਾਤ, ਕੌਮ ਦੇ ਕੇਵਲ ਮਨੁੱਖ ਮਾਤਰ ਹੀ ਨਹੀਂ ਸਗੋਂ ਪਸ਼ੂ ਪੰਛੀ ਅਤੇ ਰੁੱਖ-ਬਿਰਖ ਵੀ ਆਪ ਦੇ ਪ੍ਰੇਮ ਕਲਾਵੇ ਵਿੱਚ ਸਮਾ ਜਾਂਦੇ ਸਨ। ਆਪ ਦਾ ਨੂਰੀ ਮੁੱਖ-ਮੰਡਲ, ਨਾਮ-ਰੱਤੇ ਨੇਤ੍ਰ, ਧਰਤੀ ਜੇਡਾ ਜ਼ੇਰਾ, ਖੁਲ੍ਹੇ ਆਕਾਸ਼ ਜੇਹੀ ਵਿਸ਼ਾਲ ਸੋਚ, ਫੁੱਲਾਂ ਜੇਹਾ ਮਹਿਕਾਂ ਭਰਿਆ ਕੋਮਲ ਹਿਰਦਾ, ਸ੍ਰੀ ਮੁੱਖ ਤੇ ਧੀਰਜ ਨਾਲ ਓਤ-ਪੋਤ ਸਦਾ ਬਹਾਰ ਮੁਸਕਾਨ ਅਤੇ ਪ੍ਰੇਮ-ਪਰੁੱਚੇ ਮਿਕਨਾਤੀਸੀ ਬੋਲ ਹਰ ਕਿਸੇ ਨੂੰ ਆਪਣਾ ਬਣਾ ਲੈਣ ਦੀ ਸ਼ਕਤੀ ਰੱਖਦੇ ਸਨ। ਨਾਮ-ਬਾਣੀ ਅਤੇ ਸੰਗੀਤ ਤਾਂ ਆਪਜੀ ਦੀ ਰੂਹ ਦੀ ਖੁਰਾਕ ਸੀ। ਆਪਜੀ ਦਿਲਰੁਬਾ ਵਜਾਉਂਦੇ ਤਾਂ ਸੁਰ-ਤਾਲ ਨਾਲ ਇੱਕ-ਮਿਕ ਹੋਏ ਅਨਹਦ ਨਾਦ ਦਾ ਸਰੂਪ ਹੋ ਜਾਂਦੇ, ਗਾਉਂਦੇ ਤਾਂ ਰਾਗਾਂ ਦਾ ਸਰੂਪ ਰੂਪਮਾਨ ਹੋ ਜਾਂਦੇ, ਗੁਰਬਾਣੀ ਦੇ ਭਾਵ ਅਰਥ ਇਵੇਂ ਸਪੱਸ਼ਟ ਹੁੰਦੇ ਕਿ ਜਿਵੇਂ ਗੁਰਬਾਣੀ ਆਪਣੇ ਆਪ ਦੀ ਵਿਆਖਿਆ ਕਰ ਰਹੀ ਹੋਵੇ-ਗੁਰਬਾਣੀ ਸੰਗੀਤ ਅਤੇ ਸਤਿਗੁਰੂ ਇੱਕ ਰੂਪ ਹੋ ਜਾਂਦੇ।

ਏਥੇ ਪੰਜਾਬੀ ਦੀ ਪ੍ਰਸਿੱਧ ਸਾਹਿਤਕਾਰ ਬੀਬੀ ਦਲੀਪ ਕੌਰ 'ਟਿਵਾਣਾ' ਦੀ ਦ੍ਰਿਸ਼ਟੀ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਖਸ਼ੀਅਤ ਦੇ ਦੈਵੀ ਪ੍ਰਭਾਵ ਬਾਰੇ ਕੁਝ ਸ਼ਬਦ ਅੰਕਿਤ ਹਨ:

**_ਸਤਿਗੁਰੂ ਜਗਜੀਤ ਸਿੰਘ ਜੀ ਕੇਵਲ ਅਧਿਆਤਮਕ ਗੁਰੂ ਹੀ ਨਹੀਂ ਸਗੋਂ ਆਦਰਸ਼ ਸਮਾਜ ਦੇ ਉਸਰੀਏ ਸਨ। ਆਪ ਬਣੇ ਸੰਵਰੇ ਰਾਹਾਂ ਤੇ ਨਹੀਂ ਚੱਲੇ ਸਗੋਂ ਆਪ ਦਾ ਚੱਲਣਾ ਹੀ ਨਵੇਂ ਰਸਤਿਆਂ ਨੂੰ ਜਨਮ ਦੇਂਦਾ ਸੀ। ਆਪ ਬੰਜਰ ਜਮੀਨ ਵਿੱਚ ਵਿਚਰੇ ਤਾਂ ਉਹ ਉਪਜਾਊ ਬਣ ਗਈ, ਰੇਤਲੇ ਟਿੱਬਿਆਂ ਤੇ ਚਰਨ ਪਾਏ ਤਾਂ ਉੱਥੇ ਹਰਿਆਵਲ ਛਾ ਗਈ। ਗਰੀਬ ਬੱਚਿਆਂ ਦੇ ਸਿਰ ਤੇ ਮਿਹਰ ਭਰਿਆ ਹੱਥ ਰੱਖਿਆ ਤਾਂ ਉਹ ਉੱਤਮ ਦਰਜੇ ਦੇ ਕਲਾਕਾਰ, ਸੰਗੀਤਕਾਰ, ਵਿਦਵਾਨ, ਖਿਡਾਰੀ ਅਤੇ ਵਿਗਿਆਨੀ ਬਣ ਗਏ।_**

'ਇੱਕ ਕਥਾ ਪੜ੍ਹਦਿਆਂ, ਰਾਜ-ਭਾਗ, ਤਿਆਗ ਕੇ, ਜੰਗਲਾਂ ਵਿੱਚ ਭਟਕਦੇ, ਜਿੰਦਗੀ ਅਤੇ ਮੌਤ ਦੇ ਅਰਥ ਤਲਾਸ਼ਦੇ ਮਹਾਤਮਾ ਬੁੱਧ ਦੀ ਜਦੋਂ ਮੈਂ ਸ਼ਕਲ ਕਿਆਸਦੀ ਹਾਂ ਤਾਂ ਪ੍ਰਾਪਤ ਕਿਸੇ ਵੀ ਮੂਰਤ ਜਾਂ ਮੂਰਤੀ ਵਿੱਚੋਂ ਮੈਨੂੰ ਮਹਾਤਮਾ ਬੁੱਧ ਨਹੀਂ ਦਿਸਦੇ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਵੱਲ ਤੱਕਦਿਆਂ ਮੈਨੂੰ ਲੱਗਿਆ, ਮਹਾਤਮਾ ਬੁੱਧ ਹੂ-ਬ-ਹੂ ਇਹੋ ਜਿਹੇ ਹੀ ਹੋਣਗੇ। ਓਹੀ ਨੂਰਾਨੀ ਚਿਹਰਾ, ਓਹੀ ਨਿੱਕੀਆਂ-ਨਿੱਕੀਆਂ ਗੱਲਾਂ ਰਾਹੀਂ ਵੱਡੇ ਅਰਥ ਸਮਝਾਉਣ ਵਾਲਾ ਬੁੱਧ ਇਹੋ ਜਿਹਾ ਹੀ ਤਾਂ ਹੋਵੇਗਾ। ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵੇਖ ਕੇ ਮੈਨੂੰ ਲੱਗਿਆ ਕਿ ਮਹਾਂ-ਬਲੀ, ਪੀਰ-ਫ਼ਕੀਰ, ਗੁਰੂ, ਰਿਸ਼ੀ-ਮੁਨੀ ਇਹੋ ਜਿਹੇ ਹੀ ਤਾਂ ਹੁੰਦੇ ਹੋਣਗੇ। ਇਹ ਸੋਚਦਿਆਂ ਤੁਹਾਡਾ ਮਨ ਆਪਣੇ ਆਪ ਹੀ ਸਤਿਕਾਰ ਵਿੱਚ ਝੁੱਕ ਜਾਂਦਾ ਹੈ।'

'ਸਦ ਪੀੜੀ ਗੁਰੂ ਚਲੰਦੀ' ਗੁਰਵਾਕ ਅਨੁਸਾਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਸੰਭਾਲ ਕਰਨ ਲਈ ਅਤੇ ਧਰਮ ਦੇ ਸ਼ੁੱਧ ਸਰੂਪ ਨੂੰ ਕਾਇਮ ਰੱਖਣ ਲਈ ਉਹ ਹਸਤੀ ਸਤਿਗੁਰੂ ਰੂਪ ਵਿੱਚ ਬਖਸ਼ੀ, ਜਿਸ ਨੂੰ ਆਪਜੀ ਨੇ ਆਪ ਤਰਤੀਬਿਆ, ਤਰਾਸ਼ਿਆ। ਜਿਸਨੂੰ ਆਪਜੀ 'ਮੇਰੇ ਬੇਟਾ ਜੀ' ਕਹਿ ਕੇ ਪਿਆਰਦੇ ਦੁਲਾਰਦੇ ਸਨ। ਕਿਰਤ ਨੂੰ ਸਮੇਂ ਦਾ ਹਾਣੀ ਬਣਾਉਣ ਲਈ ਆਪ ਮਾਰਗ ਦਰਸ਼ਨ ਕਰਕੇ ਸ੍ਰੀ ਉਦੇ ਸਿੰਘ ਜੀ ਨੂੰ ਵਿਗਿਆਨਕ-ਕਿਰਤੀ ਬਣਾਇਆ, ਦੀਨੀ ਅਤੇ ਦੁਨਿਆਵੀ ਗੁਣਾਂ ਨਾਲ ਭਰਪੂਰ ਕੀਤਾ। ਪਰਲੋਕ ਗਵਨ ਤੋਂ ਕੁਝ ਵਰ੍ਹੇ ਪਹਿਲਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਉਦੇ ਸਿੰਘ ਜੀ ਨੂੰ ਮੁਖਾਤਿਬ ਹੁੰਦਿਆਂ ਬਚਨ ਕੀਤਾ:

"ਕਾਕਾ ਤੂੰ ਹੁਣ ਭਜਨ-ਬਾਣੀ ਕਰਿਆ ਕਰ ਅਤੇ ਕਰਵਾਇਆ ਵੀ ਕਰ।"

ਇਹ ਇੱਕ ਗੁਹਜ-ਸੰਕੇਤ ਹੀ ਸੀ। 13 ਦਸੰਬਰ 2012 ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਲੋਕ ਗਵਨ ਕਰਨ ਉਪਰੰਤ ਆਪ ਜੀ ਦੀ ਰਜਾ ਅਨੁਸਾਰ ਸ੍ਰੀ ਉਦੇ ਸਿੰਘ ਜੀ ਇਸ ਰਾਜ-ਜੋਗ ਗੱਦੀ ਤੇ ਸੁਭਾਇਮਾਨ ਹੋਏ। ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਸੁਯੋਗ ਅਗਵਾਈ ਹੇਠ ਨਾਮਧਾਰੀ ਪੰਥ ਦਾ ਭਵਿੱਖ ਸੁਰੱਖਿਅਤ ਅਤੇ ਰੌਸ਼ਨ ਹੈ।

**ਸਤਿਗੁਰ ਦਇਆ ਕਰੇ ਸੁਖ ਦਾਤਾ, ਸੰਗਤਾਂ ਦੀ ਅਰਦਾਸ ਪੁਗਾਵੇ।**
**ਸਤਿਗੁਰ ਸ੍ਰੀ ਜਗਜੀਤ ਦੀ ਮੂਰਤ, ਉਦੇ ਭਾਨ 'ਚੋਂ ਨਜਰੀਂ ਆਵੇ॥**

ਸਾਹਿਬ ਸਤਿਗੁਰੂ ਨਾਨਕ ਦੇਵ ਜੀ ਦੇ ਸਰਬੱਤ ਦੇ ਭਲੇ ਦੇ ਆਲੰਬਰਦਾਰ ਦਸਮ ਪਾਤਸ਼ਾਹ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਖਾਲਸੇ ਦੀ ਨਿਆਰੀ ਸ਼ਾਨ ਨੂੰ ਵਿਸ਼ਵ ਭਰ ਵਿੱਚ ਸਨਮਾਨ ਯੋਗ ਥਾਂ ਦਿਵਾਉਣ ਵਾਲੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਥਾਪਿਤ ਕੀਤੀ ਸਤਿਜੁਗੀ ਰਹਿਤ-ਮਰਿਯਾਦਾ ਨੂੰ ਕਾਇਮ ਰੱਖਣ ਵਾਲੇ ਮਹਾਨ ਗੁਰੂ- ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਪਾਈਆਂ ਪੈੜਾਂ ਅਤੇ ਨੂਰੀ ਲੋਅ ਸਦੀਵ ਕਾਲ ਤੱਕ ਮਨੁੱਖਤਾ ਦਾ ਰਾਹ ਰੁਸ਼ਨਾਉਂਦੀ ਰਹੇਗੀ।

ਸ੍ਰੀ ਭੈਣੀ ਸਾਹਿਬ
**ਮੋਬਾ: 9417601321**

**- ਵਿਜੈ ਕੁਮਾਰ**

# ਪ੍ਰਭਾਵਸ਼ਾਲੀ ਵਿਅਕਤਿਤਵ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਅਕਤੀਤਵ ਨੇ ਹਮੇਸ਼ਾ ਮੈਨੂੰ ਪ੍ਰਭਾਵਿਤ ਕੀਤਾ ਹੈ। ਬਹੁਤ ਸਮਾਂ ਪਹਿਲਾਂ ਲਾਲਾ (ਜਗਤ ਨਰਾਇਣ) ਜੀ ਦੇ ਹੁੰਦਿਆਂ ਉਹ ਅਕਸਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ ਹੁੰਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਹੁਰਾਂ ਨਾਲ ਮੇਲ ਮੁਲਾਕਾਤ ਦਾ ਇਹ ਸਿਲਸਿਲਾ ਉਦੋਂ ਤੋਂ ਹੀ ਬਣਿਆ।

ਮੈਨੂੰ ਇਕ ਵਾਰ ਸ੍ਰੀ ਭੈਣੀ ਸਾਹਿਬ ਜਾਣ ਤੇ ਸਮੂਹਿਕ ਅਨੰਦ ਕਾਰਜਾਂ ਨੂੰ ਦੇਖਣ ਦਾ ਮੌਕਾ ਮਿਲਿਆ। ਮੈਂ ਇਹ ਦੇਖ ਕੇ ਬੜਾ ਪ੍ਰਭਾਵਤ ਹੋਇਆ ਕਿ ਵਿਆਹ-ਸ਼ਾਦੀਆਂ ਬਿਨਾਂ ਦਾਜ ਅਤੇ ਬਿਨਾਂ ਅਡੰਬਰ ਤੋਂ ਕੀਤੀਆਂ ਜਾਂਦੀਆਂ ਹਨ। ਸਮੁੱਚੇ ਨਾਮਧਾਰੀ ਜਗਤ ਨੂੰ ਸਤਿਗੁਰੂ ਜੀ ਦੀ ਇਹ ਬੜੀ ਵੱਡੀ ਦੇਣ ਹੈ।

ਸਤਿਗੁਰੂ ਜੀ ਗਊ ਪਾਲਕ ਹਨ ਤੇ ਬੜੀ ਵੱਡੀ ਗਊਸ਼ਾਲਾ ਉਹਨਾਂ ਦੀ ਦੇਖ ਰੇਖ ਹੇਠ ਚਲੀ ਰਹੀ ਹੈ। ਇਸ ਗਊਸ਼ਾਲਾ ਨੂੰ ਦੇਖਣ ਦਾ ਮੈਨੂੰ ਮੌਕਾ ਮਿਲਿਆ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਸੰਗੀਤ ਨਾਲ ਵੀ ਅਥਾਹ ਪ੍ਰੇਮ ਹੈ। ਸ੍ਰੀ ਭੈਣੀ ਸਾਹਿਬ ਵਿਖੇ ਇਕ ਸਥਾਨ ਅਜੇਹਾ ਹੈ ਜਿਥੇ ਸੰਗੀਤਕਾਰਾਂ ਦੀਆਂ ਤਸਵੀਰਾਂ ਬਿਨਾਂ ਕਿਸੇ ਭਿੰਨ ਭੇਦ ਤੋਂ ਲਗਾਈਆਂ ਗਈਆਂ ਹਨ। ਨਾਮਧਾਰੀ ਜਗਤ ਨੇ ਉਹਨਾਂ ਦੀ ਅਗਵਾਈ ਹੇਠ ਅਨੇਕ ਤਬਲਾ ਵਾਦਕ ਅਤੇ ਤੰਤੀ ਸਾਜਾਂ ਨਾਲ ਕੀਰਤਨ ਕਰਨ ਵਾਲੇ ਗੁਣੀ ਪੈਦਾ ਕੀਤੇ ਹਨ। ਇਸੇ ਸੰਗੀਤ ਪ੍ਰੇਮ ਨੇ ਉਹਨਾਂ ਨੂੰ ਹਰਬਲਭ ਸੰਗੀਤ ਸੰਮੇਲਨ ਨਾਲ ਵੀ ਜੋੜੀ ਰੱਖਿਆ ਹੈ।

ਭੈਣੀ ਸਾਹਿਬ ਵਿਖੇ ਉਹਨਾਂ ਨੇ ਅੰਤਮ ਸਸਕਾਰ ਕਰਨ ਲਈ ਇਕ ਅਜੇਹੀ ਸ਼ਮਸ਼ਾਨ ਭੂਮੀ ਤਿਆਰ ਕਰਵਾਈ ਜਿਸ 'ਚ ਲੱਕੜਾਂ ਵੀ ਘਟ ਬਲਦੀਆਂ ਹਨ, ਪ੍ਰਦੂਸ਼ਣ ਘੱਟ ਪੈਦਾ ਹੁੰਦਾ ਹੈ ਅਤੇ ਮਨੁੱਖੀ ਸਰੀਰ ਦਾ ਅਨਾਦਰ ਵੀ ਨਹੀਂ ਹੁੰਦਾ। ਇਹ ਉਹਨਾਂ ਨੇ ਵਾਤਾਵਰਨ ਦੀ ਸ਼ੁਧਤਾ ਨੂੰ ਧਿਆਨ 'ਚ ਰੱਖ ਕੇ ਕੀਤਾ ਹੈ। ਉਹਨਾਂ ਦੇ ਵਿਅਕਤਿਤਵ ਦੀ ਇਹ ਖੂਬਸੂਰਤੀ ਹੈ ਕਿ ਉਹ ਸਾਦਗੀ ਭਰਿਆ ਜੀਵਨ ਜਿਉਂਦੇ ਅਤੇ ਸਾਦਾ ਖਾਂਦੇ। ਉਹਨਾਂ ਨੇ ਹਮੇਸ਼ਾ ਨਾਮਧਾਰੀ ਸਮਾਜ ਦੇ ਲੋਕਾਂ ਨੂੰ ਇਮਾਨਦਾਰੀ ਨਾਲ ਵਪਾਰ ਅਤੇ ਆਪਣੇ ਕਾਰ ਵਿਹਾਰ ਕਰਨ ਦੀ ਪ੍ਰੇਰਨਾ ਦਿੱਤੀ ਹੈ। ਉਹਨਾਂ ਦੇ ਵਿਅਕਤਿਤਵ ਦੇ ਉਪਰੋਕਤ ਗੁਣ ਸੱਚਮੁਚ ਪ੍ਰਭਾਵਿਤ ਕਰਨ ਵਾਲੇ ਹਨ। ■

– ਪ੍ਰੋ. ਮਨਜੀਤ ਸਿੰਘ *

# ਸਿੱਖੀ ਦੀ ਮਹੱਤਵਪੂਰਨ ਸ਼ਾਖਾ ਨਾਮਧਾਰੀ ਪੰਥ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

## (‘ਨਾਮਧਾਰੀ ਸੰਘਰਸ਼’, ‘ਨਾਮਧਾਰੀ ਪਛਾਣ’ ਅਤੇ ‘ਨਵੀਆਂ ਚੁਣੌਤੀਆਂ/ਵੰਗਾਰਾਂ ਦੇ ਭਵਿੱਖਮੁਖੀ ਪ੍ਰਤਿਉੱਤਰਾਂ’ ਦੇ ਸੰਦਰਭ ਵਿਚ)

ਇਸ ਸੰਬੰਧੀ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਨਾਮਧਾਰੀ ਪੰਥ ਦੇ ਰੂਹਾਨੀ ਆਗੂ ਸਵ: ਸਤਿਗੁਰੂ ਜਗਜੀਤ ਸਿੰਘ ਜੀ, ਅਦੁੱਤੀ ਸ਼ਖ਼ਸੀਅਤ ਦੇ ਮਾਲਕ ਸਨ। ਉਨ੍ਹਾਂ ਦੀ ਸ਼ਖ਼ਸੀਅਤ ਦੇ ਇੰਨੇ ਪੱਖ ਨੇ ਕਿ ਉਨ੍ਹਾਂ ਸਾਰੇ ਪੱਖਾਂ ਨੂੰ, ਇਕ ਲੇਖ ਵਿਚ ਸਮੇਟਣਾ, ਅਸੰਭਵ ਨਹੀਂ, ਤਾਂ ਮੁਸ਼ਕਿਲ ਜ਼ਰੂਰ ਹੈ। ਸਹੀ ਅਰਥਾਂ ਵਿਚ ਆਪ ਜੀ, ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਸਨ।ਬਹੁਪੱਖੀ (versatile) ਹੁੰਦਿਆਂ ਹੋਇਆਂ ਵੀ, ਆਪ ਜੀ ਦੀ ਸ਼ਖ਼ਸੀਅਤ, ਪੂਰੀ ਤਰ੍ਹਾਂ ਸੰਜੁਗਤ (integrated) ਸੀ। ਭਾਵ, ਬ੍ਰਹਮ-ਗਿਆਨ ਵਿਚ, ਪੂਰੀ ਤਰ੍ਹਾਂ ਲੀਨ ਸ਼ਖ਼ਸੀਅਤ। ਅਜਿਹੀ ਅਦੁੱਤੀ ਸ਼ਖ਼ਸੀਅਤ ਦੀ ਆਭਾ ਨੂੰ ਝਲ ਸਕਣਾ, ਹਰ ਕਿਸੇ ਦੇ ਵੱਸ ਦੀ ਗੱਲ ਨਹੀਂ ਹੁੰਦੀ। ਅਕਾਲ ਪੁਰਖ ਵਿਚ ਲੀਨ, ਆਪ ਜੀ, ਬਖ਼ਸ਼ਸ਼ਾਂ ਦੇ ਖ਼ਜ਼ਾਨੇ ਵੀ ਸਨ। ਇਸ ਵਿਚਾਰ ਦੀ ਪੁਸ਼ਟੀ ਲਈ, ਸਾਡੇ ਕੋਲ ਬੇਅੰਤ ‘ਬਿਰਤਾਂਤ’ (narratives) ਮੌਜੂਦ ਹਨ।

ਉਨ੍ਹਾਂ ’ਚੋਂ ਕੁੱਝ ‘ਬਿਰਤਾਂਤ’, ਸ੍ਰ. ਹਰਿਵਿੰਦਰ ਸਿੰਘ ਹੰਸਪਾਲ (ਸਾਬਕਾ ਐੱਮ.ਪੀ.) ਹੁਰਾਂ ਦੇ ‘ਵਰਤਮਾਨ ਹਿੰਦੁਸਤਾਨ’ ਦੇ ਦਸੰਬਰ 2019 ਦੇ ਅੰਕ ਵਿਚ ਪ੍ਰਕਾਸ਼ਤ ਲੇਖ (‘‘ਸਰਬ ਪੱਖੀ ਪ੍ਰਤਿਭਾ ਵਾਲ਼ੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ’’) ਵਿਚ ਅੰਕਿਤ ਹਨ। ਖ਼ਾਸ ਕਰਕੇ, ਸਤਿਗੁਰੂ ਜੀ ਦੀ ਬਖ਼ਸ਼ਿਸ਼ ਮਗਰੋਂ, ਡਾ. ਮੂਸਾ ਦੇ ਕਲੀਨਿਕ ਵਿਚ ਆਏ ਜ਼ਬਰਦਸਤ ਪਰਿਵਰਤਨਾਂ ਦਾ ‘ਬਿਰਤਾਂਤ’ ਹੈ। ਡਾ. ਮੂਸਾ ਦੇ ਸ਼ਬਦਾਂ ਵਿਚ:

‘‘ਸਤਿਗੁਰੂ ਜਗਜੀਤ ਸਿੰਘ ਸਾਕਸ਼ਾਤ ਖ਼ੁਦਾ ਹੈਂ। ਮਰੀਜ਼ੋਂ ਕਾ ਇਲਾਜ ਮੈਂ ਕਰਤਾ ਹੂੰ, ਮਗਰ ਮਰੀਜ਼, ਠੀਕ ਉਨ ਕੀ ਕ੍ਰਿਪਾ ਸੇ ਹੋਤੇ ਹੈਂ।’’

(ਪੰਨਾ ਨੰਬਰ : 9)

ਖ਼ੈਰ ! ਇਸ ਮਹਾਨ ਸ਼ਖ਼ਸੀਅਤ ਦੀ ਪਹਿਲੀ ਪ੍ਰਕਾਸ਼ ਸ਼ਤਾਬਦੀ (1920-2020 ਈ.), ਵਿਸ਼ਵ ਭਰ ਵਿਚ ਧੂਮ-ਧਾਮ ਨਾਲ ਮਨਾਈ ਜਾ ਰਹੀ ਹੈ। ਇਸ ਸ਼ੁੱਭ ਅਵਸਰ ’ਤੇ, ਉਨ੍ਹਾਂ ਦੇ ਸਰਬਪੱਖੀ ਯੋਗਦਾਨ ਨੂੰ ਉੱਭਾਰਣਾਂ, ਉਨ੍ਹਾਂ ਦੇ ਰੂਹਾਨੀ ਗੁਣਾਂ ਨੂੰ ਚਿਤਵਣਾ ਜਾਂ ਪੁਨਰ-ਚਿਤਵਣਾ, ਉਨ੍ਹਾਂ ਦੇ ਮਾਨਵੀ-ਕਲਿਆਣ ਦੇ ਕਾਰਜਾਂ ਤੋਂ ਰੌਸ਼ਨੀ ਗ੍ਰਹਿਣ ਕਰਨਾ ਆਦਿ, ਸਾਡਾ ਸਭ ਦਾ ਫ਼ਰਜ਼ ਬਣਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ, ਇਸ ਅਦੁੱਤੀ ਸ਼ਖ਼ਸੀਅਤ ਦੀ ਪਹਿਲੀ ਪ੍ਰਕਾਸ਼ ਸ਼ਤਾਬਦੀ ਨੂੰ ਨਤਮਸਤਕ ਹੁੰਦਾ ਹੋਇਆ ਨਾਮਧਾਰੀ ਸਿੱਖ ਸਮਾਜ ਨੂੰ ਵਧਾਈ ਭੇਟ ਕਰਦਾ ਹਾਂ।

**ਧਿਆਨ ਨਾਲ ਵੇਖਿਆਂ ਪਤਾ ਚਲਦਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਮੁੱਖ ਅਗਵਾਈ ਦਾ ਸਮਾਂ (1959-2012 ਈ.), ਨਾਮਧਾਰੀ ਪੰਥ ਦੇ ‘ਨਿਖਾਰ’ ਤੇ ‘ਵਿਗਾਸ’ ਦਾ ਸਮਾਂ ਹੈ। ‘ਵਿਗਾਸ’, ਸਿੱਖ ਧਰਮ ਦਾ ਆਪਣਾ ਨਿਵੇਕਲਾ ਸੰਕਲਪ ਹੈ। ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਬਾਣੀ, ‘ਜਪੁ’ ਜੀ ਵਿਚ, ਇਸ ਸੰਕਲਪ ਦੀ ਪੇਸ਼ਕਾਰੀ, ਇਉਂ ਹੋਈ ਹੈ :**


ਲੇਖਕ

**‘‘ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥’’**

ਭਾਵ, ਵਿਕਾਸ + ਰੂਹਾਨੀ ਖੇੜਾ = ਵਿਗਾਸ। ਅੰਗਰੇਜ਼ੀ ਭਾਸ਼ਾ ਵਿਚ ‘ਵਿਗਾਸ’ ਲਈ, ‘Bliss’ ਸ਼ਬਦ ਮੌਜੂਦ ਹੈ। ਖ਼ੈਰ! ਅਸੀਂ, ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਾਲੇ ਸਮੇਂ ਬਾਰੇ ਚਰਚਾ ਕਰ ਰਹੇ ਸਾਂ। ਦੁਨਿਆਵੀ ਤੌਰ ’ਤੇ ਇਹ ਸਮਾਂ, 53 ਸਾਲ, 3 ਮਹੀਨੇ ਤੇ 21 ਦਿਨਾਂ ਦਾ ਬਣਦਾ ਹੈ। ਭਾਵ, ਅੱਧੀ ਸਦੀ ਤੋਂ ਰਤਾ ਕੁ ਉਪਰ ਦਾ ਸਮਾਂ। ਜ਼ਿਕਰਯੋਗ ਹੈ ਕਿ ਇਹ ਸਮਾਂ, ਸਿਰਫ਼ ਇਸ ਕਰਕੇ ਮਹੱਤਵਪੂਰਨ ਨਹੀਂ ਕਿ ਇਹ ਇਕ ਲੰਮੇ ਵਕਫ਼ੇ ਵਿਚ ਫੈਲਿਆ ਹੋਇਆ ਹੈ। ਸਗੋਂ, ਇਹ ਇਸ ਕਰਕੇ ਵੀ ਵਧੇਰੇ ਸਾਰਥਕ (significant)ਹੈ, ਕਿਉਂਕਿ, ਇਸ ਸਮੇਂ (1959-2012 ਈ.) ਦੇ ਦੌਰਾਨ, ਕੁੱਝ ਐਸੇ ਕਾਰਜ ਹੋਏ, ਜਿਨ੍ਹਾਂ ਨੇ ਨਾਮਧਾਰੀ ਪੰਥ ਨੂੰ, ‘ਭਵਿੱਖ ਮੁਖੀ’ (future oriented) ਬਣਾਉਣ ਵਿਚ ਅਹਿਮ ਭੂਮਿਕਾ ਨਿਭਾਈ। ਇਸ ਤੋਂ ਪਹਿਲਾਂ ਦਾ ਸਮਾਂ, **‘ਨਾਮਧਾਰੀ ਸੰਘਰਸ਼’** ਅਤੇ **‘ਨਾਮਧਾਰੀ ਪਛਾਣ’** ਨੂੰ ਸਥਾਪਤ ਕਰਨ ਦਾ ਸਮਾਂ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ, ਨਾਮਧਾਰੀ ਪੰਥ ਦੀ ਵਾਗ-ਡੋਰ ਸੰਭਾਲਣ ਤੱਕ, ਇਹ ਸਾਰਾ ਕਾਰਜ, ਲਗਭਗ ਸੰਪੰਨ ਹੋ ਚੁੱਕਿਆ ਹੋਇਆ ਸੀ। ਹੁਣ ਲੋੜ ਸੀ, ਇਸ ਪੰਥ ਨੂੰ ਸਮੇਂ ਦਾ ਹਾਣੀ ਬਣਾਉਣ ਦੀ। ਇਸ ਸਭ ਕੁੱਝ ਦੀ ਅਣਹੋਂਦ ਵਿਚ, ਨਾਮਧਾਰੀ ਪੰਥ ਦੇ ਬਿਖਰ ਜਾਣ ਦਾ ਖ਼ਦਸ਼ਾ, ਦਰਪੇਸ਼ ਸੀ। ਅੰਦਰੂਨੀ ਤੇ ਬਾਹਰੀ ‘ਤਣਾਉ’ (tensions), ਸ਼ਿਖ਼ਰ ’ਤੇ ਸਨ। ਉਨ੍ਹਾਂ ਨੂੰ ਸਲੀਕੇ ਨਾਲ ਸਮੇਟਣਾ ਲਾਜ਼ਮੀ ਸੀ। ਵੀਹਵੀਂ ਸਦੀ ਦੇ ਮਗਰਲੇ ਅੱਧ ਕੁ ਅਤੇ ਇੱਕੀਵੀਂ ਸਦੀ ਦੇ ਅਰੰਭਲੇ ਵਰ੍ਹਿਆਂ ਦੀਆਂ ਨਿੱਤ ਨਵੀਆਂ ਚੁਣੌਤੀਆਂ/ ਵੰਗਾਰਾਂ (challenges), ਸਮੇਂ ਸਮੇਂ ਸਾਮ੍ਹਣੇ ਆਉਣੀਆਂ ਲਾਜ਼ਮੀ ਸਨ। ਉਨ੍ਹਾਂ ਦੇ ਲੋੜੀਂਦੇ ਧਾਰਮਕ-ਅਧਿਆਤਮਕ, ਸਮਾਜਕ ਤੇ ਸਿਆਸੀ ‘ਪ੍ਰਤਿਉੱਤਰ’ (responses) ਦੇਣੇ, ਜ਼ਰੂਰੀ ਸਨ। ਇਸ ਸਭ ਕੁੱਝ ਦੀ ਗ਼ੈਰ-ਹਾਜ਼ਰੀ

> ***ਸਾਨੂੰ ਨਾਮਧਾਰੀ ਇਤਿਹਾਸ ਅਤੇ ਇਸ ਦੇ ਪਿਛੋਕੜ ਉਪਰ ਸਰਸਰੀ ਜਿਹੀ ਨਜ਼ਰ ਮਾਰਨੀ ਪਵੇਗੀ। ਇਸ ਸੰਬੰਧ ਵਿਚ ਮੇਰਾ ਪਹਿਲਾ ਪ੍ਰਸਤਾਵ ਇਹ ਹੈ ਕਿ ਨਾਮਧਾਰੀ ਪੰਥ, ਸਿੱਖ ਧਰਮ ਦੀ ਇਕ ਸ਼ਾਖ਼ਾ ਹੈ। ਇਕ ਬਹੁਤ ਹੀ ਮਹੱਤਵਪੂਰਨ ਸ਼ਾਖਾ। ਇਸ ‘ਤੱਥ’ (fact) ਨੂੰ ਸਹਿਜੇ ਕੀਤਿਆਂ ਝੁਠਲਾਇਆ ਨਹੀਂ ਜਾ ਸਕਦਾ। ਇਸ ਵਿਚਾਰ ਦੀ ਪੁਸ਼ਟੀ ਲਈ ਸਾਡਾ ਵੱਡਾ ਤਰਕ ਇਹ ਹੈ ਕਿ ਗਿਆਨੀ ਗਿਆਨੀ ਸਿੰਘ ਹੁਰਾਂ ਨੇ, ਆਪਣੇ ਗ੍ਰੰਥ ‘ਪੰਥ ਪ੍ਰਕਾਸ਼’ ਦੇ ‘ਕਥਾ ਕੂਕਿਉਂ ਕੀ’ ਵਾਲ਼ੇ ਪ੍ਰਸੰਗ ਵਿਚ, ਕੂਕੇ ਸਿੰਘਾਂ ਨੂੰ, ਖ਼ਾਲਸਾ ਪੰਥ ਦੀ ਇਕ ਸ਼ਾਖਾ ਵਜੋਂ ਸਵੀਕਾਰ ਕੀਤਾ ਹੈ।***

ਵਿਚ ਪੰਥ ਨੂੰ, ਸਿੱਖ ਧਰਮ ਤੇ ਨਾਮਧਾਰੀ ਪਰੰਪਰਾ ਦੇ ਸ਼ਾਨਾਮੱਤੇ ਇਤਿਹਾਸ ਨਾਲ ਜੋੜੀ ਰੱਖਣਾ, ਜੇਕਰ ਅਸੰਭਵ ਨਹੀਂ, ਤਾਂ ਮੁਸ਼ਕਿਲ ਜ਼ਰੂਰ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਚੁੰਬਕੀ ਸ਼ਖ਼ਸੀਅਤ ਅਤੇ ਰੂਹਾਨੀ ਤਬੀਅਤ ਦੇ ਜ਼ਰੀਏ, ਇਸ ਸਾਰੇ ਕਾਰਜ ਨੂੰ, ਬਹੁਤ ਹੀ ਸਲੀਕੇ ਨਾਲ਼ ਨੇਪਰੇ ਚਾੜ੍ਹਿਆ। 'ਸਾਹਿਤ' ਅਤੇ 'ਇਤਿਹਾਸ' ਦਾ ਵਿਦਿਆਰਥੀ ਹੋਣ ਦੇ ਨਾਤੇ, ਮੈਂ ਇਸ ਮਸਲੇ ਨੂੰ, ਇਸੇ ਦ੍ਰਿਸ਼ਟੀ ਤੋਂ ਵੇਖਣ ਦੀ ਗੁਸਤਾਖ਼ੀ ਕਰ ਰਿਹਾ ਹਾਂ। ਮੇਰੀ ਜਾਚੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਦਾ ਸਮਾਂ, ਨਾਮਧਾਰੀ ਪਰੰਪਰਾ ਦੇ ਇਤਿਹਾਸ ਵਿਚ, ਸੁਨਹਿਰੀ ਅੱਖਰਾਂ ਨਾਲ ਲਿਖਿਆ ਜਾਵੇਗਾ।

ਇਸ ਪ੍ਰਸਤਾਵ ਨੂੰ ਵਿਕਸਤ ਕਰਨ ਵਿਚ ਮੈਨੂੰ ਕਿਸੇ ਤਰ੍ਹਾਂ ਦਾ ਸੰਕੋਚ ਮਹਿਸਸ ਨਹੀਂ ਹੋ ਰਿਹਾ। ਕਿਉਂਕਿ, ਇਸ ਕਥਨ ਦੀ ਪੁਸ਼ਟੀ ਲਈ, ਮੇਰੇ ਕੋਲ ਲੋੜੀਂਦੇ 'ਤੱਥ' (facts) ਤੇ 'ਤਰਕ' (logics) ਮੌਜੂਦ ਹਨ। ਇਸ ਵਿਚਾਰ ਦਾ ਮਤਲਬ ਹਰਗਿਜ਼ ਇਹ ਨਹੀਂ ਕਿ ਸਤਿਗੁਰੂ ਜਗਜੀਤ ਸਿੰਘ ਹੁਰਾਂ ਤੋਂ ਪਹਿਲਾਂ ਹੋਏ ਨਾਮਧਾਰੀ ਗੁਰੂਆਂ (ਸਤਿਗੁਰੂ ਰਾਮ ਸਿੰਘ, ਸਤਿਗੁਰੂ ਹਰੀ ਸਿੰਘ, ਸਤਿਗੁਰੂ ਪਰਤਾਪ ਸਿੰਘ) ਦਾ ਯੋਗਦਾਨ, ਕਿਸੇ ਗੱਲੋਂ ਘੱਟ ਹੈ । ਇਨ੍ਹਾਂ ਵਿਚੋਂ ਕਿਸੇ ਦੇ ਯੋਗਦਾਨ ਨੂੰ, ਘੱਟ ਕਰਕੇ ਆਂਕਣਾ, ਮੇਰਾ ਮਕ਼ਸਦ ਨਹੀਂ। ਮੈਂ ਤਾਂ ਪਹਿਲਾਂ ਹੀ ਇਸ ਸੰਬੰਧੀ ਅਰਜ਼ ਕਰ ਚੁੱਕਿਆ ਹੋਇਆ ਹਾਂ ਕਿ ਇਨ੍ਹਾਂ ਰੂਹਾਨੀ ਹਸਤੀਆਂ ਦੀ ਅਗਵਾਈ ਦਾ ਸਮਾਂ (ਸੰਨ 1857 ਤੋਂ 1959 ਈ.), ਬੁਨਿਆਦੀ ਤੌਰ 'ਤੇ, **'ਨਾਮਧਾਰੀ ਸੰਘਰਸ਼'** (Namdhari Struggle) ਅਤੇ **'ਨਾਮਧਾਰੀ ਪਛਾਣ'** (Namdhari identity) ਨੂੰ ਸਥਾਪਤ ਕਰਨ ਦਾ ਸਮਾਂ ਸੀ। ਆਪਣੇ ਆਪ ਵਿਚ ਇਹ, ਬਹੁਤ ਹੀ ਬਿਖ਼ਮ ਕਾਰਜ ਸਨ। ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ , ਸਤਿਗੁਰੂ ਪਰਤਾਪ ਸਿੰਘ ਜੀ ਤੱਕ ਹੋਏ, ਨਾਮਧਾਰੀ ਗੁਰੂਆਂ ਨੇ, ਆਪੋ ਆਪਣੀ ਸਮਰੱਥਾ ਮੁਜ਼ਬ ਅਤੇ ਰੱਬ ਦਾ ਭਾਣਾ ਮੰਨਦਿਆਂ, ਇਨ੍ਹਾਂ ਰੂਹਾਨੀ, ਸਮਾਜ-ਸੁਧਾਰਕ ਤੇ ਸਿਆਸੀ ਕਾਰਜਾਂ ਨੂੰ, ਬਾਖ਼ੂਬੀ ਨੇਪਰੇ ਚਾੜ੍ਹਿਆ ਅਤੇ ਪੰਥ ਨੂੰ, ਸੁਯੋਗ ਅਗਵਾਈ ਦਿੱਤੀ। ਵਿਸ਼ਵ ਵਿਆਪੀ ਵਾਪਰ ਰਹੇ ਪਰਿਵਰਤਨਾਂ ਕਰਕੇ, ਅੱਗਲਾ ਸਮਾਂ, ਨਾਮਧਾਰੀ ਪੰਥ ਲਈ, ਨਵੀਆਂ ਚੁਣੌਤੀਆਂ/ ਵੰਗਾਰਾਂ ਨਾਲ਼ ਭਰਿਆ ਹੋਇਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ, ਇਨ੍ਹਾਂ ਚੁਣੌਤੀਆਂ/ ਵੰਗਾਰਾਂ ਦੇ ਮਾਕੂਲ 'ਪ੍ਰਤਿਉੱਤਰ' (responses) ਦਿੱਤੇ ਅਤੇ ਨਾਮਧਾਰੀ ਪੰਥ ਨੂੰ, ਮੌਜੂਦਾ ਸਥਿਤੀ ਵਿਚ ਪਹੁੰਚਾਉਣ ਲਈ, ਕਈ ਇਤਿਹਾਸਕ ਮਹੱਤਵ ਵਾਲ਼ੇ ਕੰਮ ਵਿੱਢੇ।




ਇਹ ਨੁਕ਼ਤਾ, ਰਤਾ ਕੁ ਹੋਰ ਵਿਸਥਾਰ ਦੀ ਮੰਗ ਕਰਦਾ ਹੈ। ਇਸ ਨੁਕ਼ਤੇ ਦੀਆਂ ਬਾਰੀਕੀਆਂ ਨੂੰ ਜਾਣਨ ਲਈ, ਸਾਨੂੰ ਨਾਮਧਾਰੀ ਇਤਿਹਾਸ ਅਤੇ ਇਸ ਦੇ ਪਿਛੋਕੜ ਉਪਰ ਸਰਸਰੀ ਜਿਹੀ ਨਜ਼ਰ ਮਾਰਨੀ ਪਵੇਗੀ। ਇਸ ਸੰਬੰਧ ਵਿਚ ਮੇਰਾ ਪਹਿਲਾ ਪ੍ਰਸਤਾਵ ਇਹ ਹੈ ਕਿ **ਨਾਮਧਾਰੀ ਪੰਥ, ਸਿੱਖ ਧਰਮ ਦੀ ਇਕ ਸ਼ਾਖ਼ਾ ਹੈ। ਇਕ ਬਹੁਤ ਹੀ ਮਹੱਤਵਪੂਰਨ ਸ਼ਾਖਾ।** ਇਸ 'ਤੱਥ' (fact) ਨੂੰ ਸਹਿਜੇ ਕੀਤਿਆਂ ਝੁਠਲਾਇਆ ਨਹੀਂ ਜਾ ਸਕਦਾ। ਇਸ ਵਿਚਾਰ ਦੀ ਪੁਸ਼ਟੀ ਲਈ ਸਾਡਾ ਵੱਡਾ ਤਰਕ ਇਹ ਹੈ ਕਿ ਗਿਆਨੀ ਗਿਆਨੀ ਸਿੰਘ ਹੁਰਾਂ ਨੇ, ਆਪਣੇ ਗ੍ਰੰਥ 'ਪੰਥ ਪ੍ਰਕਾਸ਼' ਦੇ 'ਕਥਾ ਕੂਕਿਉਂ ਕੀ' ਵਾਲ਼ੇ ਪ੍ਰਸੰਗ ਵਿਚ, ਕੂਕੇ ਸਿੰਘਾਂ ਨੂੰ, ਖ਼ਾਲਸਾ ਪੰਥ ਦੀ ਇਕ ਸ਼ਾਖਾ ਵਜੋਂ ਸਵਿਕਾਰ ਕੀਤਾ ਹੈ। ਇਸ ਬਾਬਤ ਉਨ੍ਹਾਂ ਨੇ, ਇਉਂ ਲਿਖਿਆ ਹੈ:

> **''ਖਾਲਸੇ ਮੈਂ ਏਕ ਸਾਖ ਕੂਕੇ ਸਿੰਘਨ ਕੀ,**
> **ਤੀਸਕ ਬਰਸ ਤੈ ਜੋ ਬਿਦਤੇ ਮਹਾਨ ਹੈਂ।**
> **ਸ਼ਬਦ ਕੀ ਮਸਤੀ ਮੈਂ ਹਾਲ ਤੈ ਬਿਹਾਲ ਹੋਇ,**
> **ਸਿਰ ਤੈ ਉਤਰ ਜਾਤ ਦਸਤਾਰ ਤਾਨ ਹੈ।**
> **ਸਹੀ ਨਾਮ ਨਾਮਧਾਰੀ ਆਹਿ ਤਿਨਕਾ ਉਚਾਰੀ,**
> **ਕੂਕ ਮਾਰਨੇ ਤੇ ਕੂਕੇ ਜਗਤ ਬਖਾਨ ਹੈਂ।''**

ਜ਼ਾਹਿਰ ਹੈ ਕਿ ਇੱਥੇ, 'ਨਾਮਧਾਰੀ ਲਹਿਰ' ਬਨਾਮ 'ਕੂਕਾ ਲਹਿਰ' ਨੂੰ, ਬਾਖ਼ੂਬੀ ਪਰਿਭਾਸ਼ਤ ਕੀਤਾ ਗਿਆ ਹੈ ਅਤੇ ਨਾਲ਼ ਹੀ ਕੂਕੇ / ਨਾਮਧਾਰੀ ਸਿੰਘਾਂ ਨੂੰ, ਖ਼ਾਲਸੇ ਦੀ ਇਕ ਸ਼ਾਖ਼ਾ (''ਖਾਲਸੇ ਮੈਂ ਏਕ ਸਾਖ ਕੂਕੇ ਸਿੰਘਨ ਕੀ'') ਮੰਨਕੇ, ਉਸਦੀ ਮਹਾਨਤਾ ਦਾ ਗੁਣ-ਗਾਇਣ ਕੀਤਾ ਗਿਆ ਹੈ। ਇਸ ਗ੍ਰੰਥ ਵਿਚਲੀ ਇਤਿਹਾਸਕ ਵੱਥ'(Historical content) ਨਾਲ਼, ਕਿਸੇ ਦੇ ਕੁੱਝ ਮੱਤਭੇਦ ਹੋ ਸਕਦੇ ਹਨ। ਪਰ, ਸਾਨੂੰ ਇਹ ਮੰਨਣ ਵਿਚ ਰਤਾ ਵੀ ਸੰਕੋਚ ਨਹੀਂ ਕਰਨਾ ਚਾਹੀਦਾ ਕਿ ਇਹ ਗ੍ਰੰਥ, ਕੁੱਝ ਹੋਰ ਗ੍ਰੰਥਾਂ ਦੀ ਤਰ੍ਹਾਂ, ਸਿੱਖ-ਇਤਿਹਾਸ ਦਾ, ਵੱਡਾ ਸਰੋਤ ਖ਼ਿਆਲ ਕੀਤਾ ਜਾਂਦਾ ਹੈ। ਇਸ ਵਕ਼ਤ ਸਾਡਾ ਧਿਆਨ, 'ਪੰਥ ਪ੍ਰਕਾਸ਼' ਗ੍ਰੰਥ ਦੇ 'ਕਥਾ ਕੂਕਿਓਂ ਕੀ' ਪ੍ਰਸੰਗ ਉਪਰ, ਪੂਰੀ ਤਰ੍ਹਾਂ ਕੇਂਦਰਿਤ ਹੈ। ਨਾਮਧਾਰੀ ਪੰਥ, ਕਦੋਂ ਤੇ ਕਿਵੇਂ ਹੋਂਦ ਵਿਚ ਆਇਆ? ਇਸ ਪੰਥ ਵਿਚ ਆਸਥਾ ਰੱਖਣ ਵਾਲ਼ਿਆਂ ਨੂੰ, 'ਕੂਕੇ' ਕਿਉਂ ਕਿਹਾ ਜਾਂਦਾ ਹੈ? ਨਾਮਧਾਰੀ ਪੰਥ ਵਿਚ 'ਦੇਹਧਾਰੀ ਗੁਰੂ' ਦੀ ਪ੍ਰਥਾ, ਹੁਣ ਤੀਕ ਕਿਉਂ ਜਾਰੀ ਹੈ? ਨਾਮਧਾਰੀ ਪੰਥ ਦਾ, ਸ਼ਾਨਾਮੱਤਾ ਇਤਿਹਾਸ ਕੀ ਹੈ? ਨਾਮਧਾਰੀ ਪੰਥ, ਬਾਕੀ ਦੇ ਸਿੱਖ ਭਾਈਚਾਰੇ ਨਾਲ਼ੋਂ, ਕਿੰਨ੍ਹਾਂ ਗੱਲਾਂ ਕਰਕੇ ਵੱਖਰਾ ਹੈ? ਨਾਮਧਾਰੀ ਪੰਥ ਦੀਆਂ, ਬਾਕੀ ਦੇ ਸਿੱਖ ਭਾਈਚਾਰੇ ਨਾਲ ਸਾਂਝਾਂ ਦਾ ਆਧਾਰ ਕੀ ਹੈ? ਨਾਮਧਾਰੀ ਪੰਥ ਨੇ, ਸਿੱਖ ਧਰਮ ਦੀ ਸਥਾਪਤ ਮਰਿਆਦਾ ਵਿਚਲੇ ਵਿਗਿਆਨਕ ਨਜ਼ਰੀਏ, ਸਾਧਾਰਣਤਾ (simplicity) ਤੇ ਸ਼ੁੱਧਤਾ ਨੂੰ, ਕਿਵੇਂ ਸਾਂਭ-ਸੰਭਾਲ ਕੇ ਰੱਖਿਆ ਹੋਇਐ? ਨਾਮਧਾਰੀ ਪੰਥ ਦਾ ਭਵਿੱਖ ਕੀ ਹੈ? 'ਵਿਸ਼ਵੀਕਰਨ' (globalisation) ਦੀਆਂ ਚੁਣੌਤੀਆਂ/ਵੰਗਾਰਾਂ ਦੇ ਪ੍ਰਤਿਉੱਤਰ (responses), ਨਾਮਧਾਰੀ ਪੰਥ ਕਿਵੇਂ ਦੇ ਰਿਹੈ? ਦਸਮ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਨੰਦੇੜ ਤੋਂ ਪਿੱਛੋਂ ਦਾ ਇਤਿਹਾਸ ਕੀ ਹੈ? ਗੁਰੂ ਗੋਬਿੰਦ ਸਿੰਘ ਜੀ ਦੇ, ਸੱਚਖੰਡ ਪਰਲੋਕ ਪਿਆਨਾ ਕਰਨ (ਜੋਤੀ ਜੋਤ ਸਮਾਉਣ) ਦੀ ਪ੍ਰਚਲਤ ਕਥਾ ਸੰਬੰਧੀ, ਬੁਨਿਆਦੀ ਮੱਤਭੇਦ ਕੀ ਹਨ? ਬਾਬਾ ਬਾਲਕ ਸਿੰਘ ਜੀ ਦਾ ਪਿਛੋਕੜ ਕੀ ਸੀ? ਗ਼ੈਰ-ਨਾਮਧਾਰੀ ਸਿੱਖ ਭਾਈਚਾਰੇ ਦਾ, 'ਸ਼ਬਦ ਗੁਰੂ' ਵਿਚ ਵਿਸ਼ਵਾਸ ਕਿਵੇਂ ਬੱਝਿਆ? ਆਦਿ, ਨਾਮਧਾਰੀ-ਇਤਿਹਾਸ ਨਾਲ਼ ਸੰਬੰਧਤ, ਕੁੱਝ ਬੁਨਿਆਦੀ ਕਿਸਮ ਦੇ ਸਵਾਲ ਹਨ। ਇਨ੍ਹਾਂ ਵਿਚੋਂ ਬਹੁਤੇ ਸਵਾਲਾਂ ਦੇ ਜਵਾਬ, ਦਿੱਤੇ ਜਾ ਚੁੱਕੇ ਹੋਏ ਹਨ। ਗਿਆਨੀ ਗਿਆਨ ਦੁਆਰਾ ਰਚਿਤ ਗ੍ਰੰਥ 'ਪੰਥ ਪਕਾਸ਼', ਡਾ. ਗੰਡਾ ਸਿੰਘ ਦੁਆਰਾ ਰਚਿਤ ਇਤਿਹਾਸ 'ਕੂਕਿਆਂ ਦੀ ਵਿਥਿਆ', ਤਰਨ ਸਿੰਘ ਵਹਿਮੀ ਦੁਆਰਾ ਰਚਿਤ 'ਜੱਸ-ਜੀਵਨ' (ਪਹਿਲੇ ਪੰਜ ਭਾਗ), ਕਿਰਪਾਲ ਸਿੰਘ ਕਸੇਲ ਰਚਿਤ 'ਤਵਾਰੀਖ਼ ਸੰਤ ਖ਼ਾਲਸਾ' (ਗੁਰ-ਇਤਿਹਾਸ) ਭਾਗ ਤੀਜਾ (1959-2012 ਈ. ਤੱਕ), ਸਵਰਨ ਸਿੰਘ ਵਿਰਕ ਦੁਆਰਾ ਰਚਿਤ

'ਕੂਕਾ ਲਹਿਰ ਦੇ ਅਮਰ ਨਾਇਕ' (ਦੋ ਭਾਗ), ਅਮਰ ਭਾਰਤੀ ਦੁਆਰਾ ਰਚਿਤ ਕਿਤਾਬਾਂ 'ਸ੍ਰੀ ਦਸਮੇਸ਼: ਨੰਦੇੜ ਪਿੱਛੋਂ', ਅਤੇ 'ਸਿੱਖ ਇਤਿਹਾਸ ਤੇ ਕੂਕੇ : ਤੁਲਨਾਤਮਕ ਅਧਿਅਨ', ਤਾਰਾ ਸਿੰਘ ਅਨਜਾਣ ਦੁਆਰ ਰਚਿਤ ਕਿਤਾਬ 'ਸਭਹਨ ਕੇ ਸਿਰਮੌਰ, ਜਸਵਿੰਦਰ ਸਿੰਘ ਹਿਸਟੋਰੀਅਨ ਦੁਆਰਾ ਰਚਿਤ ਪੁਸਤਕ Kuka Movement ਆਦਿ ਤੋਂ, ਇਸ ਵਿਚਾਰ ਦੀ ਪੁਸ਼ਟੀ, ਸਹਿਜੇ ਹੀ ਹੋ ਜਾਂਦੀ ਹੈ। ਇਸ ਕਾਰਜ ਵਿਚ **'ਵਰਤਮਾਨ ਹਿੰਦੁਸਤਾਨ'** ਸੰਪਾ: ਸ੍ਰੀ ਸਰਬਸ਼ਕਤੀਮਾਨ, **'ਸਤਿਜੁਗ'** ਮੁਖ ਸੰਪਾ. ਸ੍ਰ. ਹਰਰਿੰਦਰ ਸਿੰਘ ਹੰਸਪਾਲ ਅਤੇ **'ਵਰਿਆਮ'** ਸੰਪਾ: ਡਾ. ਰਜਵੰਤ ਕੌਰ ਆਦਿ ਪਤ੍ਰਿੱਕਾਵਾਂ ਵਿਚ, ਅਕ੍ਸਰ ਪ੍ਰਕਾਸ਼ਤ ਹੁੰਦੇ ਲੇਖ ਵੀ, ਸਾਡੇ ਲਈ ਕਾਫੀ ਮਦਦਗਾਰ ਸਾਬਿਤ ਹੁੰਦੇ ਹਨ। ਖ਼ਾਸ ਕਰਕੇ, ਸਤਿਗੁਰੂ ਜਗਜੀਤ ਸਿੰਘ ਜੀ ਦੇ ਅਕਾਲ ਪਿਆਨੇ ਦੇ ਮੌਕੇ 'ਤੇ ਪ੍ਰਕਾਸ਼ਤ ਹੋਏ, ਇਨ੍ਹਾਂ ਪਤ੍ਰਿੱਕਾਵਾਂ ਦੇ ਵਿਸ਼ੇਸ਼ ਅੰਕ, ਵਿਸ਼ੇਸ਼ ਤੌਰ 'ਤੇ ਵਿਚਾਰਣਯੋਗ ਹਨ। ਇਨ੍ਹਾਂ ਵਿਸ਼ੇਸ਼ ਅੰਕਾਂ ਦੀਆਂ ਸੰਪਾਦਕੀਆਂ ਅਤੇ ਇਨ੍ਹਾਂ ਵਿਚ ਪ੍ਰਕਾਸ਼ਤ ਹੋਏ ਲੇਖਾਂ ਰਾਹੀਂ, ਜਿੱਥੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖ਼ਸੀਅਤ ਦੀਆਂ ਭਿੰਨ ਭਿੰਨ ਪਰਤਾਂ ਅਤੇ ਉਨ੍ਹਾਂ ਦੇ ਬਹੁਪੱਖੀ ਯੋਗਦਾਨ ਨੂੰ, ਭਰਪੂਰ ਰੂਪ ਵਿਚ ਚਰਚਾ ਦਾ ਵਿਸ਼ਾ ਬਣਾਇਆ ਗਿਆ ਹੈ, ਉੱਥੇ ਕਿਤੇ ਕਿਤੇ, ਉਨ੍ਹਾਂ 'ਚੋਂ ਕੁੱਝ ਸਵਾਲਾਂ ਦੇ ਜਵਾਬ ਵੀ ਦਿੱਤੇ ਗਏ ਹਨ, ਜਿਨ੍ਹਾਂ ਦਾ ਜ਼ਿਕਰ ਅਸੀਂ, ਪਹਿਲਾਂ ਕਰ ਆਏ ਹੋਏ ਹਾਂ। ਇਸ ਸਭ ਕੁੱਝ ਦੇ ਬਾਵਜੂਦ ਵੀ, ਉਨ੍ਹਾਂ ਵਿਚੋਂ ਕੁੱਝ ਸਵਾਲ ਅਜੇ ਵੀ ਅਣਸੁਲਝੇ ਪਏ ਹਨ, ਜੋ ਅਕ੍ਸਰ ਸਾਡੀ ਚੇਤਨਾ ਨੂੰ ਝੰਜੋੜਦੇ ਰਹਿੰਦੇ ਹਨ। ਖ਼ੈਰ! ਹੱਥਲੇ ਲੇਖ ਦਾ ਮਕ਼ਸਦ, ਨਾ ਤਾਂ ਉਨ੍ਹਾਂ ਅਣਸੁਲਝੇ ਸਵਾਲਾਂ ਦੇ ਵਾਦ-ਵਿਵਾਦ ਵਿਚ ਉਲਝਣਾ ਹੈ ਅਤੇ ਨਾ ਹੀ, ਨਾਮਧਾਰੀ ਪੰਥ ਦਾ, ਨਵੇਂ ਸਿਰਿਓਂ ਇਤਿਹਾਸ ਲਿਖਣਾ ਹੈ। ਬੁਨਿਆਦੀ ਮਕ਼ਸਦ ਤਾਂ, ਸਤਿਗੁਰੂ ਜਗਜੀਤ ਸਿੰਘ ਜੀ ਦੀ ਅਦੁੱਤੀ ਸ਼ਖ਼ਸੀਅਤ ਦੇ, ਭੱਰਵੇਂ ਬਿੰਬ ਨੂੰ ਉੱਭਾਰਣਾ ਹੈ। ਅਜਿਹਾ ਕਰਦਿਆਂ, ਕੁੱਝ ਮਹੱਤਵਪੂਰਨ ਇਤਿਹਾਸਕ ਵੇਰਵਿਆਂ ਦਾ ਜ਼ਿਕਰ ਕਰਨਾ, ਜ਼ਰੂਰੀ ਬਣ ਜਾਂਦਾ ਹੈ। ਇਨ੍ਹਾਂ ਵੇਰਵਿਆਂ ਦੀ ਗ਼ੈਰ-ਹਾਜ਼ਰੀ ਵਿਚ, ਚਰਚਾ ਦਾ ਪਿਛੋਕੜ, ਪੂਰੀ ਤਰ੍ਹਾਂ ਸਪੱਸ਼ਟ ਹੋਣੋ ਰਹਿ ਜਾਂਦਾ ਹੈ।




ਖ਼ੈਰ! ਅਸੀਂ ਇਸ ਤੱਥ (fact) ਤੋਂ ਤਾਂ ਭਲੀ ਪ੍ਰਕਾਰ ਵਾਕਿਫ਼ ਹਾਂ ਕਿ ਨਾਮਧਾਰੀ ਪੰਥ ਦੀ ਨੀਂਹ, ਬਾਬਾ ਰਾਮ ਸਿੰਘ ਜੀ ਦੁਆਰਾ, 12 ਅਪ੍ਰੈਲ 1857 ਨੂੰ, ਪੰਜਾਬ ਦੇ ਜ਼ਿਲ੍ਹਾ ਲੁਧਿਆਣਾ ਨਾਲ਼ ਸੰਬੰਧਤ, ਪਿੰਡ ਭੈਣੀ ਵਿਖੇ ਰੱਖੀ ਗਈ। ਉਦੋਂ ਤੋਂ ਹੀ ਇਹ ਪਿੰਡ, ਸਤਿਕਾਰ ਵਜੋਂ, 'ਸ੍ਰੀ ਭੈਣੀ ਸਾਹਿਬ' ਕਰਕੇ ਜਾਣਿਆ ਜਾਂਦਾ ਹੈ। ਇਸ ਇਲਾਕੇ ਨੂੰ, ਨਾਮਧਾਰੀ ਪੰਥ ਦੇ ਹੈੱਡ ਕੁਆਟਰ ਹੋਣ ਦਾ ਮਾਣ ਵੀ ਹਾਸਿਲ ਹੈ। ਇਤਿਹਾਸਕ ਤੌਰ 'ਤੇ ਇਹ ਉਹ ਸਮਾਂ ਸੀ, ਜਦੋਂ ਸਮੁੱਚੇ ਭਾਰਤ ਉਪਰ, ਅੰਗਰੇਜ਼ਾਂ ਦੀ 'ਬਸਤੀਵਾਦੀ' (Colonial) ਹਕੂਮਤ, ਪੂਰੀ ਤਰ੍ਹਾਂ ਕਾਬਜ਼ ਹੋ ਚੁੱਕੀ ਹੋਈ ਸੀ। ਜ਼ਿਕਰਯੋਗ ਹੈ ਕਿ ਪੰਜਾਬ, ਆਪਣੇ ਅਣਖੀ ਤੇ ਆਕਰਮਕ ਸੁਭਾਅ ਕਰਕੇ, ਸਭ ਤੋਂ ਬਾਅਦ, ਅੰਗਰੇਜ਼ਾਂ ਦੇ ਹੱਥ ਆਇਆ। ਅੰਗਰੇਜ਼ਾਂ ਦੇ ਰਾਜ ਤੋਂ ਪਹਿਲਾਂ, ਅਣਵੰਡੇ ਤੇ ਵਿਸ਼ਾਲ ਪੰਜਾਬ ਉਪਰ ਮਹਾਰਾਜਾ ਰਣਜੀਤ ਸਿੰਘ (1780-1839 ਈ.) ਦੀ, ਸੰਨ 1801 ਤੋਂ 1839 ਈ. ਤੱਕ ਹਕੂਮਤ ਰਹੀ। ਮਹਾਰਾਜਾ ਰਣਜੀਤ ਸਿੰਘ, ਮੂਲ ਰੂਪ ਵਿਚ, ਇਕ ਹਰਮਨ ਪਿਆਰਾ ਸਿੱਖ ਰਾਜਾ ਸੀ। ਉਸ ਦੀ ਕਾਰਜ-ਸ਼ੈਲੀ ਤੋਂ ਪ੍ਰਭਾਵਿਤ ਹੋ ਕੇ, ਅਕ੍ਸਰ ਲੋਕ, ਉਸਦੇ ਰਾਜ ਨੂੰ, 'ਸਿੱਖ ਰਾਜ' ਦੀ ਸੰਗਿਆ ਦੇਂਦੇ ਵੇਖੇ ਜਾਂਦੇ ਹਨ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੋਂ ਕੁੱਝ ਚਿਰ ਪਹਿਲਾਂ, ਸਮੁੱਚੇ ਭਾਰਤ ਉਪਰ, ਮੁਗ਼ਲ ਖ਼ਾਨਦਾਨ ਦੀਆਂ ਸੱਤ ਪੀੜ੍ਹੀਆਂ (ਬਾਬਰ, ਹਮਾਯੂੰ, ਅਕਬਰ, ਜਹਾਂਗੀਰ, ਸ਼ਾਹ ਜਹਾਨ, ਔਰੰਗਜ਼ੇਬ ਤੇ ਬਹਾਦਰਸ਼ਾਹ) ਦੀ ਬਾਦਸ਼ਾਹਤ ਰਹੀ। ਇਤਿਹਾਸ ਵਿਚ, ਜਿਸ ਨੂੰ 'ਮੁਗ਼ਲ-ਕਾਲ' ਕਿਹਾ ਜਾਂਦਾ ਹੈ, ਸਿੱਖ ਧਰਮ ਵਿਚ ਉਸ ਨੂੰ, 'ਗੁਰੂ-ਕਾਲ' ਦੀ ਸੰਗਿਆ ਦਿੱਤੀ ਜਾਂਦੀ ਹੈ। ਭਾਵ, ਇਹ ਸਾਰੇ ਮੁਗ਼ਲ ਬਾਦਸ਼ਾਹ, ਸਿੱਖ ਗੁਰੂ ਸਾਹਿਬਾਨ ਦੇ ਸਮਕਾਲੀ ਸਨ। ਅਸੀਂ ਸਭ ਜਾਣਦੇ ਹੀ ਹਾਂ ਕਿ ਜਦੋਂ ਗੁਰੂ ਨਾਨਕ ਦੇਵ ਜੀ, ਆਪਣੀ ਤੀਜੀ ਉਦਾਸੀ ਮਗਰੋਂ, ਬਗਦਾਦ ਦੇ ਰਸਤੇ, ਭਾਰਤ ਪਰਤ ਰਹੇ ਸਨ (ਸਮਾਂ, 1521 ਈ. ਦਾ ਹੈ), ਉਨ੍ਹੀਂ ਦਿਨੀਂ ਬਾਬਰ ਨੇ, ਡੇਰਾ ਸਿਆਲਕੋਟ ਮਾਰ ਕੇ / ਲੁੱਟ ਕੇ ਸੈਦਪੁਰ (ਐਮਨਾਬਾਦ) 'ਤੇ ਹਮਲਾ ਕੀਤਾ ਸੀ। ਉਧਰ ਗੁਰੂ ਨਾਨਕ ਦੇਵ ਜੀ ਵੀ ਐਮਨਾਬਾਦ ਪਹੁੰਚ ਚੁੱਕੇ ਸਨ। ਬਾਬਰ ਦੇ ਮੁਗ਼ਲ ਫ਼ੌਜੀਆਂ ਦੇ ਹੱਥੋਂ, ਸੈਦਪੁਰ ਨਿਵਾਸੀਆਂ ਦੀ ਜੋ ਦੁਰਗਤ ਹੋਈ, ਗੁਰੂ ਸਾਹਿਬ ਨੇ ਉਸ ਸਾਰੇ ਦ੍ਰਿਸ਼ ਨੂੰ ਅੱਖੀਂ ਵੇਖਿਆ ਅਤੇ ''ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ...।'' ਸ਼ਬਦ ਵਿਚ, ਉਸ ਸਭ ਕੁੱਝ ਦਾ ਬਾਖ਼ੂਬੀ ਜ਼ਿਕਰ ਕੀਤਾ। ਜ਼ਿਕਰਯੋਗ ਹੈ ਕਿ ਖੁਰਾਸਾਨ (ਈਰਾਨ ਦੇ ਪੂਰਬ ਅਤੇ ਅਫ਼ਗਾਨੀਸਤਾਨ ਦੇ ਪੱਛਮ ਵੱਲ ਦੇ ਦੇਸ਼, ਜਿਸ ਵਿਚ ਹਰਾਤ ਤੇ ਮਸ਼ਹਦ ਵਰਗੇ ਪ੍ਰਸਿੱਧ ਨਗਰ ਮੌਜੂਦ ਹਨ) ਦੀ ਸਪੁਰਤਗੀ, ਕਿਸੇ ਹੋਰ ਨੂੰ ਕਰਕੇ, ਬਾਬਰ ਨੇ ਹਮਲਾ ਕਰਕੇ, ਹਿੰਦੁਸਤਾਨ ਨੂੰ ਡਰਾ ਦਿੱਤਾ ਸੀ। ਇਸ ਸਾਰੀ ਕ਼ਤਲੋਗਾਰਤ ਸੰਬੰਧੀ, ਉਹ ਆਪਣਾ ਅਧਿਆਤਮਕ ਨਜ਼ਰੀਆ, ਬਾਖ਼ੂਬੀ ਸਪੱਸ਼ਟ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ, ਇਸ ਸਥਿਤੀ ਨਾਲ਼ ਸੰਬੰਧਤ ਤਿੰਨ ਸ਼ਬਦ, 'ਆਸਾ ਰਾਗ' ਵਿਚ ਹਨ :

1. ''ਖੁਰਾਂਸਾਨ ਖ਼ਸਮਾਨਾ ਕੀਆ ਹਿੰਦੁਸਤਾਨ ਡਰਾਇਆ॥'',
2. ''ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਏ ਸੰਧੂਰੁ॥'',
3. ''ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥'')

ਅਤੇ ਇਕ 'ਤਿਲੰਗ ਰਾਗ' (''ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥'') ਵਿਚ ਹੈ। ਇਨ੍ਹਾਂ ਵਿਚੋਂ 'ਰਾਗ ਆਸਾ ਮਹਲਾ '' ਅਸਟਪਦੀਆਂ ਘਰੁ ' ਉਪ-ਸਿਰਲੇਖ ਹੇਠ ਦਰਜ਼ ''ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥...'' ਸ਼ਬਦ ਵਿਚ, ਇਕ ਥਾਂ 'ਤੇ ਆਉਂਦਾ ਹੈ ''ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥'' ਇਸ ਬਾਣੀ-ਤੁੱਕ ਵਿਚ ਆਏ ਸ਼ਬਦ ''ਬਾਬਰਵਾਣੀ'' ਦੇ ਆਧਾਰ 'ਤੇ ਹੀ ਸਿੱਖ ਪਰੰਪਰਾ ਨੇ, ਇਨ੍ਹਾਂ ਚੋਹਾਂ ਸ਼ਬਦਾਂ / ਪਦਿਆਂ ਨੂੰ, 'ਬਾਬਰਵਾਣੀ' ਸਿਰਲੇਖ ਮੁਹੱਈਆ ਕਰ ਦਿੱਤਾ ਹੈ। 'ਬਾਬਰਵਾਣੀ' ਦੇ ਲਫ਼ਜ਼ੀ ਮਾਅਨੇ ਹਨ: ਬਾਬਰ ਦੀ ਦੁਹਾਈ। ਉਂਝ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼, ਕਿਸੇ ਵੀ ਬਾਣੀ ਉਪਰ 'ਬਾਬਰਵਾਣੀ' ਸਿਰਲੇਖ ਅੰਕਿਤ ਨਹੀਂ ਹੈ। ਉਨ੍ਹੀਂ ਦਿਨੀਂ, ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਇਨ੍ਹਾਂ ਅਮਾਨਵੀ ਜ਼ੁਲਮਾਂ ਨੂੰ ਵੇਖਦਿਆਂ ਹੋਇਆਂ, ਬਾਬਰ ਨੂੰ, ਜ਼ਾਬਰ ਕਹਿਕੇ ਲਲਕਾਰਿਆ ਸੀ। ਅਸੀਂ ਸਾਰੇ, ਇਸ ਸਾਖੀ ਤੋਂ ਭਲੀ ਪ੍ਰਕਾਰ ਵਾਕਿਫ਼ ਹਾਂ। ਇਸ ਲਈ, ਇੱਥੇ ਇੰਨਾ ਕੁ ਸੰਕੇਤ ਮਾਤਰ ਜ਼ਿਕਰ ਕਰ ਦੇਣਾ ਹੀ ਕਾਫੀ ਹੈ। ਠੀਕ ਇਸੇ ਤਰ੍ਹਾਂ :

1. ਮੁਗ਼ਲ ਬਾਦਸ਼ਾਹ ਅਕਬਰ ਦੁਆਰਾ, ਪੰਗਤ ਵਿਚ ਬੈਠ ਕੇ,

ਲੰਗਰ ਛੱਕਣ ਮਗਰੋਂ, ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨੇ।

2. ਮੁਗ਼ਲ ਬਾਦਸ਼ਾਹ ਜਹਾਂਗੀਰ ਦੁਆਰਾ, ਪੰਚਮ ਪਾਤਿਸ਼ਾਹ ਗੁਰੂ ਅਰਜਨ ਦੇਵ ਜੀ ਨੂੰ ਬਹੁਤ ਅਮਾਨਵੀ ਤਸੀਹੇ ਦੇ ਕੇ, ਸ਼ਹੀਦ ਕਰਨਾ।

3. ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੁਆਰਾ, ਨੌਵੇਂ ਪਾਤਿਸ਼ਾਹ ਗੁਰੂ ਤੇਗ਼ ਬਹਾਦਰ ਜੀ ਅਤੇ ਉਨ੍ਹਾਂ ਦੇ ਨਾਲ਼, ਤਿੰਨ ਹੋਰ ਸਿੱਖਾਂ ਨੂੰ, ਚਾਂਦਨੀ ਚੌਕ ਵਿਖੇ ਸ਼ਹੀਦ ਕਰਨਾ।

4. ਗੁਰੂ ਗੋਬਿੰਦ ਸਿੰਘ ਜੀ ਦੁਆਰਾ 'ਜ਼ਫ਼ਰਨਾਮਾ' ਬਾਣੀ ਲਿਖਕੇ, ਔਰੰਗਜ਼ੇਬ ਦੀਆਂ ਅਮਾਨਵੀ ਕਰਤੂਤਾਂ ਤੇ ਕੂਟ ਨੀਤੀਆ ਦਾ ਪਰਦਾ ਫ਼ਾਸ਼ ਕਰਨਾ ਆਦਿ।

ਅਜਿਹੇ ਹੋਰ ਬੇਅੰਤ ਇਤਿਹਾਸਕ ਤੱਥ ਪੇਸ਼ ਕੀਤੇ ਜਾ ਸਕਦੇ ਹਨ, ਜਿਨ੍ਹਾਂ ਤੋਂ, ਮੁਗ਼ਲ ਖ਼ਾਨਦਾਨ ਨਾਲ਼ ਸੰਬੰਧਤ ਸੱਤ ਬਾਦਸ਼ਾਹਾਂ ਦੇ, ਸਿੱਖ ਗੁਰੂਆਂ ਦੇ ਸਮਕਾਲੀ ਹੋਣ ਦੇ ਸਬੂਤ ਮਿਲਦੇ ਹਨ। ਇਨ੍ਹਾਂ ਤੱਥਾਂ ਤੋਂ ਇਹ ਗੱਲ ਬਾਖ਼ੂਬੀ ਸਪੱਸ਼ਟ ਹੋ ਜਾਂਦੀ ਹੈ ਕਿ ਸਿੱਖ ਗੁਰੂ ਸਾਹਿਬਾਨ ਅਤੇ ਮੁਗ਼ਲ ਬਾਦਸ਼ਾਹਾਂ ਦੇ ਆਪਸੀ ਸੰਬੰਧ, ਵਧੇਰੇ ਕਰਕੇ, ਤਣਾਉਪੂਰਨ ਹੀ ਰਹੇ। ਉਸ ਵਕ਼ਤ ਦੇ ਇਤਿਹਾਸ 'ਚੋਂ ਦੋਹਾਂ ਧਿਰਾਂ ਦੇ, ਸੁਖਾਵੇਂ ਸੰਬੰਧਾਂ ਜਾਂ ਦੋਸਤੀ ਭਾਵ ਵਾਲ਼ੇ ਸੰਬੰਧਾਂ ਦੀ, ਬਹੁਤ ਘੱਟ ਸੂਚਨਾ ਮਿਲਦੀ ਹੈ। ਕਾਰਨ, ਇਨ੍ਹਾਂ ਮੁਗ਼ਲ ਬਾਦਸ਼ਾਹਾਂ ਦੀ ਨੀਯਤ ਮਾੜੀ ਸੀ। ਉਹ ਹਮਲਾਵਰ ਬਣਕੇ ਆਏ ਅਤੇ ਇੱਥੋਂ ਦੇ ਬਾਦਸ਼ਾਹ ਬਣ ਬੈਠੇ ਸਨ। ਉਹ ਭਾਰਤ ਦੀ ਸੰਸਕ੍ਰਿਤੀ ਨੂੰ ਤਹਿਸ਼ ਨਹਿਸ਼ ਕਰਕੇ, ਸਮੁੱਚੇ ਭਾਰਤ ਨੂੰ, ਦਾਰੁਲਇਸਲਾਮ' ਵਿਚ ਤਬਦੀਲ ਕਰਨਾ ਲੋਚਦੇ ਸਨ। 'ਦਾਰੁਲਇਸਲਾਮ' ਤੋਂ ਭਾਵ ਹੈ, ਇਸਲਾਮ ਦਾ ਸਭ ਤੋਂ ਵੱਡਾ ਕੇਂਦਰ। ਇਕ ਤਰਫ਼, ਮੁਗ਼ਲ ਹਾਕਮਾਂ ਦੀ ਬਾਦਸ਼ਾਹਤ ਸੀ ਅਤੇ ਦੂਜੀ ਤਰਫ਼, ਸਿੱਖ ਗੁਰੂ ਸਾਹਿਬਾਨ ਦੀ ਫ਼ਕੀਰਾਨਾ ਤਬੀਅਤ ਤੇ ਰੂਹਾਨੀ ਸ਼ਕਤੀ ਸੀ। ਆਪਣੇ ਏਜੰਡੇ ਦੀ ਪੂਰਤੀ ਲਈ, ਉਨ੍ਹਾਂ ਨੇ, ਸਿੱਖ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਪੈਰੋਕਾਰਾਂ ਉਪਰ, ਬੇਇੰਤਹਾ ਅਮਾਨਵੀ ਜ਼ੁਲਮ ਕੀਤੇ। ਇਨ੍ਹਾਂ ਵਿਚੋਂ ਕੁੱਝ ਜ਼ੁਲਮਾਂ ਦੀ, ਬੜੇ ਸੰਕੁਚਵੇਂ ਰੂਪ (condensed form) ਵਿਚ ਪੇਸ਼ਕਾਰੀ, 'ਸਿੱਖ ਅਰਦਾਸ' ਵਿਚ ਵੀ ਹੋਈ ਹੈ। ਇਹ ਤਾਂ ਅਸੀਂ ਜਾਣਦੇ ਹੀ ਹਾਂ ਕਿ 'ਸਿੱਖ ਇਤਿਹਾਸ', ਮੂਲ ਰੂਪ ਵਿਚ ਸ਼ਹਾਦਤਾਂ ਦਾ ਇਤਿਹਾਸ ਹੈ। ਸਮੁੱਚੇ ਮੱਧਕਾਲ ਦੇ 'ਸਿੱਖ ਇਤਿਹਾਸ' ਨੂੰ ਜੇਕਰ, ਬਹੁਤ ਹੀ ਸੰਖੇਪ ਵਿਚ, ਇਕ ਪੰਕਤੀ ਵਿਚ ਕਹਿਣਾ ਹੋਵੇ ਤਾਂ ਕਿਹਾ ਜਾਵੇਗਾ ਕਿ ''ਇਹ, ਉਸ ਵਕ਼ਤ ਦੀ ਬਾਦਸ਼ਾਹਤ ਦੇ ਖ਼ਿਲਾਫ਼, ਬਗ਼ਾਵਤ ਦਾ ਐਲਾਨਨਾਮਾ ਸੀ।'' ਖ਼ੈਰ! ਤਸ਼ੱਦਦਾਂ ਦਾ ਇਹ ਸਿਲਸਿਲਾ, ਕੁੱਝ ਬਦਲਵੇਂ ਰੂਪ ਵਿਚ ਮੁਗ਼ਲ ਬਾਦਸ਼ਾਹਾਂ ਦੇ ਮਗਰੋਂ ਵੀ ਜਾਰੀ ਰਿਹਾ। ਬਾਬਾ ਬੰਦਾ ਸਿੰਘ ਬਹਾਦਰ ਉਪਰ ਕੀਤੇ ਗਏ ਜ਼ੁਲਮਾਂ ਦੀ ਕਹਾਣੀ, ਸਾਡੇ ਸਾਮ੍ਹਣੇ ਹੈ। ਇਹ ਯੋਧਾ ਵੀ ਕਿਹੜਾ ਘੱਟ ਸੀ। ਇਸ ਨੇ ਜ਼ੁਲਮ ਦੀ ਖ਼ੂਬ 'ਇੱਟ ਨਾਲ ਇੱਟ' ਖੜਕਾਈ। 12 ਮਈ 1710 ਈ. ਨੂੰ ਬੰਦਾ ਸਿੰਘ ਬਹਾਦਰ ਨੇ, ਚਪੜਚਿੜੀ ਮੈਦਾਨ ਵਿਚ, ਵਜ਼ੀਰ ਖਾਂ ਨੂੰ ਸੋਧ ਕੇ, ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਦਲਾ ਲਿਆ ਅਤੇ ਸਰਹਿੰਦ ਨੂੰ ਫ਼ਤਿਹ ਕੀਤਾ। ਹੁਣ ਇਸ ਦਿਵਸ ਨੂੰ ਸਮੂਹ ਸਿੱਖਾਂ ਵੱਲੋਂ, 'ਫ਼ਤਿਹ ਦਿਵਸ' ਵਜੋਂ ਮਨਾਇਆ ਜਾਂਦਾ ਹੈ। ਇਸ ਸੰਬੰਧ ਵਿਚ ਇੱਥੇ ਇਹ ਗੱਲ ਸਪੱਸ਼ਟ ਕਰ ਦੇਣੀ ਜ਼ਰੂਰੀ ਹੈ ਕਿ ਸਿੱਖ ਗੁਰੂ ਸਾਹਿਬਾਨ, ਕਿਸੇ ਵੀ ਮਜ਼੍ਹਬ ਦੇ ਖ਼ਿਲਾਫ਼ ਨਹੀਂ ਸਨ। ਉਨ੍ਹਾਂ ਦੀ ਲੜਾਈ ਤਾਂ, ਉਨ੍ਹਾਂ ਹਾਕਮਾਂ ਨਾਲ਼ ਸੀ, ਜੋ ਮਜ਼੍ਹਬਾਂ ਦੀ ਆੜ ਵਿਚ ਆਪਣੀ ਹਕੂਮਤ ਨੂੰ ਬਣਾਈ ਰੱਖਣ ਲਈ,




ਹਿੰਦੁਸਤਾਨੀਆਂ ਉਪਰ, ਤਸ਼ੱਦਦ / ਜ਼ੁਲਮ ਕਰ ਰਹੇ ਸਨ। ਆਪਣੀ ਦਾਬੇ ਦੀ ਨੀਤੀ ਦੇ ਤਹਿਤ, ਉਹ ਭਾਰਤੀ ਸੰਸਕ੍ਰਿਤੀ ਨੂੰ, ਤਹਿਸ਼ ਨਹਿਸ਼ ਕਰ ਰਹੇ ਸਨ ਅਤੇ ਇੱਥੋਂ ਦੇ ਲੋਕਾਂ ਕੋਲੋਂ ਧਰਮ ਦੀ ਆਜ਼ਾਦੀ, ਨੂੰ ਖੋਹਣ ਵਿਚ ਲੱਗੇ ਹੋਏ ਸਨ। ਕਸ਼ਮੀਰੀ ਪੰਡਤਾਂ ਦੀ ਫ਼ਰਿਆਦ 'ਤੇ, ਧਰਮ ਦੀ ਆਜ਼ਾਦੀ ਦੀ ਰਾਖੀ ਲਈ, ਗੁਰੂ ਤੇਗ਼ ਬਹਾਦਰ ਜੀ ਦੀ ਦਿੱਲੀ ਦੇ ਚਾਂਦਨੀ ਚੌਂਕ ਵਿਖੇ ਹੋਈ ਸ਼ਹਾਦਤ ਤੋਂ, ਇਸ ਵਿਚਾਰ ਦੀ ਸਹਿਜੇ ਹੀ ਪੁਸ਼ਟੀ ਹੋ ਜਾਂਦੀ ਹੈ। ਕਮਾਲ ਦਾ ਇਤਫ਼ਾਕ ਇਹ ਬਣਿਆ ਕਿ ਸਿੱਖ ਧਰਮ ਦੇ ਮੋਢੀ ਗੁਰੂ ਨਾਨਕ ਦੇਵ ਜੀ ਨੇ, ਜਿਸ ਅਖੌਤੀ ਜਨੇਊ ਨੂੰ ਧਾਰਣ ਕਰਨ ਤੋਂ ਮਨ੍ਹਾਂ ਕੀਤਾ, ਨੌਵੇਂ ਗੁਰੂ, ਗੁਰੂ ਤੇਗ਼ ਬਹਾਦਰ ਜੀ, ਕਸ਼ਮੀਰੀ ਪੰਡਤਾਂ ਦੀ ਫ਼ਰਿਆਦ 'ਤੇ, ਉਸੇ ਜਨੇਊ ਦੀ ਰਾਖੀ ਲਈ, ਸ਼ਹਾਦਤ ਦੇ ਦੇਂਦੇ ਹਨ। ਅਖੌਤੀ ਜਨੇਊ ਧਾਰਣ ਕਰਨ ਦੀ ਰਸਮ ਵਿਚਲੇ ਖੋਖਲੇਪਨ ਨੂੰ ਉਜਾਗਰ ਕਰਦੇ ਹੋਏ, ਗੁਰੂ ਨਾਨਕ ਦੇਵ ਜੀ, 'ਆਸਾ ਦੀ ਵਾਰਾਂ, ਬਾਣੀ ਵਿਚ ਇਉਂ ਫਰਮਾਉਂਦੇ ਹਨ :

**ਸਲੋਕੁ ਮ:੧॥**

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**
**ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ॥**
**ਧੰਨ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥**
**ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥**
**ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥**
**ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥"॥**

ਆਮ ਕਹਾਵਤ ਪ੍ਰਚਲਤ ਹੈ ਕਿ ਔਰੰਗਜ਼ੇਬ ਚਾਲੀ ਮਣ ਜਨੇਊ ਲਾਹ ਕੇ, ਰੋਟੀ ਖਾਂਦਾ ਸੀ। ਇਸ ਕਹਾਵਤ ਵਿਚਲੀ ਛੁਪੀ ਹੋਈ ਇਤਿਹਾਸਕ ਸੱਚਾਈ ਇਹ ਹੈ ਕਿ ਔਰੰਗਜ਼ੇਬ ਦੇ ਜ਼ਮਾਨੇ ਵਿਚ, ਤਲਵਾਰ ਦੀ ਨੋਕ 'ਤੇ, ਧਰਮ ਤਬਾਦਲੇ ਦਾ ਕਾਰਜ, ਸ਼ਿਖ਼ਰ 'ਤੇ ਸੀ। ''ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥16॥'' **ਸਲੋਕ ਵਿਚਲੀ ਭਾਵਨਾ, ਸਿੱਖ ਧਰਮ ਦੀ ਬੁਨਿਆਦ ਬਣੀ। ਇਸੇ ਬੁਨਿਆਦ ਉਪਰ ਅੱਗੇ ਚਲਕੇ, ਨਾਮਧਾਰੀ ਪੰਥ ਦੀ ਉਸਾਰੀ ਵੀ ਹੋਈ। ਨਾਮਧਾਰੀ ਪੰਥ ਦੀਆਂ ਸ਼ਹਾਦਤਾਂ ਦੇ ਪਿਛੋਕੜ ਵਿਚ, ਸ਼ਹਾਦਤਾਂ ਦਾ ਇਹੀ ਜਜ਼ਬਾ, ਕਾਰਜਸ਼ੀਲ ਹੋਇਆ ਸਾਫ਼ ਵਿਖਾਈ ਦੇਂਦਾ ਹੈ।**

ਇਨ੍ਹਾਂ ਸ਼ਹਾਦਤਾਂ ਬਾਰੇ ਵਿਸਥਾਰ ਸਹਿਤ ਚਰਚਾ, ਪ੍ਰੋ. ਕਿਰਪਾਲ ਸਿੰਘ ਕਸੇਲ ਹੁਰਾਂ ਨੇ, ਆਪਣੀ ਗ੍ਰੰਥ ਨੁਮਾ ਪੁਸਤਕ 'ਤਵਾਰੀਖ਼ ਸੰਤ ਖ਼ਾਲਸਾ' (ਗੁਰ-ਇਤਿਹਾਸ) ਦੇ ਤੀਜੇ ਭਾਗ (1959-2012 ਤੱਕ) ਵਿਚ, ਬਾਖ਼ੂਬੀ ਕੀਤਾ ਹੈ। ਸੰਨ 1857 ਤੋਂ ਲੈ ਕੇ, 1906 ਈਸਵੀ ਤੱਕ ਦੇ ਸਮੇਂ ਦੌਰਾਨ, 'ਨਾਮਧਾਰੀ'/ 'ਕੂਕਾ' ਲਹਿਰ ਵੱਲੋਂ ਕੀਤੀਆਂ ਗਈਆਂ ਕੁਰਬਾਨੀਆਂ ਦਾ ਲੇਖਾ-ਜੋਖਾ ਕਰਦਿਆਂ, ਉਨ੍ਹਾਂ ਨੇ, ਇਸ ਲਹਿਰ ਦੀਆਂ ਸ਼ਹਾਦਤਾਂ ਦਾ ਵੇਰਵਾ, ਇੰਝ ਦਿੱਤਾ ਹੈ :

**''ਨਾਮਧਾਰੀ ਲਹਿਰ ਦੇ ਸ਼ਹੀਦ : ਇਕ ਨਜ਼ਰ''**

1. 5 ਅਗਸਤ, 1871 ਨੂੰ ਰਾਏਕੋਟ ਵਿਚ ਫਾਹੇ ਲਾਏ ਗਏ– 3
2. 15 ਸਤੰਬਰ, 1871 ਨੂੰ ਅੰਮ੍ਰਿਤਸਰ ਫਾਹੇ ਲਾਏ ਗਏ – 4
3. 27 ਨਵੰਬਰ, 1871 ਨੂੰ ਲੁਧਿਆਣਾ ਜੇਲ੍ਹ ਵਿਚ ਫ਼ਾਂਸੀ ਲੱਗੇ– 2

4. 14 ਜਨਵਰੀ, 1872 ਨੂੰ ਮਲੌਦ ਵਿਚ ਮਾਰੇ ਗਏ- 2
5. 15 ਜਨਵਰੀ, 1872 ਨੂੰ ਮਲੇਰਕੋਟਲੇ ਜੰਗ ਵਿਚ ਮਾਰੇ ਗਏ- 8
6. 17 ਜਨਵਰੀ, 1872 ਨੂੰ ਮਲੇਰ ਕੋਟਲੇ ਤੋਪਾਂ ਨਾਲ ਉਡਾਏ ਗਏ -49
7. 17 ਜਨਵਰੀ, 1872 ਨੂੰ ਤਲਵਾਰ ਨਾਲ ਸ਼ਹੀਦ- 1
8. 18 ਜਨਵਰੀ, 1872 ਨੂੰ ਮਲੇਰਕੋਟਲੇ ਤੋਪਾਂ ਨਾਲ ਉਡਾਏ ਗਏ- 16
9. 11 ਅਗਸਤ, 1873 ਨੂੰ ਫੜਿਆ ਗਿਆ, ਅੰਮ੍ਰਿਤਸਰ ਹੱਤਿਆ ਕਾਂਡ ਦਾ ਭਗੌੜਾ, ਫਾਂਸੀ- 1

ਆਪਣੇ ਇਸ ਪ੍ਰਸਤਾਵ ਨੂੰ ਹੋਰ ਸਪੱਸ਼ਟ ਕਰਦਿਆ ਹੋਇਆਂ, ਪ੍ਰੋ. ਕਸੇਲ ਹੁਰੀਂ, ਅੱਗੇ ਚਲਕੇ ਲਿਖਦੇ ਹਨ ਕਿ ''ਇਹ ਗਿਣਤੀ ਤਾਂ 1906 ਤੱਕ ਦੀ ਹੈ, ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੁਰੂ-ਪਦ ਨੂੰ ਧਾਰਨ ਕੀਤਾ ਸੀ। ਆਪ ਜੀ ਦੇ ਗੁਰੂ-ਕਾਲ ਵਿਚ, ਜਿੰਨੇ ਵੀ ਆਜ਼ਾਦੀ ਦੇ ਸੰਗਰਾਮ ਛਿੜੇ, ਉਨ੍ਹਾਂ ਸਭ ਵਿਚ ਨਾਮਧਾਰੀਆਂ ਦਾ ਨਿੱਗਰ ਯੋਗਦਾਨ ਵੇਖਿਆ ਜਾ ਸਕਦਾ ਹੈ। ਹਿੰਦੁਸਤਾਨ ਦੀ ਆਜ਼ਾਦੀ ਦੀਆਂ ਲਹਿਰਾਂ ਦੇ ਪ੍ਰਕਰਣ ਵਿਚ ਨਾਮਧਾਰੀਆਂ ਦਾ ਹਿੱਸਾ, ਕੋਈ ਘੱਟ ਮਹੱਤਤਾ ਵਾਲਾ ਨਹੀਂ ਹੈ। ਸਿੱਖਾਂ ਵੱਲੋਂ ਚਲਾਏ ਗਏ ਮੋਰਚਿਆਂ, ਭਾਵੇਂ ਗੁਰਦੁਆਰਾ ਰਕਾਬਗੰਜ ਦਾ ਮੋਰਚਾ ਹੋਵੇ ਜਾਂ 'ਗੁਰੂ ਕੇ ਬਾਗ' ਦਾ ਮੋਰਚਾ, ਕੂਕਿਆਂ ਵੱਲੋਂ ਪਾਇਆ ਗਿਆ ਹਿੱਸਾ, ਭਾਰਤ ਦੇ ਇਤਿਹਾਸ ਦਾ ਅਭੁੱਲ ਵਿਰਸਾ ਹੈ।'' (ਪੰਨਾ: 33)।

ਇਸੇ ਸੰਦਰਭ ਵਿਚ ਸੂਬਾ ਸੁਰਿੰਦਰ ਕੌਰ ਖਰਲ ਦਾ ਲੇਖ ''ਅੰਮ੍ਰਿਤਸਰ ਸਾਕੇ ਦੇ ਨਾਮਧਾਰੀ ਸ਼ਹੀਦ'' (ਇਤਿਹਾਸ ਅਤੇ ਬੰਸਾਵਲੀਆਂ) ਵੀ ਪੜ੍ਹਣ ਦੇ ਲਾਇਕ ਹੈ। 'ਕੂਕਾ ਅੰਦੋਲਨ ਦਾ ਇਤਿਹਾਸ' (ਸੰਖੇਪ ਵਿਚ) 'ਚ ਬੀਬੀ ਖਰਲ ਹੁਰਾਂ ਨੇ, ਇਸ ਮਹੱਤਵਪੂਰਨ ਤੱਥ (fact) ਨੂੰ ਉਚੇਚੇ ਤੌਰ 'ਤੇ ਕੇਂਦਰਿਤ ਕੀਤਾ ਹੈ ਕਿ ''ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ, ਅੰਗ੍ਰੇਜ਼ਾਂ ਦੀ 'ਪਾੜੋ ਤੇ ਰਾਜ ਕਰੋ' (Divide & Rule) ਦੀ ਕੁਟਿਲ ਨੀਤੀ ਦੇ ਵਿਰੁੱਧ, 'ਜੁੜੋ ਤੇ ਲੜੋ' (Unite & Fight) ਦੀ ਨੀਤੀ ਦਾ ਐਲਾਨ ਕੀਤਾ।'' (ਪੰਨਾ : 17)। ਕਿਵੇਂ, ਬਰੂੱਚੜਖ਼ਾਨਿਆਂ 'ਤੇ ਹਮਲਾ ਕਰਕੇ, ਨਾਮਧਾਰੀਆਂ ਨੇ, ਅੰਗਰੇਜ਼ਾਂ ਨਾਲ਼ ਸਿੱਧੀ ਟੱਕਰ ਲਈ, ਦਾ ਬਿਰਤਾਂਤ, ਇੱਥੇ ਪੂਰੇ ਵਿਸਥਾਰ ਨਾਲ਼ ਪੇਸ਼ ਕੀਤਾ ਗਿਆ ਹੈ। ਸੋ, ਜ਼ਾਹਿਰ ਹੈ ਕਿ ਇਨ੍ਹਾਂ ਸਾਰੀਆਂ ਨਾਮਧਾਰੀ ਸ਼ਹਾਦਤਾਂ ਦੇ ਪਿਛੋਕੜ ਵਿਚ, ਮੂਲ 'ਸਿੱਖੀ ਜਜ਼ਬਾ ਹੀ ਕਾਰਜਸ਼ੀਲ ਸੀ।

ਇਹ ਗੱਲ ਵੱਖਰੀ ਹੈ ਕਿ ਸਿੱਖ ਗੁਰੂ ਸਾਹਿਬਾਨ ਦਾ ਸਮਾਂ, 'ਮੱਧਕਾਲ' (medieval period) ਦਾ ਸੀ ਅਤੇ ਨਾਮਧਾਰੀ ਪੰਥ ਦਾ ਸਮਾਂ, 'ਆਧੁਨਿਕ-ਕਾਲ' (modern period) ਦੇ ਆਰੰਭ ਅਤੇ ਉਸ ਤੋਂ ਮਗਰੋਂ ਦਾ ਹੈ। ਦੋਹਾਂ ਦੇ ਸਮਾਜ-ਸਭਿਆਚਾਰਕ ਤੇ ਰਾਜਨੀਤਕ ਪ੍ਰਸੰਗ ਵੀ ਵੱਖੋ ਵੱਖਰੇ ਸਨ। ਸਿੱਖ ਗੁਰੂ ਸਾਹਿਬਾਨ ਦਾ ਸਾਰਾ ਸੰਘਰਸ਼, ਅਰਬ ਦੇਸ਼ਾਂ ਤੋਂ ਹਮਲਾਵਰ ਬਣਕੇ ਆਏ, ਮੁਗ਼ਲਾਂ ਨਾਲ਼ (ਜਿਨ੍ਹਾਂ ਨੇ ਭਾਰਤ ਵਿਚ ਹਮਲੇ ਕਰਕੇ, ਬਾਦਸ਼ਾਹਤ ਕਾਇਮ ਕਰ ਲਈ ਹੋਈ ਸੀ।) ਸੀ ਅਤੇ ਮੁੱਢਲੇ ਨਾਮਧਾਰੀ ਸਤਿਗੁਰੂ ਬਾਬਾ ਰਾਮ ਸਿੰਘ ਜੀ ਦਾ ਸਾਰਾ ਸੰਘਰਸ਼, ਸੱਤ ਸਮੁੰਦਰੋਂ ਪਾਰੋਂ, ਇੰਗਲੈਂਡ ਤੋਂ ਆਏ, ਅੰਗਰੇਜ਼ਾਂ ਨਾਲ਼ ਸੀ, ਜਿਨ੍ਹਾਂ ਨੇ 'ਈਸਟ ਇੰਡੀਆ ਕੰਪਨੀ' ਰਾਹੀਂ, ਵਿਉਪਾਰ ਕਰਨ ਦੀ ਆੜ ਵਿਚ, ਆਪਣੀ ਕੂਟਨੀਤੀ ਰਾਹੀਂ, ਸਮੁੱਚੇ ਭਾਰਤ ਉਪਰ ਆਪਣੀ ਹਕੂਮਤ ਕਾਇਮ ਕਰ ਲਈ ਹੋਈ ਸੀ। ਜਿਵੇਂ ਕਿ ਪਹਿਲਾਂ ਵੀ ਸੰਕੇਤ ਮਾਤਰ ਜ਼ਿਕਰ ਕੀਤਾ ਗਿਆ ਹੈ ਕਿ ਪੰਜਾਬ, ਸਭ (ਭਾਰਤ ਦੇ ਸਾਰੇ ਰਾਜਾਂ) ਤੋਂ ਮਗਰੋਂ ਜਾ ਕੇ, ਅੰਗਰੇਜ਼ੀ ਹਕੂਮਤ ਦੇ ਅਧੀਨ ਆਇਆ। ਇਸ ਦਾ ਵੱਡਾ ਕਾਰਨ, ਪੰਜਾਬੀ ਸੁਭਾਅ ਦਾ ਆਕਰਮਕ ਰੱਵਈਆ ਵੀ ਸੀ। ਜ਼ਿਕਰਯੋਗ ਹੈ ਕਿ ਜਿਸ ਨੂੰ ਅਸੀਂ 'ਪੰਜਾਬੀ ਸਭਿਆਚਾਰ' (Punjabi culture) ਕਹਿੰਦੇ ਹਾਂ ਅਤੇ 'ਪੰਜਾਬੀਅਤ' ਕਹਿੰਦੇ ਹਾਂ, ਉਸ ਦਾ ਅਸਲ ਮੁਹਾਂਦਰਾ, ਮੱਧਕਾਲ ਵਿਚ ਹੀ ਬਣਿਆ ਸੀ। ''ਦੋ ਪੈਰ ਘੱਟ ਤੁਰਨਾ, ਤੁਰਨਾ ਸੜਕ ਦੇ ਨਾਲ਼ '', ''ਪੰਜਾਬ

***ਨਾਮਧਾਰੀ ਪੰਥ, ਕਦੋਂ ਤੇ ਕਿਵੇਂ ਹੋਂਦ ਵਿਚ ਆਇਆ? ਇਸ ਪੰਥ ਵਿਚ ਆਸਥਾ ਰੱਖਣ ਵਾਲ਼ਿਆਂ ਨੂੰ, 'ਕੂਕੇ' ਕਿਉਂ ਕਿਹਾ ਜਾਂਦਾ ਹੈ? ਨਾਮਧਾਰੀ ਪੰਥ ਵਿਚ 'ਦੇਹਧਾਰੀ ਗੁਰੂ' ਦੀ ਪ੍ਰਥਾ, ਹੁਣ ਤੀਕ ਕਿਉਂ ਜਾਰੀ ਹੈ? ਨਾਮਧਾਰੀ ਪੰਥ ਦਾ, ਸ਼ਾਨਾਮੱਤਾ ਇਤਿਹਾਸ ਕੀ ਹੈ? ਨਾਮਧਾਰੀ ਪੰਥ, ਬਾਕੀ ਦੇ ਸਿੱਖ ਭਾਈਚਾਰੇ ਨਾਲ਼ੋਂ, ਕਿੰਨ੍ਹਾਂ ਗੱਲਾਂ ਕਰਕੇ ਵੱਖਰਾ ਹੈ? ਨਾਮਧਾਰੀ ਪੰਥ ਦੀਆਂ, ਬਾਕੀ ਦੇ ਸਿੱਖ ਭਾਈਚਾਰੇ ਨਾਲ ਸਾਂਝਾਂ ਦਾ ਆਧਾਰ ਕੀ ਹੈ? ਨਾਮਧਾਰੀ ਪੰਥ ਨੇ, ਸਿੱਖ ਧਰਮ ਦੀ ਸਥਾਪਤ ਮਰਿਆਦਾ ਵਿਚਲੇ ਵਿਗਿਆਨਕ ਨਜ਼ਰੀਏ, ਸਾਧਾਰਣਤਾ (simplicity) ਤੇ ਸ਼ੁੱਧਤਾ ਨੂੰ, ਕਿਵੇਂ ਸਾਂਭ-ਸੰਭਾਲ ਕੇ ਰੱਖਿਆ ਹੋਇਐ? ਨਾਮਧਾਰੀ ਪੰਥ ਦਾ ਭਵਿੱਖ ਕੀ ਹੈ? 'ਵਿਸ਼ਵੀਕਰਨ' (globalisation) ਦੀਆਂ ਚੁਣੌਤੀਆਂ/ਵੰਗਾਰਾਂ ਦੇ ਪ੍ਰਤਿਉੱਤਰ (responses), ਨਾਮਧਾਰੀ ਪੰਥ ਕਿਵੇਂ ਦੇ ਰਿਹੈ? ਦਸਮ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਨੰਦੇੜ ਤੋਂ ਪਿੱਛੋਂ ਦਾ ਇਤਿਹਾਸ ਕੀ ਹੈ? ਗੁਰੂ ਗੋਬਿੰਦ ਸਿੰਘ ਜੀ ਦੇ, ਸੱਚਖੰਡ ਪਰਲੋਕ ਪਿਆਨਾ ਕਰਨ (ਜੋਤੀ ਜੋਤ ਸਮਾਉਣ) ਦੀ ਪ੍ਰਚਲਤ ਕਥਾ ਸੰਬੰਧੀ, ਬੁਨਿਆਦੀ ਮੱਤਭੇਦ ਕੀ ਹਨ? ਬਾਬਾ ਬਾਲਕ ਸਿੰਘ ਜੀ ਦਾ ਪਿਛੋਕੜ ਕੀ ਸੀ? ਗ਼ੈਰ-ਨਾਮਧਾਰੀ ਸਿੱਖ ਭਾਈਚਾਰੇ ਦਾ, 'ਸ਼ਬਦ ਗੁਰੂ' ਵਿਚ ਵਿਸ਼ਵਾਸ ਕਿਵੇਂ ਬੱਝਿਆ? ਆਦਿ, ਨਾਮਧਾਰੀ-ਇਤਿਹਾਸ ਨਾਲ਼ ਸੰਬੰਧਤ, ਕੁੱਝ ਬੁਨਿਆਦੀ ਕਿਸਮ ਦੇ ਸਵਾਲ ਹਨ। ਇਨ੍ਹਾਂ ਵਿਚੋਂ ਬਹੁਤੇ ਸਵਾਲਾਂ ਦੇ ਜਵਾਬ, ਦਿੱਤੇ ਜਾ ਚੁੱਕੇ ਹੋਏ ਹਨ। ਗਿਆਨੀ ਗਿਆਨ ਦੁਆਰਾ ਰਚਿਤ ਗ੍ਰੰਥ 'ਪੰਥ ਪਕਾਸ਼', ਡਾ. ਗੰਡਾ ਸਿੰਘ ਦੁਆਰਾ ਰਚਿਤ ਇਤਿਹਾਸ 'ਕੂਕਿਆਂ ਦੀ ਵਿਥਿਆ', ਤਰਨ ਸਿੰਘ ਵਹਿਮੀ ਦੁਆਰਾ ਰਚਿਤ 'ਜੱਸ-ਜੀਵਨ' (ਪਹਿਲੇ ਪੰਜ ਭਾਗ), ਕਿਰਪਾਲ ਸਿੰਘ ਕਸੇਲ ਰਚਿਤ 'ਤਵਾਰੀਖ਼ ਸੰਤ ਖ਼ਾਲਸਾ' (ਗੁਰ-ਇਤਿਹਾਸ) ਭਾਗ ਤੀਜਾ (1959-2012 ਈ. ਤੱਕ), ਸਵਰਨ ਸਿੰਘ ਵਿਰਕ ਦੁਆਰਾ ਰਚਿਤ 'ਕੂਕਾ ਲਹਿਰ ਦੇ ਅਮਰ ਨਾਇਕ' (ਦੋ ਭਾਗ), ਅਮਰ ਭਾਰਤੀ ਦੁਆਰਾ ਰਚਿਤ ਕਿਤਾਬਾਂ 'ਸ੍ਰੀ ਦਸਮੇਸ਼: ਨੰਦੇੜ ਪਿੱਛੋਂ', ਅਤੇ 'ਸਿੱਖ ਇਤਿਹਾਸ ਤੇ ਕੂਕੇ : ਤੁਲਨਾਤਮਕ ਅਧਿਅਨ', ਤਾਰਾ ਸਿੰਘ ਅਨਜਾਣ ਦੁਆਰ ਰਚਿਤ ਕਿਤਾਬ 'ਸਭਹਨ ਕੇ ਸਿਰਮੌਰ, ਜਸਵਿੰਦਰ ਸਿੰਘ ਹਿਸਟੋਰੀਅਨ ਦੁਆਰਾ ਰਚਿਤ ਪੁਸਤਕ Kuka Movement ਆਦਿ ਤੋਂ, ਇਸ ਵਿਚਾਰ ਦੀ ਪੁਸ਼ਟੀ, ਸਹਿਜੇ ਹੀ ਹੋ ਜਾਂਦੀ ਹੈ। ਇਸ ਕਾਰਜ ਵਿਚ 'ਵਰਤਮਾਨ ਹਿੰਦੁਸਤਾਨ' ਸੰਪਾ: ਸ੍ਰੀ ਸਰਬਸ਼ਕਤੀਮਾਨ, 'ਸਤਿਜੁਗ' ਮੁਖ ਸੰਪਾ. ਸ੍ਰ. ਹਰਵਿੰਦਰ ਸਿੰਘ ਹੰਸਪਾਲ ਅਤੇ 'ਵਰਿਆਮ' ਸੰਪਾ: ਡਾ. ਰਜਵੰਤ ਕੌਰ ਆਦਿ ਪੱਤ੍ਰਿਕਾਵਾਂ ਵਿਚ, ਅਕਸਰ ਪ੍ਰਕਾਸ਼ਤ ਹੁੰਦੇ ਲੇਖ ਵੀ, ਸਾਡੇ ਲਈ ਕਾਫੀ ਮਦਦਗਾਰ ਸਾਬਿਤ ਹੁੰਦੇ ਹਨ।***

ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ'', ''ਖਾਧਾ ਪੀਤਾ ਲਾਹੇ ਦਾ, ਰਹਿੰਦਾ ਅਹਿਮਦ ਸ਼ਾਹੇ ਦਾ'' ਵਰਗੀਆਂ ਕਹਾਵਤਾਂ ਉਦੋਂ ਤੋਂ ਲੈ ਕੇ ਹੁਣ ਤੀਕ ਪ੍ਰਚਲਤ ਹਨ। ਇਨ੍ਹਾਂ ਦੇ ਪਿਛੋਕੜ ਵਿਚ, ਪੰਜਾਬੀ-ਸੰਘਰਸ਼ ਦਾ, ਸਦੀਆਂ ਬੱਧੀ ਇਤਿਹਾਸ ਕਾਰਜਸ਼ੀਲ ਹੈ। ਪੰਜਾਬ ਰਾਜ (ਪ੍ਰਾਚੀਨ ਪੰਜਾਬ) ਦਾ ਰਾਹ ਰੋਕਣ ਵਿਚ, ਮਹਾਰਾਜਾ ਰਣਜੀਤ ਸਿੰਘ ਦੀ ਵੀ, ਵੱਡੀ ਭੂਮਿਕਾ ਮੰਨੀ ਜਾਂਦੀ ਹੈ।

**(ੳ) ਸ਼ਹਾਦਤ** : ਇਸ ਸੰਬੰਧ ਵਿਚ ਸ਼ਹਾਦਤਾਂ ਵਾਲ਼ਾ ਨੁਕ਼ਤਾ ਰਤਾ ਕੁ ਹੋਰ ਸਪੱਸ਼ਟਤਾ ਦੀ ਮੰਗ ਕਰਦਾ ਹੈ। ਜ਼ਿਕਰਯੋਗ ਹੈ ਕਿ 'ਸ਼ਹਾਦਤ' (martyrdom), ਸਿੱਖ ਧਰਮ ਦਾ ਆਪਣਾ ਨਿਵੇਕਲਾ ਸੰਕਲਪ ਹੈ। ਇਹ ਸੰਕਲਪ ਪਹਿਲਾਂ ਪ੍ਰਚਲਤ 'ਕੁਰਬਾਨੀ' ਤੇ 'ਬਲਿਦਾਨ' ਨਾਲ਼ੋਂ, ਬਿਲਕੁਲ ਵੱਖਰਾ ਸੰਕਲਪ ਹੈ। 'ਕੁਰਬਾਨੀ' ਤੇ 'ਬਲਿਦਾਨ' ਸੰਕਲਪਾਂ ਦੇ ਪਿਛੋਕੜ ਵਿਚ, ਕਿਸੇ ਹੋਰ ਜੀਵ (ਪਸ਼ੂ, ਪੰਛੀ, ਇਨਸਾਨ) ਦੀ ਬਲੀ ਜਾਂ ਕੁਰਬਾਨੀ ਦਾ ਵਿਚਾਰ, ਕੰਮ ਕਰ ਰਿਹਾ ਹੁੰਦਾ ਹੈ। ਜਦੋਂ ਕਿ 'ਸ਼ਹਾਦਤ' ਦਾ ਸੰਕਲਪ, ਇਨ੍ਹਾਂ ਤੋਂ ਵੱਖਰੇ ਅਰਥ ਰੱਖਦਾ ਹੈ। 'ਸ਼ਹਾਦਤ' ਹਾਸਿਲ ਕਰਨ ਵਾਲ਼ਾ ਸ਼ਖ਼ਸ, ਖ਼ੁੱਦ ਆਪ ਹੁੰਦਾ ਹੈ ਅਤੇ ਉਹ ਜਨ-ਮਾਨਸ ਦੇ ਕਲਿਆਣ ਜਾਂ ਰੱਖਿਆ ਵਾਸਤੇ , ਆਪਣੀ ਸ਼ਹਾਦਤ ਦਿੰਦਾ ਹੈ। ਮਸਲਨ, ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹਾਦਤ ਨੂੰ ਹੀ ਲਓ। ਜਦੋਂ ਕਿ 'ਬਲਿਦਾਨ' ਤੇ 'ਕੁਰਬਾਨੀ' ਦੇ ਪਿਛੋਕੜ ਵਿਚ, ਕਿਸੇ ਨਿੱਜੀ ਮਨੋ-ਕਾਮਨਾ ਦੀ ਪੂਰਤੀ ਦੀ ਧਾਰਣਾ, ਕੰਮ ਕਰ ਰਹੀ ਹੁੰਦੀ ਹੈ। ਸੋ, ਜਾਹਿਰ ਹੈ ਕਿ 'ਸ਼ਹਾਦਤ', 'ਬਲਿਦਾਨ', ਤੇ 'ਕੁਰਬਾਨੀ' ਨਾਲ਼ੋਂ, ਕਿਤੇ ਵੱਡਾ ਸੰਕਲਪ ਹੈ। ਹੁਣ ਜਦੋਂ, ਕਿਸੇ ਸ਼ੁੱਭ ਅਵਸਰ 'ਤੇ, ਨਾਰੀਅਲ ਤੋੜਿਆ ਜਾਂਦਾ ਹੈ ਤਾਂ ਇਸ ਦੇ ਪਿਛੋਕੜ ਵਿਚ, 'ਬਲਿਦਾਨੀ' ਜਾਂ 'ਕੁਰਬਾਨੀ' ਦੀ ਭਾਵਨਾ ਹੀ, ਅਚੇਤ ਰੂਪ ਵਿਚ ਛੁਪੀ ਹੁੰਦੀ ਹੈ। ਨਿੱਜੀ ਮਨੋ-ਕਾਮਨਾ ਦੀ ਪੂਰਤੀ, ਇਸ ਕਾਰਜ (ਨਾਰੀਅਲ ਤੋੜਨ) ਦਾ ਲਕਸ਼ ਹੁੰਦਾ ਹੈ। ਧਿਆਨ ਨਾਲ਼ ਵੇਖਿਆਂ ਪਤਾ ਚਲਦਾ ਹੈ ਕਿ ਨਾਰੀਅਲ, ਇਕ ਅਜਿਹਾ ਫ਼ੱਲ ਹੈ, ਜਿਸ ਦੇ ਬਾਹਰੀ ਰੂਪ ਵਿਚੋਂ, ਮਨੁੱਖ ਦੀ ਆਕ੍ਰਿਤੀ ਉੱਭਰਦੀ ਪ੍ਰਤੀਤ ਹੁੰਦੀ ਹੈ। ਸੋ, ਜ਼ਾਹਿਰ ਹੈ ਕਿ ਨਾਰੀਅਲ ਤੋੜਣ ਦੀ ਰਸਮ, 'ਪ੍ਰਤੀਕਾਤਮਕ' (symbolic) ਹੁੰਦੀ ਹੈ ਅਤੇ ਇਸ ਦੇ ਪਿਛੋਕੜ ਵਿਚ, ਕਿਸੇ ਜੀਵ ਦੇ 'ਬਲਿਦਾਨ' ਜਾਂ 'ਕੁਰਬਾਨੀ' ਵਾਲ਼ਾ ਵਿਸ਼ਵਾਸ ਹੀ ਕਾਰਜਸ਼ੀਲ ਹੁੰਦਾ ਹੈ।




ਇਉ 'ਸ਼ਹਾਦਤ', ਸਿੱਖ ਵਿਰਾਸਤ (heritage) ਦਾ ਇਕ ਮਹੱਤਵਪੂਰਨ ਅੰਗ ਬਣ ਗਈ। 'ਸ਼ਹਾਦਤ', ਭਾਵੇਂ ਪੁਰਾਤਨ ਸਮਿਆਂ ਵਾਲ਼ੀ ਹੋਵੇ ਅਤੇ ਜਾਂ ਫਿਰ, ਨਵੇਂ ਸਮਿਆਂ ਵਿਚਲੀ। ਸ਼ਹਾਦਤ ਤਾਂ, ਸ਼ਹਾਦਤ ਹੁੰਦੀ ਹੈ। ਇਸ ਦਾ ਕੋਈ ਹੋਰ ਬਦਲ ਨਹੀਂ ਹੁੰਦਾ। ਸਿੱਖ ਇਤਿਹਾਸ ਤਾਂ, ਸ਼ਹਾਦਤਾਂ ਨਾਲ਼ ਭਰਿਆ ਹੋਇਆ ਹੈ। ਦੂਜੇ ਸ਼ਬਦਾਂ ਵਿਚ, ਸਿੱਖ ਧਰਮ ਦੀ ਨੀਂਹ/ਬੁਨਿਆਦ ਹੀ, ਇਨ੍ਹਾਂ ਸ਼ਹਾਦਤਾਂ ਉਪਰ ਟਿਕੀ ਹੋਈ ਹੈ। ਸ਼ਹਾਦਤ ਦੇ ਨਾਲ਼ ਨਾਲ਼, ਹੋਰ ਵੀ ਬਹੁਤ ਕੁੱਝ 'ਸਿੱਖ ਵਿਰਾਸਤ' ਵਿਚ ਸ਼ਾਮਿਲ ਹੋਇਆ, ਜਿਸ ਨੇ ਇਸ ਵਿਰਾਸਤ ਨੂੰ, ਹੋਰ ਅਮੀਰ ਬਣਾਉਣ ਵਿਚ, ਅਹਿਮ ਭੂਮਿਕਾ ਨਿਭਾਈ। ਜਿਵੇਂ ਕਿ : -

**(ਅ) ਸੰਗੀਤ :** ਸਿੱਖ ਧਰਮ ਦੇ ਅੰਤਰਗਤ, ਸੰਗੀਤ ਨੂੰ, ਵਿਸ਼ੇਸ਼ ਮਹੱਤਵ ਹਾਸਿਲ ਹੈ। ਖ਼ਾਸ ਕਰਕੇ, ਤੰਤੀ ਸਾਜ਼ਾਂ ਨਾਲ਼ ਕੀਰਤਨ ਕਰਨ ਨੂੰ, ਪੁਰਾਤਨ ਸਮਿਆਂ ਤੋਂ, ਤਰਜੀਹ (priority) ਦਿੱਤੀ ਜਾਂਦੀ ਰਹੀ ਹੈ। ਬਾਣੀ ਦੇ ਸੰਗੀਤਬੱਧ ਗਾਇਣ ਨੂੰ 'ਕੀਰਤਨ' ਦੀ ਸੰਗਿਆ ਦਿੱਤੀ ਜਾਂਦੀ ਹੈ। ਜ਼ਿਕਰਯੋਗ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਬਹੁਤੀ ਬਾਣੀ, ਸੰਗੀਤਬੱਧ ਹੈ ਅਤੇ ਕਾਵਿਬੱਧ ਵੀ। ਡਾ. ਸਰਬਜਿੰਦਰ ਸਿੰਘ ਨੇ ਆਪਣੇ ਕਿਤਾਬਚੇ 'ਧੁਰ ਕੀ ਬਾਣੀ: ਸੰਪਾਦਨ ਜੁਗਤ' ਵਿਚ ਬਾਖ਼ੂਬੀ ਸਪੱਸ਼ਟ ਕੀਤਾ ਹੈ ਕਿ ਰਾਗ, ਸੰਗੀਤ ਦੀ ਬੁਨਿਆਦ ਹੈ ਅਤੇ ਸੰਗੀਤ ਦੇ ਮਹੱਤਵ ਤੋਂ, ਸਾਰੇ ਬਾਣੀਕਾਰ ਵਾਕਿਫ਼ ਸਨ। ਉਨ੍ਹਾਂ ਦਾ ਇਹ ਕਹਿਣਾ ਵੀ ਦਰੁਸਤ ਹੈ ਕਿ ''ਸਾਰੀਆਂ ਸੂਖ਼ਮ ਕਲਾਵਾਂ ਵਿਚੋਂ, ਸੰਗੀਤ ਸਿਖ਼ਰ 'ਤੇ ਆਉਂਦਾ ਹੈ, ਕਿਉਂਕਿ, ਇਹ ਮਨੁੱਖ ਨੂੰ, ਵਿਸਮਾਦ ਵਿਚ ਲੈ ਜਾਂਦਾ ਹੈ। ਸੰਗੀਤ ਦਾ ਪ੍ਰਭਾਵ ਅਜਿਹਾ ਹੁੰਦਾ ਹੈ ਕਿ ਰਾਹ ਚਲਦੇ ਰਾਹੀਆਂ ਦੇ - ਪੈਰ, ਆਪ-ਮੁਹਾਰੇ ਰੁੱਕ ਜਾਂਦੇ ਹਨ, ਪੰਛੀ ਖੰਭ ਮਾਰਨਾ ਛੱਡ ਦਿੰਦੇ ਹਨ। ਜਿਵੇਂ ਸਾਨੂੰ ਪਤਾ ਹੀ ਹੈ ਕਿ ਗੁਰੂ ਨਾਨਕ ਪਾਤਸ਼ਾਹ ਦੇ ਸ਼ਬਦ ਅਤੇ ਮਰਦਾਨੇ ਦੀ ਰਬਾਬ, ਹਮੇਸ਼ਾਂ ਅੰਗ-ਸੰਗ ਰਹੇ। ਇਸ ਤੋਂ ਇਲਾਵਾ ਸੰਗੀਤ ਦਾ ਸੰਬੰਧ, ਮਨੁੱਖ ਦੀ ਮਨੋ-ਦਸ਼ਾ ਨਾਲ਼ ਵੀ ਹੈ। ਜਿਵੇਂ ਮਨੋਦਸ਼ਾ ਬਦਲਦੀ ਹੈ, ਉਸੇ ਤਰ੍ਹਾਂ, ਰਾਗਾਂ ਦੇ ਗਾਉਣ ਦਾ ਸਮਾਂ ਵੀ ਬਦਲਦਾ ਹੈ। ਇਸੇ ਲਈ, ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਨੂੰ ਬਹੁਤ ਮਹੱਤਤਾ ਦਿੱਤੀ ਗਈ ਹੈ।'' (ਪੰਨਾ: 19)

**(ੲ) ਗੁਰਬਾਣੀ :** ਮੱਧਕਾਲੀਨ 'ਸ਼ਬਦ ਸਭਿਆਚਾਰ' ਦੇ ਅੰਤਰਗਤ, 'ਗੁਰਬਾਣੀ' ਨੂੰ ਇਕ ਬਹੁਤ ਵੱਡੀ ਅਧਿਆਤਮਕ ਪ੍ਰਾਪਤੀ ਵਜੋਂ ਗ੍ਰਹਿਣ ਕੀਤਾ ਗਿਆ ਹੈ। ਇਤਿਹਾਸਕ ਤੌਰ 'ਤੇ ਸਮੁੱਚਾ ਮੱਧਕਾਲ, ਲੜਾਈਆਂ-ਝਗੜਿਆਂ, ਜੰਗਾਂ-ਯੁੱਧਾਂ, ਦਾਬਿਆਂ ਅਤੇ ਉਨ੍ਹਾਂ ਦੇ 'ਪ੍ਰਤਿਉੱਤਰਾਂ' (responses) ਦਾ ਸਮਾਂ ਹੈ। ਅਜਿਹੇ ਸੰਕਟਾਂ ਨਾਲ਼ ਭਰੇ ਨਾਜ਼ੁਕ ਸਮੇਂ ਵਿਚ, 'ਗੁਰਬਾਣੀ' ਦਾ ਰਚੇ ਜਾਣਾ ਅਤੇ ਉਸ ਦਾ ਬੀੜ ਦੇ ਰੂਪ ਵਿਚ, ਵਿਧੀਵੱਤ ਸੰਕਲਨ ਹੋ ਜਾਣਾ, ਕਿਸੇ ਚਮਤਕਾਰ ਤੋਂ ਘੱਟ ਗੱਲ ਨਹੀਂ ਮੰਨੀ ਜਾ ਸਕਦੀ। ਜ਼ਿਕਰਯੋਗ ਹੈ ਕਿ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ, ਉਦੋਂ ਤੀਕ ਇਕੱਤਰ ਹੋਈ ਸਾਰੀ ਬਾਣੀ ਨੂੰ, ਇਕ ਖ਼ਾਸ ਤਰਤੀਬ ਦੇ ਤਹਿਤ, ਸੰਪਾਦਤ ਕੀਤਾ। ਇਸ ਕਾਰਜ ਲਈ, ਉਸ ਵਕ਼ਤ ਦੀ ਹਕੂਮਤ (ਮੁਗ਼ਲ ਬਾਦਸ਼ਾਹ ਜਹਾਂਗੀਰ) ਵੱਲੋਂ, ਆਪ ਜੀ ਨੂੰ ਬਹੁਤ ਅਮਾਨਵੀ ਤਸੀਹੇ ਦੇ ਕੇ, ਸ਼ਹੀਦ ਕੀਤਾ ਗਿਆ। ਸਮੁੱਚੀ ਸਿੱਖ ਪਰੰਪਰਾ ਦੇ ਅੰਤਰਗਤ, ਆਪ ਜੀ ਨੂੰ, **'ਸ਼ਹੀਦਾਂ ਦੇ ਸਿਰਤਾਜ'** ਅਤੇ **'ਲਾਸਾਨੀ ਸ਼ਹੀਦ'** ਮੰਨਿਆ ਜਾਂਦਾ ਹੈ। ਇਸ ਪਾਵਨ ਗ੍ਰੰਥ ਵਿਚ, ਤਕਰੀਬਨ 500 ਸਾਲਾਂ (12ਵੀਂ ਤੋਂ 17 ਵੀਂ ਸਦੀ ਈਸਵੀ) ਦੇ ਦੌਰਾਨ, ਭਾਰਤ ਦੇ ਭਿੰਨ ਭਿੰਨ ਇਲਾਕਿਆਂ/ ਰਾਜਾਂ ਨਾਲ਼ ਸੰਬੰਧਤ ਭਗਤਾਂ, ਸੂਫ਼ੀਆਂ, ਸੰਤਾਂ, ਗੁਰੂਆਂ ਤੇ ਹੋਰ ਮਹਾਪੁਰਖਾਂ ਦੇ ਪਵਿੱਤਰ ਕਲਾਮ ਨੂੰ, ਇਕ ਕਸਵੱਟੀ 'ਤੇ ਪਰਖ ਕੇ, ਸ਼ਾਮਿਲ ਕੀਤਾ ਗਿਆ ਹੈ। ਨਤੀਜੇ ਵਜੋਂ, ਇਸ ਗ੍ਰੰਥ ਵਿਚ, ਇਕ ਤੋਂ ਵੱਧ ਭਾਸ਼ਾਵਾਂ, ਧਾਰਮਕ -ਅਕ਼ੀਦਿਆਂ, ਸਭਿਆਚਾਰਕ-ਇਕਾਈਆਂ ਦਾ, ਅਨੋਖਾ ਸੰਗਮ ਹੋਇਆ, ਵੇਖਣ ਨੂੰ ਮਿਲਦਾ ਹੈ। ਪਰ, ਇਸ ਸਭ ਕੁੱਝ ਦੀ ਪ੍ਰਗਟਾਅ-ਸ਼ੈਲੀ, ਗੁਰਮੁਖੀ ਲਿਪੀ ਵਿਚ ਹਾਜ਼ਰ ਹੈ। ਇਸ ਹਿਸਾਬ ਨਾਲ਼ , ਗੁਰੂ ਗ੍ਰੰਥ ਸਾਹਿਬ ਦੀ ਬੀੜ 'ਚ 06 ਸਿੱਖ ਗੁਰੂ ਸਾਹਿਬਾਨ (ਪਹਿਲੇ ਪੰਜ ਅਤੇ ਨੌਵੇਂ ਗੁਰੂ), 15 ਭਗਤਾਂ, 11 ਭਟਾਂ ਅਤੇ 4 ਗੁਰਸਿੱਖਾਂ ਦੀ ਬਾਣੀ ਸ਼ਾਮਿਲ ਹੈ। ਇਉਂ, ਇਨ੍ਹਾਂ ਬਾਣੀਕਾਰਾਂ ਦੀ ਗਿਣਤੀ, 36 ਬਣਦੀ ਹੈ। ਇਸ ਪਾਵਨ ਗ੍ਰੰਥ ਵਿਚ ਦਰਜ਼ ਬਾਣੀ ਸੰਬੰਧੀ,

ਡਾ. ਸਰਬਜਿੰਦਰ ਸਿੰਘ ਦੀ ਇਹ ਟਿੱਪਣੀ, ਇੱਥੇ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹੈ:

''ਇਸ ਤਰ੍ਹਾਂ, ਇਹ ਸੰਸਾਰ ਦਾ ਪਹਿਲਾ ਅਜਿਹਾ ਧਰਮ-ਗ੍ਰੰਥ ਹੈ, ਜਿਸ ਵਿਚ ਨਾ ਕੇਵਲ ਵੱਖ ਵੱਖ ਧਰਮਾਂ, ਸਗੋਂ ਵੱਖ-ਵੱਖ ਸਭਿਆਚਾਰਾਂ, ਬੋਲੀਆਂ ਅਤੇ ਜਾਤਾਂ ਦੇ ਮਨੁੱਖਾਂ ਨੂੰ ਥਾਂ ਦੇ ਕੇ, ਮਾਨਵ-ਸਨਮਾਨ ਨੂੰ, ਸ਼ਿਖ਼ਰ 'ਤੇ ਪਹੁੰਚਾਇਆ ਗਿਆ ਹੈ। ਇਸ ਧਰਮ-ਗ੍ਰੰਥ ਵਿਚ ਬਾਣੀ ਅੰਕਿਤ ਕਰਨ ਦੀ ਇਕੋ-ਇਕ ਕਸਵੱਟੀ, ਗੁਰੂ ਨਾਨਕ ਪਾਤਿਸ਼ਾਹ ਦੇ ਸਿਧਾਂਤ ਸਨ, ਨਾ ਕਿ ਜਾਤੀ ਉਤਮਤਾ। ਇਸੇ ਕਰਕੇ ਹੀ, ਜਿੱਥੇ ਭਗਤ ਰਵਿਦਾਸ ਜੀ (ਕਿੱਤੇ ਵਜੋਂ) ਚਮਾਰ ਜਾਤੀ ਨਾਲ਼ ਸੰਬੰਧਤ ਹਨ, ਉੱਥੇ ਭਾਈ ਰਾਮਾਨੰਦ ਜੀ, ਬ੍ਰਾਹਮਣ ਹਨ। ਪਰ, ਗੁਰੂ ਘਰ, ਜਨਮ-ਉੱਤਮਤਾ ਨੂੰ ਨਕਾਰਦਾ ਹੈ ਅਤੇ ਬੌਧਿਕ-ਉੱਤਮਤਾ ਨੂੰ ਪ੍ਰਵਾਨ ਕਰਦਾ ਹੈ।''

('ਧੁਰ ਕੀ ਬਾਣੀ: ਸੰਪਾਦਨ ਜੁਗਤ', ਪੰਨਾ : 22 )

ਇਉਂ, ਇਹ ਇਕ ਅਜਿਹਾ ਧਾਰਮਕ-ਗ੍ਰੰਥ ਹੈ, ਜਿਸ ਵਿਚਲਾ ਫ਼ਲਸਫ਼ਾ, 'ਮਾਨਵ ਮੁਕਤੀ' (human emancipation) ਦੇ ਦਰਵਾਜ਼ੇ ਖੋਲ੍ਹਦਾ ਹੈ ਅਤੇ ਸਾਨੂੰ 'ਸੰਜੁਗਤ' (integrate) ਕਰਨ ਵਿਚ, ਅਹਿਮ ਭੂਮਿਕਾ ਨਿਭਾਉਂਦਾ ਹੈ। ਮਨੁੱਖ-ਜਾਤੀ ਦੀ 'ਬੰਦ ਖਲਾਸੀ' ਦੇ ਸੁਨੇਹੇ ਨਾਲ਼ ਲਬਰੇਜ਼, ਇਹ ਪਾਵਨ ਗ੍ਰੰਥ, ਉੱਚੀਆਂ ਕਦਰਾਂ-ਕੀਮਤਾਂ ਨੂੰ ਸਿਰਜਣ, ਨੈਤਿਕਤਾ ਤੇ ਸਦਾਚਾਰ ਦੇ ਅਮਲ ਨੂੰ ਅਪਣਾਉਣ ਦਾ, ਸੰਦੇਸ਼ ਦੇਂਦਾ ਹੈ। ਇਸ ਗ੍ਰੰਥ ਵਿਚ ਸਾਮਿਲ ਬਾਣੀ, 'ਜ਼ਿੰਦਗੀ' ਤੇ 'ਮੌਤ ਨੂੰ, ਇੱਕੋ ਜਿਹਾ ਜਾਣਨ ਦਾ ਸੁਨੇਹਾ ਦੇਂਦੀ ਹੈ। ਸਿੱਖ ਧਰਮ ਵਿਚਲਾ 'ਸ਼ਹਾਦਤ' ਦਾ ਸੰਕਲਪ, ਅਜਿਹੀਆਂ ਹੀ ਕੁੱਝ ਫ਼ਲਸਫ਼ਕ / ਦਾਰਸ਼ਨਿਕ ਨੀਹਾਂ 'ਤੇ ਉਸਰਿਆ ਪ੍ਰਤੀਤ ਹੁੰਦਾ ਹੈ।

ਜਿਵੇਂ ਕਿ ਪਹਿਲਾਂ ਵੀ ਜ਼ਿਕਰ ਕੀਤਾ ਗਿਆ ਹੈ ਕਿ ਸਿੱਖ ਧਰਮ ਵਿਚ ਸੰਗੀਤ ਨੂੰ, ਵਿਸ਼ੇਸ਼ ਮਹੱਤਵ ਹਾਸਿਲ ਹੈ। ਰਾਗਾਂ ਨੂੰ, ਸੰਗੀਤ ਦੀ ਬੁਨਿਆਦ ਮੰਨਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਬਾਣੀ ਦਾ ਵੱਡਾ ਭਾਗ, ਸੰਗੀਤਬੱਧ ਹੈ। ਰਾਗ, ਇਸ ਗ੍ਰੰਥ ਦੀ ਵੱਡੀ 'ਸੰਪਾਦਨ ਜੁਗਤ' ਹੈ। ਭਾਵ, ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਬਾਣੀ ਨੂੰ, ਰਾਗਾਂ ਅਨੁਸਾਰ ਤਰਤੀਬ ਦਿੱਤੀ ਗਈ ਹੈ। ਇਨ੍ਹਾਂ ਰਾਗਾਂ ਦੀ ਗਿਣਤੀ, ਇਕੱਤੀ ਹੈ। ਇਸ ਸੰਬੰਧ ਵਿਚ ਇਹ ਵੀ ਜ਼ਿਕਰਯੋਗ ਹੈ ਕਿ :

''ਗੁਰੂ ਸਾਹਿਬਾਨ ਦੀ ਸਮੁੱਚੀ ਬਾਣੀ, 'ਨਾਨਕ' ਛਾਪ ਹੇਠ ਦਰਜ਼ ਹੈ। ਪਰ, ਇਹ ਦੱਸਣ ਲਈ ਕਿ ਕਿਹੜੀ ਬਾਣੀ, ਕਿਹੜੇ ਗੁਰੂ ਸਾਹਿਬ ਦੀ ਹੈ, 'ਮਹਲਾ' ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਉਦਾਹਰਣ ਵਜੋਂ, ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਅੱਗੇ 'ਮਹਲਾ '', ਪੰਜਵੇਂ ਗੁਰੂ ਸਾਹਿਬ ਦੀ ਬਾਣੀ ਅੱਗੇ 'ਮਹਲਾ ' ਆਦਿ। .... (ਗੁਰੂ ਨਾਨਕ ਸਾਹਿਬ ਦੀ ਦਸਵੀਂ ਜੋਤ, ਗੁਰੂ ਗੋਬਿੰਦ ਸਿੰਘ ਜੀ ਨੇ, ਨੌਵੇਂ ਪਾਤਸ਼ਾਹ ਦੀ ਬਾਣੀ ਬਾਅਦ ਵਿਚ ਦਰਜ਼ ਕੀਤੀ)।''

('ਧੁਰ ਕੀ ਬਾਣੀ: ਸੰਪਾਦਨ ਜੁਗਤ', ਪੰਨਾ : 23)

ਇਸ ਸੰਬੰਧ ਵਿਚ, 'ਦਸਮ ਗ੍ਰੰਥ' ਦਾ ਜ਼ਿਕਰ ਕਰਨਾ, ਜ਼ਰੂਰੀ ਬਣਦਾ ਹੈ। ਇਸ ਗ੍ਰੰਥ ਵਿਚ ਸ਼ਾਮਿਲ ਕੁੱਝ ਰਚਨਾਵਾਂ ਨੂੰ, 'ਸਿੱਖ ਪਰੰਪਰਾ' ਨੇ, 'ਗੁਰਬਾਣੀ' ਵਜੋਂ ਸਵਿਕਾਰ ਕੀਤਾ ਹੋਇਆ ਹੈ। ਭਾਵੇਂ ਉਹ, ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਨਹੀਂ ਹਨ। ਮੂਲ ਰੂਪ ਵਿਚ ਇਹ ਬਾਣੀਆਂ, 'ਦਸਮ ਗ੍ਰੰਥ' ਦਾ ਹਿੱਸਾ ਹਨ। ਆਪਣੀ ਪੁਸਤਕ **'ਸਾਹਿਤ-ਸੰਰਚਨਾ: ਸਿਸਟਮ ਅਤੇ ਪ੍ਰਵਚਨ'** ਨਾਲ਼ ਸੰਬੰਧਤ ਲੇਖ **''ਚੰਡੀ ਦੀ ਵਾਰ ਵਿਚ ਮਿਥ ਦਾ ਰੂਪਾਂਤਰਣ''** (ਪੰਨੇ: 23-36) ਵਿਚ, ਮੈਂ ਬਾਖ਼ੂਬੀ ਸਪੱਸ਼ਟ ਕੀਤਾ ਹੈ ਕਿ 'ਦਸਮ ਗ੍ਰੰਥ' ਵਿਚ ਸ਼ਾਮਿਲ ਰਚਨਾਵਾਂ ਨੂੰ ਲੈ ਕੇ, ਕੁੱਝ ਸਿੱਖ ਵਿਦਵਾਨਾਂ ਵਿਚਾਲੇ, ਤਿੱਖੇ ਮੱਤਭੇਦ ਰਹੇ ਹਨ। ਇੱਥੇ ਇਹ ਵੀ ਤਫ਼ਸੀਲ (detail) ਸਹਿਤ ਸਪੱਸ਼ਟ ਕੀਤਾ ਗਿਆ ਹੈ ਕਿ ਸਮੇਂ ਸਮੇਂ ਇਸ ਗ੍ਰੰਥ ਦੇ ਨਾਂ, ਬਦਲਦੇ ਰਹੇ ਹਨ। ਜਿਵੇਂ ਕਿ :

'' 'ਦਸਮ ਗ੍ਰੰਥ' ਸਿਰਲੇਖ ਹਾਸਿਲ ਕਰਨ ਤੋਂ ਪਹਿਲਾਂ 'ਬਚਿੱਤਰ ਨਾਟਕ' ਅਤੇ 'ਦਸਮ ਪਾਤਸ਼ਾਹ ਦਾ ਗ੍ਰੰਥ', ਇਸ ਗ੍ਰੰਥ ਦੇ ਦੋ ਨਾਂ, ਭਿੰਨ-ਭਿੰਨ ਸਮਿਆਂ ਵਿਚ ਪ੍ਰਚਲਤ ਹੋਏ। ਮਗਰੋਂ, 'ਸ੍ਰੀ ਦਸਮ ਗ੍ਰੰਥ' ਅਤੇ 'ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ' ਨਾਂ ਵੀ ਪ੍ਰਚਲਤ ਹੋਏ।...'ਦਸਮ ਗ੍ਰੰਥ' ਵਿਚ ਦਰਜ਼ ਬਾਕੀ ਦੀਆਂ ਰਚਨਾਵਾਂ ਬਾਰੇ, ਵਿਦਵਾਨਾਂ ਦੇ ਮੱਤਭੇਦ ਕੁੱਝ ਵੀ ਹੋਣ, ਲੱਗਭਗ ਸਾਰੇ ਵਿਦਵਾਨ ਇਸ ਸੰਬੰਧੀ ਇਕਮੱਤ ਹਨ ਕਿ 'ਚੰਡੀ ਦੀ ਵਾਰ', ਗੁਰੂ ਗੋਬਿੰਦ ਸਿੰਘ ਜੀ ਦੀ ਹੀ ਰਚਨਾ ਹੈ। ਸਿੱਖਾਂ ਦੀ ਪ੍ਰਤੀਨਿਧ ਸੰਸਥਾ 'ਸਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਵੀ, ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਪ੍ਰਵਾਨ ਕੀਤਾ ਹੈ। ਕਮੇਟੀ ਵੱਲੋਂ ਪ੍ਰਕਾਸ਼ਤ 'ਦਸ ਗ੍ਰੰਥੀ' (1995) ਨਾਮਕ ਉਪ-ਗ੍ਰੰਥ ਵਿਚ : ਜਾਪੁ ਸਾਹਿਬ, ਸ਼ਬਦ ਪਾ. 10, ਅਕਾਲ ਉਸਤਤਿ, ਬਚਿੱਤ੍ਰ ਨਾਟਕ, ਚੰਡੀ ਚਰਿਤ੍ਰ (1), ਚੰਡੀ ਰਚਿਤ੍ਰ (2), ਚੰਡੀ ਦੀ ਵਾਰ, ਗਿਆਨ ਪ੍ਰਬੋਧ ਆਦਿ ਰਚਨਾਵਾਂ ਦਾ ਦਰਜ਼ ਹੋਣਾ, ਇਸ ਵਿਚਾਰ ਦੀ ਪੁਸ਼ਟੀ ਕਰਦਾ ਹੈ।'' (ਪੰਨੇ : 24-25) ਖ਼ੈਰ ! ਇਸ ਮਸਲੇ ਵਿਚ ਉਲਝਣ ਦੀ ਥਾਵੇਂ, ਇਤਨਾ ਕੁ ਸੰਕੇਤ ਕਰ ਦੇਣਾ ਹੀ ਕਾਫੀ ਹੈ।

**(ਸ) ਸਭਿਆਚਾਰਕ ਕ੍ਰਾਂਤੀ ਦਾ ਐਲਾਨ :**

***''ਨਾਮਧਾਰੀ ਪੰਥ, ਦੋਹਾਂ ਹੀ ਗ੍ਰੰਥ ਸਾਹਿਬਾਂ ਦੀ ਬਾਣੀ ਨੂੰ, ਗੁਰੂ ਕ੍ਰਿਤ ਮੰਨਕੇ, ਸਿਰ ਝੁਕਾਉਂਦਾ ਹੈ ਅਤੇ ਗੁਰੂ ਹੁਕਮ ਜਾਣ ਕੇ, ਪੜ੍ਹਦਾ ਹੈ।'' ਇੱਥੇ ਹੀ ਬਸ ਨਹੀਂ, ਜਦੋਂ ਗੁਰੂ ਗ੍ਰੰਥ ਸਾਹਿਬ ਨੂੰ, ਬਾਅਦਬ ਪੰਡਾਲ ਜਾਂ ਹਾਲ ਵਿਚ ਲਿਆਇਆ ਜਾਂਦਾ ਹੈ, ਤਾਂ ਉਸ ਵਕ਼ਤ, ਸਮੇਤ ਨਾਮਧਾਰੀ ਸਤਿਗੁਰੂ (ਜੇਕਰ ਉੱਥੇ ਹਾਜ਼ਰ ਹੋਣ), ਸਾਰੀ ਸੰਗਤ, ਸਤਿਕਾਰ ਵਜੋਂ ਖੜ੍ਹੀ ਹੋ ਜਾਂਦੀ ਹੈ। ਜਦੋਂ ਕੜਾਹ ਪ੍ਰਸ਼ਾਦ ਦੀ ਦੇਗ਼, ਪੰਡਾਲ ਜਾਂ ਹਾਲ ਵਿਚ ਲਿਆਈ ਜਾਂਦੀ ਹੈ, ਉਦੋਂ ਵੀ ਸਾਰੇ, ਸਤਿਕਾਰ ਵਜੋਂ ਖੜ੍ਹੇ ਹੋ ਜਾਂਦੇ ਹਨ। ਇੱਥੇ ਹੀ ਬਸ ਨਹੀਂ, ਸ੍ਰੀ ਅਖੰਡ ਪਾਠ ਦੀ ਪੁਰਾਤਨ ਮਰਿਆਦਾ ਦਾ ਵੀ, ਨਾਮਧਾਰੀ ਪੰਥ ਅੰਦਰ, ਪੂਰੀ ਸਖ਼ਤੀ ਨਾਲ਼ ਪਾਲਨ ਕੀਤਾ ਜਾਂਦਾ ਹੈ। ਕਿਉਂਕਿ, ਨਾਮਧਾਰੀ ਪੰਥ, ਸਿੱਖ ਧਰਮ ਦੀ ਇਕ ਮਹੱਤਵਪੂਰਨ ਸ਼ਾਖ਼ਾ ਹੈ, ਇਸ ਲਈ, ਇਸ ਦਾ ਬਹੁਤ ਕੁੱਝ, ਬਾਕੀ ਦੇ ਸਿੱਖ ਭਾਈਚਾਰੇ ਨਾਲ ਮਿਲ਼ਦਾ-ਜੁਲਦਾ ਹੈ। ਮੋਟੇ ਤੌਰ 'ਤੇ, ਸਿਰਫ਼ ਦੋ ਗੱਲਾਂ ਕਰਕੇ ਇਹ ਪੰਥ, ਬਾਕੀ ਦੇ ਸਿੱਖ ਭਾਈਚਾਰੇ ਨਾਲ਼ੋਂ ਵੱਖਰਾ ਦਿੱਸ ਆਉਂਦਾ ਹੈ। ਪਹਿਲਾ ਇਹ ਕਿ ਜਿੱਥੇ ਬਾਕੀ ਦਾ ਸਿੱਖ ਭਾਈਚਾਰਾ, ਦਸ ਗੁਰੂ ਸਾਹਿਬਾਨ ਤੋਂ ਬਾਅਦ, 'ਗ੍ਰੰਥ ਗੁਰੂ'' ''ਗੁਰੂ ਮਾਨਿਓ ਗ੍ਰੰਥ'' ਅਤੇ 'ਸ਼ਬਦ ਗੁਰੂ' ਵਿਚ ਵਿਸ਼ਵਾਸ ਰੱਖਦਾ ਹੈ, ਉੱਥੇ ਨਾਮਧਾਰੀ ਪੰਥ ਦੇ ਅੰਤਰਗਤ, ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ (ਸੱਚਖੰਡ ਪਿਆਨਾ ਕਰਨ) ਮਗਰੋਂ ਵੀ, ਗੁਰੂ ਪਰੰਪਰਾ ਜਾਰੀ ਰਹਿੰਦੀ ਹੈ। ਇਸ ਵਕ਼ਤ, ਨਾਮਧਾਰੀ ਪੰਥ ਦੀ ਵਾਗਡੋਰ ਰੂਹਾਨੀ ਆਗੂ ਸਤਿਗੁਰੂ ਉਦੇ ਸਿੰਘ ਜੀ ਦੇ ਹੱਥਾਂ ਵਿਚ ਹੈ। ਦੂਜਾ ਵੱਡਾ ਫ਼ਰਕ, ਬੱਚਿਆਂ-ਬੱਚੀਆਂ ਦੇ 'ਅਨੰਦ ਕਾਰਜ' ਨਾਲ਼ ਡੂੰਘੀ ਤਰ੍ਹਾਂ ਸੰਬੰਧਤ ਹੈ। ਨਾਮਧਾਰੀ ਪੰਥ ਦੇ ਅੰਤਰਗਤ, ਸਮੂਹਕ ਤੇ ਸਾਦਗੀ ਭਰਪੂਰ 'ਅਨੰਦ ਕਾਰਜ' ਦੀ ਪ੍ਰਥਾ ਮੌਜੂਦ ਹੈ।***

ਲਗਭਗ ਸਾਰੇ ਵਿਦਵਾਨ ਇਸ ਸੰਬੰਧੀ ਇਕਮੱਤ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਆਂਵਦ ਨਾਲ਼, ਸਿਰਫ਼ ਸਿੱਖ-ਇਤਿਹਾਸ ਵਿਚ ਹੀ ਨਹੀਂ, ਸਗੋਂ ਉਦੋਂ ਦੇ ਸਮੁੱਚੇ ਭਾਰਤੀ ਪਰਿਪੇਖ ਵਿਚ, ਇਕ ਜ਼ਬਰਦਸਤ ਰੂਪਾਂਤਰਣ (transformation) ਵਾਪਰਦਾ ਹੈ। ਇਸ ਨੂੰ, ਉਸ ਵਕ਼ਤ ਦੇ ਇਤਿਹਾਸ ਦਾ, ਇਕ 'ਕ੍ਰਾਂਤੀਕਾਰੀ ਮੋੜ' (turning point) ਵੀ ਕਿਹਾ ਜਾ ਸਕਦਾ ਹੈ। '**ਸਾਹਿਤ** ਸੰਰਚਨਾ: ਸਿਸਟਮ ਅਤੇ ਪ੍ਰਵਚਨ' ਸਮੀਖਿਆ- ਪੁਸਤਕ ਨਾਲ਼ ਸੰਬੰਧਤ ਆਪਣੇ ਲੇਖ **''ਖ਼ਾਲਸਾ ਪੰਥ ਦੀ ਸਿਰਜਣਾ: ਸਭਿਆਚਾਰਕ ਕ੍ਰਾਂਤੀ ਦਾ ਐਲਾਨ''** (ਦਲਿਤ-ਚੇਤਨਾ ਤੇ ਮਨੁੱਖੀ-ਅਧਿਕਾਰਾਂ ਦੇ ਸੰਦਰਭ ਵਿਚ) (ਪੰਨੇ 37-44) ਵਿਚ ਮੈਂ ਇਸ ਗੱਲ 'ਤੇ ਜ਼ੋਰ ਦਿੱਤਾ ਸੀ ਕਿ ਕਿਵੇਂ ਗੁਰੂ ਨਾਨਕ ਸਾਹਿਬ (1469-1539 ਈ.) ਦਾ ਆਰੰਭ ਕੀਤਾ ਤਹੋਇਆ ਸਭਿਆਚਾਰਕ-ਕ੍ਰਾਂਤੀ ਦਾ ਕਾਰਜ, ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਕਾਲ (ਸੰਨ 1666-1708 ਈ.) ਵਿਚ, ਪ੍ਰੌਢ ਰੂਪ ਅਖ਼ਤਿਆਰ ਕਰਦਾ ਨਜ਼ਰ ਆਉਂਦਾ ਹੈ। ਜ਼ਿਕਰਯੋਗ ਹੈ ਕਿ ਸਿੱਖ-ਇਤਿਹਾਸ ਤੇ ਵਿਚਾਰਧਾਰਾ ਵਿਚ, ਸੰਨ 1699 ਦੀ ਵਿਸਾਖੀ ਨੂੰ ਵਿਸ਼ੇਸ਼ ਮਹੱਤਵ ਹਾਸਿਲ ਹੈ। ਉਂਝ ਤਾਂ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ, ਵਿਸਾਖੀ ਦੇ ਜੋੜ-ਮੇਲੇ, ਸਿੱਖਾਂ ਅੰਦਰ ਆਮ ਪ੍ਰਚਲਤ ਸਨ। ਪਰ, 30 ਮਾਰਚ 1699 ਈ. ਨੂੰ ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ, ਵਿਸਾਖੀ ਦੇ ਸ਼ੁੱਭ ਅਵਸਰ 'ਤੇ ਅਨੰਦਪੁਰ ਸਾਹਿਬ ਵਿਖੇ, ਸੰਗਤਾਂ ਦਾ ਇਕ ਵਿਸ਼ੇਸ਼ ਇਕੱਠ ਕੀਤਾ। ਗੁਰੂ ਸਾਹਿਬ ਵੱਲੋਂ ਸੰਗਤਾਂ ਨੂੰ ਹੁਕਮਨਾਮੇ ਜਾਰੀ ਕੀਤੇ ਗਏ ਅਤੇ ਆਦੇਸ਼ ਕੀਤਾ ਗਿਆ ਕਿ ਇਸ ਦਿਨ, ਸੰਗਤਾਂ ਬਸਤਰਬਧ ਹੋ ਕੇ, ਅਨੰਦਪੁਰ ਸਾਹਿਬ ਪੁੱਜਣ। ਕੁੱਝ ਇਤਿਹਾਸਕ ਸਰੋਤਾਂ ਮੁਤਾਬਕ, ਉਸ ਦਿਨ ਜੁੜੀਆਂ ਸੰਗਤਾਂ ਦੀ ਗਿਣਤੀ, ਅੱਸੀ ਹਜ਼ਾਰ ਦੇ ਕਰੀਬ ਸੀ। ਸੰਗਤਾਂ, ਦੂਰੋਂ ਦੂਰੋਂ ਚਲਕੇ, ਕੀਮਤੀ ਸੌਗ਼ਾਤਾਂ ਸਮੇਤ ਉੱਥੇ ਪੁੱਜੀਆਂ। ਬੜੇ ਨਾਟਕੀ ਅੰਦਾਜ਼ ਵਿਚ ਗੁਰੂ ਸਾਹਿਬ ਨੇ, ਇਕ ਇਕ ਕਰਕੇ ਪੰਜ ਸਿਰਾਂ ਦੀ ਮੰਗ ਕੀਤੀ। ਗੁਰੂ ਸਾਹਿਬ ਦੇ ਇਸ ਕੌਤਕ ਨੂੰ ਵੇਖਕੇ, ਸੰਗਤਾਂ ਹੈਰਾਨ ਸਨ। ਇਕ ਇਕ ਕਰਕੇ, ਪੰਜ ਸਿੱਖ ਹਾਜ਼ਰ ਹੋਏ। ਇਨ੍ਹਾਂ ਵਿਚ ਲਾਹੌਰ ਦਾ ਰਹਿਣ ਵਾਲ਼ਾ **ਭਾਈ ਦਇਆ ਰਾਮ** 'ਸੋਬਤੀ' (ਖੱਤਰੀ): ਦਿੱਲੀ ਦਾ **ਧਰਮ ਦਾਸ** (ਜਾਟ), ਗੁਜਰਾਤ ਦੇ ਦਵਾਰਕਾ ਇਲਾਕੇ ਤੋਂ **ਭਾਈ ਮੁਹਕਮ ਚੰਦ** (ਛੀਂਬਾ), ਉੜੀਆ ਦੇ ਜਗਨਨਾਥ ਪੁਰੀ ਦੇ ਇਲਾਕੇ ਤੋਂ **ਭਾਈ ਹਿੰਮਤ** 'ਲਾਂਗਰੀ' ਅਤੇ ਕਰਨਾਟਕ ਪ੍ਰਦੇਸ ਦੇ ਬਿਦਰ ਇਲਾਕੇ ਨਾਲ਼ ਸੰਬੰਧਤ **ਭਾਈ ਸਾਹਿਬ ਚੰਦ** (ਨਾਈ), ਸਾਮਿਲ ਸਨ। ਇਉਂ, ਭਾਰਤ ਦੇ ਵੱਖ ਵੱਖ ਖ਼ਿੱਤਿਆਂ, ਜਾਤੀਆਂ ਤੇ ਵਰਗਾਂ ਨਾਲ਼ ਸੰਬੰਧਤ, ਇਨਾਂ ਪੰਜਾਂ ਸਿੱਖਾਂ ਨੂੰ, ਗੁਰੂ ਸਾਹਿਬ ਨੇ ਅੰਮ੍ਰਿਤ ਛਕਾ ਕੇ, 'ਸਿੰਘ' ਸਜਾਇਆ ਅਤੇ ਇਨ੍ਹਾਂ ਨੂੰ, ਪੰਜ ਪਿਆਰਿਆਂ ਦਾ ਰੁੱਤਬਾ ਬਖ਼ਸ਼ਿਆ। ਮਗਰੋਂ, ਇਨ੍ਹਾਂ ਪੰਜ ਪਿਆਰਿਆਂ ਕੋਲ਼ੋਂ, ਆਪ ਅੰਮ੍ਰਿਤ ਦੀ ਦਾਤ ਹਾਸਿਲ ਕਰਕੇ, ''ਆਪੇ ਗੁਰ ਚੇਲਾ'' ਦੀ ਨਵੀਂ ਪਿਰਤ ਪਾਈ। ਇਸੇ ਇਤਿਹਾਸਕ ਅਤੇ ਅਧਿਆਤਮਕ ਮਹੱਤਵ ਵਾਲ਼ੀ ਘਟਨਾ ਸਦਕਾ, 'ਖ਼ਾਲਸਾ ਪੰਥ' ਦੀ ਸਿਰਜਣਾ ਹੋਈ ਮੰਨੀ ਜਾਂਦੀ ਹੈ। ਇਸ ਘਟਨਾ ਨੇ ਭਾਰਤ ਦੇ ਇਤਿਹਾਸ ਵਿਚ, ਇਕ ਨਵਾਂ ਮੋੜ ਲੈ ਆਂਦਾ। ਸਮਾਜਕ-ਰਾਜਨੀਤਕ ਤੌਰ 'ਤੇ ਇਸ ਘਟਨਾ ਦੇ, ਉਸ ਵੇਲ਼ੇ ਦੀਆਂ ਸਥਿਤੀਆਂ ਮੁਤਾਬਕ ਅਰਥ ਕੱਢੇ ਗਏ। ਪਰ, ਅਧਿਆਤਮਕ ਤੌਰ 'ਤੇ, ਇਕ 'ਨਵੇਂ ਮਨੁੱਖ ਦਾ ਜਨਮ, ਹੋਇਆ ਮੰਨਿਆਂ ਜਾਦਾ ਹੈ। ਇਹ ਨਵਾਂ ਮਨੁੱਖ, 'ਖ਼ਾਲਸੇ' ਦੇ ਰੂਪ ਵਿਚ ਪਰਗਟ ਹੋਇਆ।




ਯਾਦ ਰਹੇ ਕਿ ਖ਼ਾਲਸੇ ਦੀ ਇਹ ਸਿਰਜਣਾ, ਨਾ ਤਾਂ ਅਚਾਨਕ ਹੋਈ ਅਤੇ ਨਾ ਹੀ ਇਹ, ਉਸ ਸਮੇਂ ਦੀਆਂ ਸਮਾਜਕ-ਰਾਜਨੀਤਕ ਤੇ ਧਾਰਮਕ ਸਥਿਤੀਆਂ-ਪ੍ਰਸਥਿਤੀਆਂ ਤੋਂ, ਪੂਰੀ ਤਰ੍ਹਾਂ ਵਿਛੁੰਨੀ ਹੋਈ ਸੀ। ਧਿਆਨ ਨਾਲ਼ ਵੇਖਿਆਂ ਪਤਾ ਚਲਦਾ ਹੈ ਕਿ ਇਸ ਇਤਿਹਾਸਕ ਅਤੇ ਅਧਿਆਤਮਕ ਮਹੱਤਵ ਵਾਲ਼ੀ ਘਟਨਾ ਦੇ ਪਿਛੋਕੜ ਵਿਚ, ਸਵਾ ਦੋ ਸੌ ਕੁ ਸਾਲਾਂ ਦਾ ਸਿੱਖ-ਲਹਿਰ ਦਾ ਸੰਘਰਸ਼, ਪੂਰੀ ਤਰ੍ਹਾਂ ਕਾਰਜਸ਼ੀਲ ਹੈ। ਜੇਕਰ ਇਹ ਕਿਹਾ ਜਾਵੇ ਕਿ 'ਖ਼ਾਲਸਾ ਪੰਥ' ਦੀ ਨੀਂਹ, ਗੁਰੂ ਨਾਨਕ ਸਾਹਿਬ ਨੇ, ਆਪਣੀ ਕਥਨੀ, ਕਰਨੀ ਤੇ ਬਾਣੀ ਨਾਲ਼ ਬਹੁਤ ਪਹਿਲਾਂ ਰੱਖ ਦਿੱਤੀ ਹੋਈ ਸੀ, ਤਾਂ ਇਸ ਵਿਚ, ਕੋਈ ਅਤਿਕਥਨੀ ਵਾਲ਼ੀ ਗੱਲ ਨਹੀਂ ਹੋਵੇਗੀ। ਗੁਰੂ ਨਾਨਕ ਸਾਹਿਬ ਦੇ ਜੀਵਨ-ਕਾਲ ਤੋਂ ਬਹੁਤ ਚਿਰ ਪਹਿਲਾਂ, ਭਾਰਤ ਉਪਰ ਵਿਦੇਸ਼ੀ ਹਮਲਿਆਂ ਦਾ ਆਰੰਭ ਹੋ ਚੁੱਕਿਆ ਹੋਇਆ ਸੀ। ਇਨ੍ਹਾਂ ਹਮਲਿਆਂ ਕਰਕੇ, ਇੱਥੋਂ ਦੇ ਲੋਕ, ਬਹੁਤ ਡਰੇ ਤੇ ਸਹਿਮੇ ਹੋਏ ਸਨ। ਉਨ੍ਹਾਂ ਦੀ ਅਜ਼ਮਤ, ਸਲਾਮਤ ਨਹੀਂ ਸੀ। ਭਾਵ, ਸਮੂੰਹ ਭਾਰਤੀ-ਲੋਕ, ਜ਼ਲਾਲਤ ਭਰਿਆ ਜੀਵਨ ਜੀਊ ਰਹੇ ਸਨ। ਇਤਿਹਾਸਕ ਤੱਥਾਂ ਮੁਤਾਬਕ, ਸੰਨ 712 ਵਿਚ ਮੁਹੰਮਦ ਬਿਨ ਕਾਸਿਮ ਨੇ, ਚੰਦ ਸਿਪਾਹੀਆਂ ਦੀ ਮਦਦ ਨਾਲ਼, ਸਿੰਧ ਪ੍ਰਾਂਤ (ਜੋ ਇਸ ਵਕ਼ਤ, ਪਾਕਿਸਤਾਨ 'ਚ ਹੈ) ਜਿੱਤ ਲਿਆ ਅਤੇ ਉਸ ਉਪਰ ਆਪਣਾ ਕਬਜ਼ਾ ਜਮਾਂ ਲਿਆ। ਉਦੋਂ ਦਾਹਦ ਸੈਨ ਨਾਂ ਦੇ ਰਾਜੇ ਦਾ, ਸਿੰਧ ਵਿਚ ਰਾਜ ਸੀ। ਪਰਜਾ ਵਿਚ ਵੱਡੀ ਗਿਣਤੀ ਬ੍ਰਾਹਮਣਾਂ ਦੀ ਸੀ ਅਤੇ ਜਾਂ ਫਿਰ, ਬੋਧੀ ਭਿਖਸ਼ੂਆਂ ਦੀ। ਖ਼ੈਰ! ਮੁਹੰਮਦ ਬਿਨ ਕਾਸਿਮ ਤੋਂ ਮਗਰੋਂ, ਢਾਈ ਸੌ ਕੁ ਸਾਲ, ਨਿਰੰਤਰ ਭਾਰਤ ਉਪਰ ਹਮਲੇ ਹੁੰਦੇ ਰਹੇ। ਜਿਵੇਂ ਕਿ ਪਹਿਲਾਂ ਤਫ਼ਸੀਲ (detail) ਸਹਿਤ ਦੱਸਿਆ ਗਿਆ ਹੈ ਕਿ ਸਿੱਖ ਗੁਰੂ-ਕਾਲ ਦੇ ਦੌਰਾਨ, ਮੁਗ਼ਲ ਖ਼ਾਨਦਾਨ ਦੀਆਂ ਸੱਤ ਪੀੜ੍ਹੀਆਂ ਦੀ ਭਾਰਤ ਉਪਰ ਬਾਦਸ਼ਾਹਤ ਰਹੀ। ਗੁਰੂ ਅਰਜਨ ਦੇਵ ਅਤੇ ਗੁਰੂ ਤੇਗ਼ ਬਹਾਦਰ ਜੀ ਦੀਆਂ ਸ਼ਹਾਦਤਾਂ ਨੇ, ਮੁਗ਼ਲ ਰਾਜ ਦੀਆਂ ਜੜ੍ਹਾਂ, ਹਿਲਾਕੇ ਰੱਖ ਦਿੱਤੀਆਂ ਸਨ। ਸਮੁੱਚਾ ਸਿੱਖ-ਇਤਿਹਾਸ, ਅਜਿਹੀਆਂ ਸ਼ਹਾਦਤਾਂ ਨਾਲ਼ ਭਰਿਆ ਹੋਇਆ ਹੈ। ਇਸ ਸੰਬੰਧ ਵਿਚ ਮੈਂ ਇੱਥੇ ਬਾਖ਼ੂਬੀ ਸਪੱਸ਼ਟ ਕੀਤਾ ਹੈ ਕਿ :-

''ਗੁਰੂ ਨਾਨਕ ਸਾਹਿਬ ਤੋਂ ਲੈ ਕੇ, ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਤੀਕ, ਪਹਿਲੇ ਪੰਜ ਸਿੱਖ ਗੁਰੂ ਸਾਹਿਬਾਨ ਨੇ, 'ਅਹਿੰਸਾ' ਤੇ 'ਕਰੁਣਾ' ਦੇ ਮਾਰਗ 'ਤੇ ਚਲਦਿਆ, 'ਸ਼ਬਦ' (ਬਾਣੀ) ਦੇ ਮਾਧਿਅਮ ਨਾਲ਼, ਮੁਗ਼ਲ-ਹਕੂਮਤ ਦੇ ਚਰਿੱਤਰ ਨੂੰ ਬਦਲਣ ਦਾ ਯਤਨ ਕੀਤਾ। ਨਾਲ਼ ਹੀ ਜ਼ਲਾਲਤ ਨਾਲ਼ ਭਰੀ ਜ਼ਿੰਦਗੀ ਜੀਊ ਰਹੀ, ਭੈਭੀਤ ਜਨਤਾ ਦੇ ਮਨ ਅੰਦਰ, 'ਸਭਿਆਚਾਰਕ ਕ੍ਰਾਂਤੀ' ਦੀ ਚਿਣਗ ਨੂੰ ਬਾਲ਼ਿਆ ਅਤੇ ਅੱਣਖ ਵਾਲ਼ੀ ਜ਼ਿੰਦਗੀ ਜੀਊਣ ਲਈ ਪ੍ਰੇਰਿਆ। ਛੇਵੇਂ ਗੁਰੂ ਹਰਗੋਬਿੰਦ ਸਿੰਘ ਜੀ ਨੇ, 'ਮੀਰੀ ਤੇ ਪੀਰੀ' ਦੀਆਂ ਦੋ ਤਲਵਾਰਾਂ ਧਾਰਨ ਕਰਕੇ, ਗੁਰੂ ਨਾਨਕ ਸਾਹਿਬ ਦੀ ਚਲਾਈ ਸਿੱਖ ਲਹਿਰ ਨੂੰ, ਇਕ ਨਵਾਂ ਮੋੜ ਦਿੱਤਾ। ਨਤੀਜੇ ਵਜੋਂ, ਸਿੱਖ-ਲਹਿਰ ਵਿਚ ਸ਼ਸਤਰ ਦੀ ਅਹਿਮੀਅਤ ਨੂੰ ਪਛਾਣਿਆ ਗਿਆ। ਦੁਨਿਆਵੀ ਤਖ਼ਤਾਂ ਦੇ ਮੁਕ਼ਾਬਲੇ ਵਿਚ, ਰੂਹਾਨੀ 'ਅਕਾਲ ਤਖ਼ਤ' ਦੀ ਉਸਾਰੀ ਦਾ ਕਾਰਜ ਆਰੰਭ ਹੋਇਆ। ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਉਨ੍ਹਾਂ ਦੇ ਸਿੱਖਾਂ ਦੀਆਂ ਸ਼ਹਾਦਤਾਂ ਨੇ, ਸਿੱਖ ਲਹਿਰ ਵਿਚ ਨਵਾਂ ਜੋਸ਼ ਪੈਦਾ

ਕਰ ਦਿੱਤਾ। ....ਇਸ ਸਾਰੇ ਸੰਘਰਸ਼ ਵਿਚੋਂ ਹੀ , ਸਿੱਖੀ ਦਾ ਮੌਜੂਦਾ ਸਰੂਪ ਹੋਂਦ ਵਿਚ ਆਇਆ।'' (ਪੰਨੇ : 39-40)

ਅੱਗੇ ਚਲਕੇ, ਇਹ ਵੀ ਸਪੱਸ਼ਟ ਕੀਤਾ ਗਿਆ ਹੈ ਕਿ ਕਿਵੇਂ, ਸਿੱਖ ਧਰਮ ਦੇ ਅੰਤਰਗਤ, ਦੇਗ-ਤੇਗ਼, ਸੰਗਤ ਤੇ ਪੰਗਤ, ਮੀਰੀ-ਪੀਰੀ ਸੰਤ-ਸਿਪਾਹੀ, ਦੁਨਿਆਵੀ ਪਾਤਸ਼ਾਹ ਦੇ ਸਮਾਨੰਤਰ 'ਸੱਚਾ ਪਾਤਸ਼ਾਹ', ਦੁਨਿਆਨੀ ਤਖ਼ਤ ਦੇ ਸਮਾਨੰਤਰ 'ਅਕਾਲ ਤਖ਼ਤ', 'ਭਗਉਤੀ' (ਸ਼ਕਤੀ ਦਾ ਮਹਾਂ ਚਿਹਨ) ਆਦਿ ਸੰਕਲਪ ਹੋਂਦ ਵਿਚ ਆਏ, ਇੱਥੇ ਹੀ ਬਸ ਨਹੀਂ, ਇਸ ਸਿੱਖ ਇਤਿਹਾਸ ਦੇ ਅੰਤਰਗਤ, 'ਬਾਣੀ' ਤੇ 'ਬਾਣੇ' ਅਤੇ 'ਸ਼ਸਤਰ' ਤੇ 'ਸ਼ਾਸਤਰ' ਵਿਚਕਾਰ, ਅਨੋਖਾ ਸੰਗਮ ਸਥਾਪਤ ਹੋਇਆ ਵੀ, ਵੇਖਣ ਨੂੰ ਮਿਲ਼ਦਾ ਹੈ। 'ਦਲਿਤ-ਚੇਤਨਾ' ਅਤੇ 'ਮਨੁੱਖੀ-ਅਧਿਕਾਰਾਂ ਦੀ ਰਾਖੀ' ਲਈ, ਸਿੱਖ ਲਹਿਰ ਦਾ ਸਮੁੱਚਾ ਸੰਘਰਸ਼, ਸਹੀ ਅਰਥਾਂ ਵਿਚ, 'ਸਭਿਆਚਾਰਕ ਕ੍ਰਾਂਤੀ' ਦਾ ਸੂਚਕ ਹੋ ਨਿਬੜਦਾ ਹੈ।

**ਜ਼ਿਕਰਯੋਗ ਹੈ ਕਿ ਨਾਮਧਾਰੀ ਪੰਥ, ਇਸ ਸਾਰੇ ਸਿੱਖ ਸੰਘਰਸ਼ ਨੂੰ, ਆਪਣੀ ਮੁੱਲਵਾਨ ਧਾਰਮਕ ਤੇ ਰੂਹਾਨੀ 'ਵਿਰਾਸਤ' (heritage) ਮੰਨਦਾ ਹੋਇਆ, ਇਸ ਉਪਰ ਮਾਣ ਕਰਦਾ ਨਹੀਂ ਥੱਕਦਾ। ਇੱਥੋਂ ਤੱਕ ਕਿ ਨਾਮਧਾਰੀ ਪੰਥ ਦਾ ਆਰੰਭ ਹੀ, ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਥਾਪਤ ਕੀਤੀ ਗਈ। ਧਾਰਮਕ-ਅਧਿਆਤਮਕ ਮਰਿਆਦਾ ਦੀ ਮੁੜ ਬਹਾਲੀ ਨਾਲ਼ ਹੁੰਦਾ ਹੈ। ਇਸ ਵਿਚਾਰ ਦੀ ਪੁਸ਼ਟੀ, 'ਨਾਮਧਾਰੀ ਨਿਤਨੇਮ' ਗੁਟਕੇ ਦੇ ਮੁੱਢ ਵਿਚ ਦਰਜ਼, ਸ੍ਰ. ਨਿਸ਼ਾਨ ਸਿੰਘ ਹੁਰਾਂ ਦੇ ਇਸ ਕਥਨ ਤੋਂ, ਸਹਿਜੇ ਹੀ ਹੋ ਜਾਂਦੀ ਹੈ : -**

**''ਫ਼ੌਜ ਦੀ ਨੌਕਰੀ ਛੱਡ ਕੇ, 1845 ਈ. ਵਿਚ ਸਤਿਗੁਰੂ ਰਾਮ ਸਿੰਘ ਜੀ ਨੇ, ਸ੍ਰੀ ਭੈਣੀ ਸਾਹਿਬ ਆ ਕੇ, ਅਕਾਲ ਬੁੰਗੇ ਵਾਲੇ ਅਸਥਾਨ 'ਤੇ ਘੋਰ ਤਪੱਸਿਆ ਕੀਤੀ। ਗੁਰੂ ਗੋਬਿੰਦ ਸਿੰਘ ਜੀ ਦੀ ਖ਼ਾਲਸਾਈ ਮਰਿਆਦਾ ਨੂੰ ਪੁਨਰ ਸੁਰਜੀਤ ਕਰਨ ਵਾਸਤੇ, 12 ਅਪ੍ਰੈਲ 1857 ਨੂੰ, ਸ੍ਰੀ ਭੈਣੀ ਸਾਹਿਬ ਵਿਖੇ, ਸੰਤ ਖ਼ਾਲਸੇ ਦੀ ਸਾਜਨਾ ਕੀਤੀ। ਸ੍ਰੀ ਅੰਮ੍ਰਿਤਸਰ ਦੀ ਟਕਸਾਲ ਦੇ ਸਿੱਖਿਅਤ ਵਿਦਵਾਨ, ਭਾਈ ਰਾਏ ਸਿੰਘ ਜੀ ਨੂੰ ਸ੍ਰੀ ਹਜ਼ੂਰ ਸਾਹਿਬ ਵਿਖੇ ਭੇਜ ਕੇ, ਉੱਥੋਂ ਦੀ ਚਲੰਤ ਗੁਰ-ਮਰਿਆਦਾ ਮੰਗਵਾਈ। ਭਾਈ ਸਾਹਿਬ ਨੇ ਗੁਰੂ ਹੁਕਮ ਅਨੁਸਾਰ, ਕਰੀਬ ਤਿੰਨ ਮਹੀਨੇ, ਨਿਸ਼ਕਾਮ ਭਾਵਨਾ ਨਾਲ਼ ਸ੍ਰੀ ਦਸ਼ਮੇਸ਼ ਜੀ ਦੇ ਅਸਥਾਨ ਉਪਰ, ਗੁਰਬਾਣੀ-ਕਥਾ ਵੀ ਕੀਤੀ।''**

ਸਵਾਲ ਪੁੱਛਿਆ ਜਾ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਖ਼ਾਲਸਈ ਮਰਿਆਦਾ ਨੂੰ, ਪੁਨਰ ਸੁਰਜੀਤ ਕਰਨ ਦੀ ਲੋੜ ਕਿਉਂ ਪਈ? ਗੁਰੂ ਗੋਬਿੰਦ ਜੀ ਦੁਆਰਾ ਸਥਾਪਤ ਕੀਤੀ ਖ਼ਾਲਸਈ ਮਰਿਆਦਾ ਦੇ, ਇੰਨੀ ਜਲਦੀ ਬਿਖਰ ਜਾਣ ਦੇ ਕਾਰਨ ਕੀ ਸਨ? ਇਤਿਹਾਸ ਉਪਰ, ਸਰਸਰੀ ਜਿਹੀ ਨਜ਼ਰ ਮਾਰਿਆਂ ਹੀ ਪਤਾ ਚਲ ਜਾਂਦਾ ਹੈ ਕਿ ਭਾਰਤ ਉਪਰ ਅਖ਼ੀਰਲੀ ਵਿਦੇਸ਼ੀ ਹਕੂਮਤ, ਅੰਗਰੇਜ਼ਾਂ ਦੀ ਰਹੀ। ਅੰਗਰੇਜ਼ਾਂ ਤੋਂ ਪਹਿਲਾਂ, ਅਖੰਡ ਪੰਜਾਬ, ਜਿਸ ਦੀਆਂ ਹੱਦਾਂ-ਸਰਹੱਦਾਂ ਦਿੱਲੀ ਤੋਂ ਲੈ ਕੇ, ਕਾਬਲ ਕੰਧਾਰ ਤੱਕ ਸਨ ਅਤੇ ਮੌਜੂਦਾ ਪਾਕਿਸਤਾਨੀ ਪੰਜਾਬ, ਮੌਜੂਦਾ ਕਸ਼ਮੀਰ, ਲਦਾਖ, ਮੌਜੂਦਾ ਹਿਮਾਚਲ ਪ੍ਰਦੇਸ ਤੇ ਹਰਿਆਣਾ ਆਦਿ ਉਪਰ, ਮਹਾਰਾਜਾ ਰਣਜੀਤ ਸਿੰਘ (1780-1839 ਈ.) ਦੀ ਹਕੂਮਤ ਸੀ। ਇਸ ਸੰਬੰਧੀ ਕੋਈ ਦੋ ਰਾਵਾਂ ਨਹੀਂ ਹਨ ਕਿ ਉਹ, ਇਕ ਸੂਰਬੀਰ ਜਰਨੈਲ, ਨਿਆਂਕਾਰੀ, ਸਰਬ ਸਾਂਝਾ ਤੇ ਤੇਜੱਸਵੀ ਮਹਾਰਾਜਾ ਸੀ। ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਮਹਾਰਾਜਾ ਰਣਜੀਤ ਸਿੰਘ ਅੰਦਰ, ਸਿੱਖੀ ਪ੍ਰਤਿ ਅਥਾਹ ਸ਼ਰਧਾ ਸੀ। ਕਈ ਵੇਰਾਂ ਸਵਾਲ ਪੁੱਛਿਆ ਜਾਂਦੈ ਕਿ ਇਹ ਸ਼ਰਧਾ, ਅੰਦਰੂਨੀ ਸੱਚੀ ਸ਼ਰਧਾ ਸੀ ਅਤੇ ਜਾਂ ਫਿਰ, ਸਿੱਖ-ਮਾਨਸਿਕਤਾ ਨੂੰ ਜਿੱਤਣ ਦਾ, ਇਕ ਰਾਜਨੀਤਕ ਹੱਥਕੰਡਾ ਸੀ? ਇਹ ਇਸ ਵਿਸ਼ੇ ਨਾਲ਼ ਸੰਬੰਧਤ ਇਕ ਅਹਿਮ ਸਵਾਲ ਹੈ। ਸੰਸਾਰ ਭਰ ਦੇ ਇਤਿਹਾਸਕਾਰ, ਇਸ ਗੱਲ ਨਾਲ਼ ਪੂਰੀ ਤਰ੍ਹਾਂ ਸਹਿਮਤ

***'ਦਲਿਤ-ਚੇਤਨਾ' ਅਤੇ 'ਮਨੁੱਖੀ-ਅਧਿਕਾਰਾਂ ਦੀ ਰਾਖੀ' ਲਈ, ਸਿੱਖ ਲਹਿਰ ਦਾ ਸਮੁੱਚਾ ਸੰਘਰਸ਼, ਸਹੀ ਅਰਥਾਂ ਵਿਚ, 'ਸਭਿਆਚਾਰਕ ਕ੍ਰਾਂਤੀ' ਦਾ ਸੂਚਕ ਹੋ ਨਿਬੜਦਾ ਹੈ।ਜ਼ਿਕਰਯੋਗ ਹੈ ਕਿ ਨਾਮਧਾਰੀ ਪੰਥ, ਇਸ ਸਾਰੇ ਸਿੱਖ ਸੰਘਰਸ਼ ਨੂੰ, ਆਪਣੀ ਮੁੱਲਵਾਨ ਧਾਰਮਕ ਤੇ ਰੂਹਾਨੀ 'ਵਿਰਾਸਤ' (heritage) ਮੰਨਦਾ ਹੋਇਆ, ਇਸ ਉਪਰ ਮਾਣ ਕਰਦਾ ਨਹੀਂ ਥੱਕਦਾ। ਇੱਥੋਂ ਤੱਕ ਕਿ ਨਾਮਧਾਰੀ ਪੰਥ ਦਾ ਆਰੰਭ ਹੀ, ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਥਾਪਤ ਕੀਤੀ ਗਈ। ਧਾਰਮਕ-ਅਧਿਆਤਮਕ ਮਰਿਆਦਾ ਦੀ ਮੁੜ ਬਹਾਲੀ ਨਾਲ਼ ਹੁੰਦਾ ਹੈ।***

ਹਨ ਕਿ ਜਿੱਥੇ ਕਿੱਥੇ ਅਤੇ ਜਦੋਂ ਕਦੇ ਵੀ ਆਮ ਲੋਕ, ਆਪਣੇ ਹਾਕਮ ਦੁਆਰਾ ਪ੍ਰਚਾਰੇ ਤੇ ਪ੍ਰਸਾਰੇ ਜਾ ਰਹੇ ਧਰਮ ਨੂੰ, ਪਦਾਰਥਕ ਜਾਂ ਸਦਾਚਾਰਕ ਲਾਭਾਂ ਲਈ ਸਵੀਕਾਰ ਕਰਦੇ ਹਨ, ਤਾਂ ਸੰਬੰਧਤ ਧਰਮ ਉਪਰ, ਇਸ ਸਭ ਕੁੱਝ ਦੇ ਮਾੜੇ ਅਸਰ ਪੈਣੇ ਲਾਜ਼ਮੀ ਹਨ। ਕਿਉਂਕਿ, ਸੰਬੰਧਤ ਧਰਮ ਦੀਆਂ ਬੁਨਿਆਦੀ ਕਦਰਾਂ-ਕੀਮਤਾਂ ਤੇ ਰਵਾਇਤਾਂ ਨਾਲ਼, ਉਹ ਮਾਨਸਿਕ ਤੌਰ, 'ਤੇ ਜੁੜੇ ਨਹੀਂ ਹੁੰਦੇ। ਨਤੀਜੇ ਵਜੋਂ, ਉਹ ਧਰਮ, ਉਨ੍ਹਾਂ ਦੀ ਚੇਤਨਾ ਦਾ, ਸਹਿਜ ਅੰਗ ਨਹੀਂ ਬਣ ਪਾਂਦਾ। ਇਉਂ, ਸਮਾਂ ਪਾ ਕੇ, ਉਨ੍ਹਾਂ ਦੇ ਜੀਵਨ ਵਿਚ ਜ਼ਬਰਦਸਤ ਪ੍ਰਦੂਸ਼ਣ ਫੈਲਦਾ ਹੈ ਅਤੇ ਸੰਬੰਧਤ ਧਰਮ ਦਾ ਸਾਫ਼ ਸ਼ੀਸ਼ਾ ਵੀ, ਧੁੰਦਲਾ ਧੁੰਦਲਾ ਜਾਪਣ ਲੱਗ ਪੈਂਦਾ ਹੈ। ਯਾਦ ਰਹੇ ਕਿ ਇਹ ਪ੍ਰਦੂਸ਼ਣ, ਸੰਬੰਧਤ ਧਰਮ ਜਾਂ ਉਸ ਧਰਮ ਦੀਆਂ ਕਦਰਾਂ-ਕੀਮਤਾਂ ਵਿਚ ਨਹੀਂ, ਸਗੋਂ ਉਸ ਧਰਮ ਨੂੰ ਮੰਨਣ ਵਾਲੇ ਲੋਕਾਂ ਦੇ, ਵਿਹਾਰਕ ਜੀਵਨ ਵਿਚ ਫੈਲਦਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਕਾਲ ਵਿਚ, ਸਿੱਖ ਧਰਮ ਨਾਲ਼ ਵੀ ਕੁੱਝ ਇਸੇ ਤਰ੍ਹਾਂ ਦਾ ਹੋਇਆ, ਅਕ਼ਸਰ ਮਹਿਸੂਸ ਕੀਤਾ ਜਾਂਦਾ ਹੈ। ਜ਼ਿਕਰਯੋਗ ਹੈ ਕਿ ਬਾਦਸ਼ਾਹ ਅਸ਼ੋਕ ਦੇ ਰਾਜ-ਕਾਲ ਵਿਚ, ਬੁੱਧ ਧਰਮ ਦਾ ਬ੍ਰਾਹਮਣੀਕ੍ਰਨ ਹੋਇਆ ਸੀ। ਨਤੀਜਨ ਬੁੱਧ ਧਰਮ, 'ਹੀਨਯਾਨ' ਤੇ 'ਮਹਾਯਾਨ' ਸ਼ਾਖਾਵਾਂ ਵਿਚ ਵੰਡਿਆ ਗਿਆ। ਅੱਗੋਂ, ਇਸ ਦੀਆਂ, ਹੋਰ ਉਪ-ਸ਼ਾਖਾਵਾਂ ਵੀ ਹੋਂਦ ਵਿਚ ਆਈਆਂ। ਕੁੱਝ ਹੱਦ ਤੀਕ ਇਸੇ ਤਰ੍ਹਾਂ, ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਦੇ ਦੌਰਾਨ, ਸਿੱਖ ਧਰਮ ਦਾ ਬ੍ਰਾਹਮਣੀਕ੍ਰਨ ਹੋਇਆ ਹੋਣ ਬਾਰੇ ਚਰਚਾ, ਅਕ਼ਸਰ ਕੀਤੀ ਜਾਂਦੀ ਹੈ। ਇਸ ਸਭ ਕੁੱਝ ਬਾਰੇ ਵਿਚ ਵਿਸਤ੍ਰਿਤ ਚਰਚਾ, ਮੈਂ ਆਪਣੇ ਲੇਖ **''ਪੰਜਾਬੀ ਕਾਵਿ ਵਿਚੋਂ ਉੱਭਰਣ ਵਾਲਾ ਮਹਾਰਾਜਾ ਰਣਜੀਤ ਸਿੰਘ ਦਾ ਬਿੰਬ''** (ਡਾ. ਮਹਿੰਦਰ ਕੌਰ ਗਿਲ ਦੁਆਰਾ ਸੰਪਾਦਿਤ ਪੁਸਤਕ 'ਸਰਕਾਰ-ਏ-ਖ਼ਾਲਸਾ: ਮਹਾਰਾਜਾ ਰਣਜੀਤ ਸਿੰਘ' 2002, ਦੇ ਪੰਨੇ ਨੰਬਰ 188 ਤੋਂ 202 ਤੀਕ ਸ਼ਾਮਿਲ) ਵਿਚ ਕਰ ਚੁੱਕਿਆ ਹੋਇਆ ਹਾਂ। ਸੋ, ਇਸ ਸੰਬੰਧੀ ਇਤਨਾ ਕੁ ਸੰਕੇਤ ਕਰ ਦੇਣਾ ਹੀ ਕਾਫੀ ਹੈ। ਉਸ ਵਕ਼ਤ ਦੇ ਸਿੱਖਾਂ ਦੇ ਵਿਹਾਰਕ-ਜੀਵਨ ਵਿਚ ਆਈ ਇਸ ਗਿਰਾਵਟ ਨੂੰ, ਅੰਗਰੇਜ਼ੀ ਹਾਕਮਾਂ ਨੇ, ਖ਼ੂਬ ਤੂਲ ਦਿੱਤੀ। ਜਿਵੇਂ ਕਿ :-

''ਖ਼ਾਸ ਕਰਕੇ ਜੰਮੂ ਦੇ ਡੋਗਰਿਆਂ ਅਤੇ ਕਸ਼ਮੀਰੀ ਬ੍ਰਾਹਮਣਾਂ ਨੇ, ਮਹਾਰਾਜੇ ਦੀ ਇਸ ਨੀਤੀ (ਧਰਮ-ਨਿਰਪੇਖ ਨੀਤੀ) ਤੋਂ ਖ਼ੂਬ ਲਾਭ ਉਠਾਇਆ। ਇਕ ਅਨੁਮਾਨ ਮੁਤਾਬਕ, ਉੱਚੀਆਂ ਪੱਦਵੀਆਂ 'ਤੇ ਬੈਠੇ ਇਨ੍ਹਾਂ ਬ੍ਰਾਹਮਣਾਂ ਦੀ ਮੌਜੂਦਗੀ ਨੇ, ਰਾਜ-ਦਰਬਾਰ ਅਤੇ ਸ਼ਾਹੀ ਘਰਾਣੇ ਅੰਦਰ, ਕੁੱਝ ਬ੍ਰਾਹਮਣੀ ਰਸਮਾਂ-ਰੀਤਾਂ ਨੂੰ, ਆਮ ਪ੍ਰਚਲਤ ਕਰ ਦਿੱਤਾ। ਰਾਜ ਦਰਬਾਰ ਤੇ ਸ਼ਾਹੀ ਘਰਾਣੇ ਵਿਚ, ਗਊਆਂ ਦੇ ਦਾਨ ਹੋਣ ਲੱਗ ਪਏ, ਹੋਮ ਯੱਗ ਜ਼ੋਰ ਫੜਣ ਲੱਗੇ, ਹਰ ਕੰਮ ਵਿਚ ਬ੍ਰਾਹਮਣਾਂ ਨੂੰ, ਸਰਪ੍ਰਸਤੀ ਮਿਲਣ ਲੱਗ ਪਈ। ਹਿੰਦੂ ਧਰਮ ਵਿਚ ਇਨ੍ਹਾਂ ਰਸਮਾਂ-ਰੀਤਾਂ ਦੀ ਅਹਿਮੀਅਤ

ਕੁੱਝ ਵੀ ਹੋਵੇ, ਇਹ ਸਭ ਕੁੱਝ, ਸਿੱਖੀ ਅਸੂਲਾਂ ਦੇ ਉਲਟ ਸੀ। ਇਸ ਸਥਿਤੀ ਵਿਚ ''ਗਰੀਬ ਦਾ ਮੂੰਹ, ਗੁਰੂ ਦੀ ਗੋਲਕ'' ਵਾਲ਼ੀ ਉਦਾਰਚਿੱਤ ਗੁਰਮਤਿ-ਵਿਚਾਰਧਾਰਾ, ਸਹਿਜੇ ਹੀ ਅੱਖੋਂ ਪਰੋਖੇ ਹੋ ਜਾਂਦੀ ਹੈ ਅਤੇ ਗਰੀਬ ਦੇ ਸ਼ੋਸ਼ਣ ਦੀ ਪ੍ਰਕਿਰਿਆ, ਹੋਂਦ ਵਿਚ ਆ ਜਾਂਦੀ ਹੈ। ਇਸੇ ਨੂੰ ਅਸੀਂ, 'ਸਿੱਖੀ ਦਾ ਬ੍ਰਾਹਮਣੀਕਰਨ' ਕਿਹਾ ਹੈ।'' (ਪੰਨਾ: 197)

ਅੱਗੇ ਚਲਕੇ ਇੱਥੇ ਇਹ ਵੀ ਜ਼ਿਕਰ ਕੀਤਾ ਗਿਆ ਹੈ ਕਿ ਜਦੋਂ ਮਹਾਰਾਜਾ ਰਣਜੀਤ ਸਿੰਘ ਨੂੰ ਅਧਰੰਗ ਦਾ ਦੌਰਾ ਪਿਆ ਤਾਂ ਉਨ੍ਹਾਂ ਦੇ ਸ਼ਰੀਰ ਨੂੰ, ਗਰਮ ਰੱਖਣ ਦੀ ਥਾਵੇਂ, ਬ੍ਰਹਮਣੀ ਅੰਧ-ਵਿਸ਼ਵਾਸ ਦੇ ਤਹਿਤ, ਗੰਗਾ ਜਲ ਵਿਚ ਬਿਠਾ ਦਿੱਤਾ ਗਿਆ ਸੀ। ਇਉਂ, ਰਾਜ-ਦਰਬਾਰ ਤੇ ਸ਼ਾਹੀ ਘਰਾਣੇ ਵਿਚ, ਜਿੱਥੇ ਇਨ੍ਹਾਂ ਬ੍ਰਾਹਮਣੀ ਕਰਮ-ਕਾਂਡਾਂ ਤੇ ਰਸਮਾਂ-ਰੀਤਾਂ ਨੇ ਜ਼ੋਰ ਫੜਿਆ, ਉੱਥੇ 'ਸਤੀ ਪ੍ਰਥਾ' (ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ, ਇਸ ਪ੍ਰਥਾ ਨੂੰ, ਸਿੱਖੀ ਅਸੂਲਾਂ ਦੇ ਵਿਰੁੱਧ ਗਰਦਾਨਿਆ ਗਿਆ ਸੀ) ਨੂੰ ਵੀ, ਮੁੜ ਸੁਰਜੀਤ ਕੀਤਾ ਗਿਆ। ਭਾਈ ਕਾਨ੍ਹ ਸਿੰਘ ਬੰਗਿਆਂ ਵਾਲ਼ੇ ਨੇ, ਇਸ ਘਟਨਾ ਦਾ ਜ਼ਿਕਰ ਇਉਂ ਕੀਤਾ ਹੈ :




**''ਕਿਨੀਂ ਰਾਨੀਆਂ ਸਾਥ ਸੀ ਜਲ ਗਈ।**
**ਕਿਨੀਂ ਰਾਨੀਆਂ ਸਬਰ ਕਾਤੀ ਲਈ।**
**ਕਿਨੀਂ ਰਾਨੀਆਂ ਸੰਗ ਮਾਲਕ ਜਰੀਂ।**
**ਹੁਈ ਸਭ ਬਹਿਸ਼ਤਨ ਨ ਲਾਗੀ ਘਰੀਂ।''**

ਕਵੀ ਗਵਾਲ ਭੱਟ ਨੇ, ਮਹਾਰਾਜਾ ਰਣਜੀਤ ਸਿੰਘ ਦੀ ਚਿਖਾ ਵਿਚ 'ਸਤੀ' ਹੋਣ ਵਾਲੀਆਂ ਔਰਤਾਂ (ਰਾਣੀਆਂ) ਦੀ ਗਿਣਤੀ, ਗਿਆਰ੍ਹਾਂ ਦੱਸੀ ਹੈ। ਇਸ ਵਿਚਾਰ ਦੀ ਪੁਸ਼ਟੀ ਲਈ, ਉਸ ਵਕ਼ਤ ਦੇ ਇਤਿਹਾਸ 'ਚੋਂ, ਹੋਰ ਵੀ ਕਈ ਮਿਸਾਲਾਂ ਪੇਸ਼ ਕੀਤੀਆਂ ਜਾ ਸਕਦੀਆਂ ਹਨ। ਇਸ ਸੰਬੰਧੀ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਉਸ ਵਕ਼ਤ ਦੇ ਪੰਜਾਬ ਦੀ ਰਾਜਨੀਤੀ, ਸਮਾਜ ਤੇ ਸਭਿਆਚਾਰ ਉਪਰ, ਮਹਾਰਾਜੇ ਦੀ ਬਹੁਪੱਖੀ ਸ਼ਖ਼ਸੀਅਤ ਦੀ ਅਮਿੱਟ ਛਾਪ ਹੈ। ਪੁਰਾਤਨ ਪੰਜਾਬ ਨੂੰ ਮਹਾਰਾਜੇ ਦਾ ਯੋਗਦਾਨ, ਕਈ ਗੱਲਾਂ ਕਰਕੇ, ਸਲਾਹੁਣਯੋਗ ਹੈ। ਪਰ, ਉਸ ਵਕ਼ਤ ਦੇ ਰਾਜ ਦਰਬਾਰ ਅਤੇ ਸ਼ਾਹੀ ਘਰਾਣੇ ਦੇ ਹਾਲਾਤ ਨੂੰ, ਸਹਿਜੇ ਕੀਤਿਆਂ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ। ਇਸ ਸਭ ਕੁੱਝ ਦਾ ਆਮ ਜਨਤਾ ਉਪਰ ਅਸਰ ਪੈਣਾ ਸੁਭਾਵਕ ਸੀ। ਸੰਨ 1839 ਈ. ਨੂੰ, ਮਹਾਰਾਜਾ ਰਣਜੀਤ ਸਿੰਘ ਦਾ ਇੰਤਕਾਲ ਹੁੰਦਾ ਹੈ ਅਤੇ ਸੰਨ 1849 ਈ. (ਭਾਵ, ਦਸਾਂ ਵਰ੍ਹਿਆਂ ਦੇ ਅੰਦਰ ਅੰਦਰ) ਨੂੰ ਅੰਗਰੇਜ਼, ਆਪਣੀਆਂ ਕੂਟ ਨੀਤੀਆਂ ਸਦਕਾ, ਪੰਜਾਬ ਉਪਰ ਵੀ ਕਾਬਜ਼ ਹੋ ਜਾਂਦਾ ਹੈ। ਆਪਣੇ ਰਾਜ ਦੀਆਂ ਜੜ੍ਹਾਂ ਨੂੰ ਡੂੰਘਿਆਂ ਤੇ ਪੱਕਿਆਂ ਕਰਨ ਲਈ, ਅੰਗਰੇਜ਼ ਨੇ ਇਕ ਤਰਫ਼, ਸਿੱਖੀ-ਆਚਰਣ ਵਿਚ ਆਈ ਇਸ ਗਿਰਾਵਟ ਨੂੰ ਤੂਲ ਦਿੱਤੀ ਅਤੇ ਦੂਜੀ ਤਰਫ਼, ਇਸਾਈ ਮੱਤ ਦੇ ਪ੍ਰਚਾਰ ਨੂੰ ਹੋਰ ਪ੍ਰਚੰਡ ਕੀਤਾ। ਇਸ ਕਾਰਜ ਲਈ ਉਚੇਚੇ ਤੌਰ 'ਤੇ ਇੰਗਲੈਂਡ ਤੋਂ ਇਸਾਈ ਮਿਸ਼ਨਰੀ ਤੇ ਪਾਦਰੀ ਬੁਲਵਾਏ ਗਏ। ਹਰ ਤਰ੍ਹਾਂ ਦੇ ਲੋਭ-ਲਾਲਚ ਦੇ ਕੇ, ਵੱਡੀ ਪੱਧਰ 'ਤੇ, ਧਰਮ-ਤਬਾਦਲੇ ਦਾ ਆਰੰਭ ਕੀਤਾ ਗਿਆ। ਇਸਾਈ ਮੱਤ ਦੇ ਬਹੁਪੱਖੀ ਪ੍ਰਚਾਰ ਤੇ ਪ੍ਰਸਾਰ ਲਈ, ਥਾਂ ਥਾਂ 'ਤੇ, ਮਿਸ਼ਨ ਸਕੂਲ ਖੋਲ੍ਹੇ ਗਏ। ਇਸ ਦੇ ਪ੍ਰਤੀਕਰਮ ਵਿਚ, ਖ਼ਾਲਸਾ ਸਕੂਲਾਂ ਨੂੰ ਥਾਂ ਥਾਂ ਤੇ ਖੋਲ੍ਹਣ ਦਾ ਸਿਲਸਿਲਾ ਵੀ ਆਰੰਭ ਹੋਇਆ। ਖ਼ਾਲਸਾ ਕਾਲਜ, ਅੰਮ੍ਰਿਤਸਰ ਦਾ ਹੋਂਦ ਵਿਚ ਆਉਣਾ, ਇਸੇ ਸਥਿਤੀ ਦਾ ਹੀ ਸਿੱਟਾ ਹੈ। ਪੰਜਾਬ ਉਪਰ ਕਬਜ਼ਾ ਕਰਨ ਉਪਰੰਤ ਅੰਗਰੇਜ਼ਾਂ ਨੇ, ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਾਂ ਦੀ ਸੇਵਾ-ਸੰਭਾਲ, ਬਹੁਤਾ ਕਰਕੇ ਉਦਾਸੀਆਂ ਤੇ ਮਹੰਤਾਂ ਨੂੰ ਸੌਂਪ ਦਿੱਤੀ ਹੋਈ ਸੀ। ਇਉਂ, ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਥਾਪਤ ਕੀਤੀ ਗਈ ਖ਼ਾਲਸਾ ਮਰਿਆਦਾ ਦੀ ਥਾਂ, ਬ੍ਰਾਹਮਣੀ ਪ੍ਰਥਾ ਨੇ ਆ ਮੱਲੀ। ਇਸ ਸਭ ਕੁੱਝ ਸਦਕਾ, ਸਿੱਖਾਂ ਅੰਦਰ, ਜਾਤ-ਪਾਤ ਦਾ ਵਿਤਕਰਾ ਮੁੜ ਸੁਰਜੀਤ ਹੋਣ ਲੱਗਿਆ। ਸੰਨ 1920-1925 ਈ. ਦੇ ਦੌਰਾਨ ਜਾ ਕੇ ਗੁਰਦੁਆਰਾ ਸੁਧਾਰ ਲਹਿਰ ਜ਼ੋਰ ਫੜਦੀ ਹੈ। ਅੰਗਰੇਜ਼ਾਂ ਦੇ ਪਿੱਠੂ ਬਣੇ ਮਸੰਦਾਂ ਕੋਲੋਂ, ਗੁਰਦੁਆਰੇ ਆਜ਼ਾਦ ਕਰਵਾਏ ਜਾਂਦੇ ਹਨ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਉਂਦੀ ਹੈ। ਪਰ, ਇਸ ਤੋਂ ਬਹੁਤ ਪਹਿਲਾਂ, ਨਾਮਧਾਰੀ ਪੰਥ ਦੇ ਰੂਹਾਨੀ ਆਗੂ ਬਾਬਾ ਰਾਮ ਸਿੰਘ ਜੀ, ਇਸ ਸਥਿਤੀ ਦੇ ਰੂਬਰੂ ਹੋ ਚੁੱਕੇ ਹੋਏ ਸਨ। ਇਹ ਗੱਲ 12 ਅਪ੍ਰੈਲ 1857 ਦੀ ਹੈ। ਭੈਣੀ ਸਾਹਿਬ ਵਿਖੇ 'ਸੰਤ ਖ਼ਾਲਸਾ' ਦੀ ਸਾਜਨਾ ਕਰਕੇ ਆਪ ਨੇ, ਭਾਈ ਰਾਏ ਸਿੰਘ ਜੀ ਰਾਹੀਂ, ਸ੍ਰੀ ਹਜ਼ੂਰ ਸਾਹਿਬ ਤੋਂ, ਉੱਥੋਂ ਦੀ ਚਲੰਤ ਗੁਰ ਮਰਿਆਦਾ ਮੰਗਵਾਈ। ਸਿਰਫ਼ ਮੰਗਵਾਈ ਹੀ ਨਹੀਂ, ਸਗੋਂ ਪੂਰੀ ਕਰੜਾਈ ਨਾਲ਼, ਉਸ ਦੀ ਪਾਲਨਾ ਕਰਨ ਦੀ ਹਿਦਾਇਤ ਵੀ ਦਿੱਤੀ। ਇਸ ਵਿਚਾਰ ਦੀ ਕੁੱਝ ਪੁਸ਼ਟੀ 'ਨਾਮਧਾਰੀ ਨਿਤਨੇਮ' ਗੁਟਕੇ ਦੇ ਮੁੱਢ ਵਿਚ ਦਰਜ਼ ਇਸ ਕਥਨ ਤੋਂ ਸਹਿਜੇ ਹੀ ਹੋ ਜਾਂਦੀ ਹੈ :-

**''ਇਸ ਗੁਟਕੇ ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਦੋਹਾਂ ਦੀ ਬਾਣੀ ਸ਼ਾਮਿਲ ਕੀਤੀ ਗਈ ਹੈ, ਕਿਉਂਕਿ, ਨਾਮਧਾਰੀ ਪੰਥ, ਦੋਹਾਂ ਹੀ ਗ੍ਰੰਥ ਸਾਹਿਬਾਂ ਦੀ ਬਾਣੀ ਨੂੰ, ਗੁਰੂ ਕ੍ਰਿਤ ਮੰਨਕੇ, ਸਿਰ ਝੁਕਾਉਂਦਾ ਹੈ ਅਤੇ ਗੁਰੂ ਹੁਕਮ ਜਾਣ ਕੇ ਪੜ੍ਹਦਾ ਹੈ।''**

ਸੋ, ਜ਼ਾਹਿਰ ਹੈ ਕਿ ਨਾਮਧਾਰੀ ਪੰਥ, ਦੋਹਾਂ ਹੀ ਗ੍ਰੰਥ ਸਾਹਿਬਾਂ ਦੀ ਬਾਣੀ ਨੂੰ, ਗੁਰੂ ਕ੍ਰਿਤ ਮੰਨਕੇ, ਸਿਰ ਝੁਕਾਉਂਦਾ ਹੈ ਅਤੇ ਗੁਰੂ ਹੁਕਮ ਜਾਣ ਕੇ, ਪੜ੍ਹਦਾ ਹੈ। ਇੱਥੇ ਹੀ ਬਸ ਨਹੀਂ, ਜਦੋਂ ਗੁਰੂ ਗ੍ਰੰਥ ਸਾਹਿਬ ਨੂੰ, ਬਾਅਦਬ ਪੰਡਾਲ ਜਾਂ ਹਾਲ ਵਿਚ ਲਿਆਇਆ ਜਾਂਦਾ ਹੈ, ਤਾਂ ਉਸ ਵਕ਼ਤ, ਸਮੇਤ ਨਾਮਧਾਰੀ ਸਤਿਗੁਰੂ (ਜੇਕਰ ਉੱਥੇ ਹਾਜ਼ਰ ਹੋਣ), ਸਾਰੀ ਸੰਗਤ, ਸਤਿਕਾਰ ਵਜੋਂ ਖੜ੍ਹੀ ਹੋ ਜਾਂਦੀ ਹੈ। ਜਦੋਂ ਕੜਾਹ ਪ੍ਰਸ਼ਾਦ ਦੀ ਦੇਗ਼, ਪੰਡਾਲ ਜਾਂ ਹਾਲ ਵਿਚ ਲਿਆਈ ਜਾਂਦੀ ਹੈ, ਉਦੋਂ ਵੀ ਸਾਰੇ, ਸਤਿਕਾਰ ਵਜੋਂ ਖੜ੍ਹੇ ਹੋ ਜਾਂਦੇ ਹਨ। ਇੱਥੇ ਹੀ ਬਸ ਨਹੀਂ, ਸ੍ਰੀ ਅਖੰਡ ਪਾਠ ਦੀ ਪੁਰਾਤਨ ਮਰਿਆਦਾ ਦਾ ਵੀ, ਨਾਮਧਾਰੀ ਪੰਥ ਅੰਦਰ, ਪੂਰੀ ਸਖ਼ਤੀ ਨਾਲ਼ ਪਾਲਨ ਕੀਤਾ ਜਾਂਦਾ ਹੈ। ਕਿਉਂਕਿ, ਨਾਮਧਾਰੀ ਪੰਥ, ਸਿੱਖ ਧਰਮ ਦੀ ਇਕ ਮਹੱਤਵਪੂਰਨ ਸ਼ਾਖ਼ਾ ਹੈ, ਇਸ ਲਈ, ਇਸ ਦਾ ਬਹੁਤ ਕੁੱਝ, ਬਾਕੀ ਦੇ ਸਿੱਖ ਭਾਈਚਾਰੇ ਨਾਲ ਮਿਲ਼ਦਾ-ਜੁਲਦਾ ਹੈ। ਮੋਟੇ ਤੌਰ 'ਤੇ, ਸਿਰਫ਼ ਦੋ ਗੱਲਾਂ ਕਰਕੇ ਇਹ ਪੰਥ, ਬਾਕੀ ਦੇ ਸਿੱਖ ਭਾਈਚਾਰੇ ਨਾਲ਼ੋਂ ਵੱਖਰਾ ਦਿੱਸ ਆਉਂਦਾ ਹੈ। ਪਹਿਲਾ ਇਹ ਕਿ ਜਿੱਥੇ ਬਾਕੀ ਦਾ ਸਿੱਖ ਭਾਈਚਾਰਾ, ਦਸ ਗੁਰੂ ਸਾਹਿਬਾਨ ਤੋਂ ਬਾਅਦ, 'ਗ੍ਰੰਥ ਗੁਰੂ'' ''ਗੁਰੂ ਮਾਨਿਓ ਗ੍ਰੰਥ'' ਅਤੇ 'ਸ਼ਬਦ ਗੁਰੂ' ਵਿਚ ਵਿਸ਼ਵਾਸ ਰੱਖਦਾ ਹੈ, ਉੱਥੇ ਨਾਮਧਾਰੀ ਪੰਥ ਦੇ ਅੰਤਰਗਤ, ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ (ਸੱਚਖੰਡ ਪਿਆਨਾ ਕਰਨ) ਮਗਰੋਂ ਵੀ, ਗੁਰੂ ਪਰੰਪਰਾ ਜਾਰੀ ਰਹਿੰਦੀ ਹੈ। ਇਸ ਵਕ਼ਤ, ਨਾਮਧਾਰੀ ਪੰਥ ਦੀ ਵਾਗਡੋਰ ਰੂਹਾਨੀ ਆਗੂ ਸਤਿਗੁਰੂ ਉਦੇ ਸਿੰਘ ਜੀ ਦੇ

ਹੱਥਾਂ ਵਿਚ ਹੈ। ਦੂਜਾ ਵੱਡਾ ਫ਼ਰਕ, ਬੱਚਿਆਂ-ਬੱਚੀਆਂ ਦੇ 'ਅਨੰਦ ਕਾਰਜ' ਨਾਲ਼ ਡੂੰਘੀ ਤਰ੍ਹਾਂ ਸੰਬੰਧਤ ਹੈ। ਨਾਮਧਾਰੀ ਪੰਥ ਦੇ ਅੰਤਰਗਤ, ਸਮੂਹਕ ਤੇ ਸਾਧਗੀ ਭਰਪੂਰ 'ਅਨੰਦ ਕਾਰਜ' ਦੀ ਪ੍ਰਥਾ ਮੌਜੂਦ ਹੈ। 'ਵਰਤਮਾਨ ਹਿੰਦੁਸਤਾਨ' ਪੱਤ੍ਰਿਕਾ (June 2020, Vol;. 19, issue: 10) ਦੇ ਕਵਰ ਪੰਨੇ 'ਤੇ, ਇਸ ਸਮੂਹਕ ਤੇ ਸਾਧਾਰਣ 'ਅਨੰਦ ਕਾਰਜ' ਨਾਲ਼ ਸੰਬੰਧਤ ਇਕ ਤਸਵੀਰ ਛਪੀ ਹੈ। ਇਸ ਪੱਤ੍ਰਿਕਾ ਦੇ ਸੰਪਾਦਕ ਸ੍ਰ. ਸਰਬ ਸ਼ਕਤੀਮਾਨ ਸਿੰਘ ਤੋਂ ਪੁੱਛਣ 'ਤੇ ਪਤਾ ਚਲਿਆ ਕਿ ਇਹ ਤਸਵੀਰ, ਨਾਮਧਾਰੀ ਪੰਥ ਦੇ ਰੂਹਾਨੀ ਆਗੂ, ਬਾਬਾ ਰਾਮ ਸਿੰਘ ਜੀ ਦੁਆਰਾ ਆਯੋਜਿਤ ਕੀਤੇ ਗਏ, ਪਹਿਲੇ ਸਮੂਹਕ ਤੇ ਸਾਧਾਰਣ 'ਅਨੰਦ ਕਾਰਜ' ਦੀ ਹੈ, ਜਿਸ ਵਿਚ ਛੇ ਜੋੜੇ, ਇਕੋ ਸਮੇਂ, ਗੁਰਮਤਿ ਮਰਿਆਦਾ ਦਾ ਪਾਲਨ ਕਰਦਿਆਂ, 'ਅਨੰਦ ਕਾਰਜ' ਦੀ ਮੁਦਰਾ ਵਿਚ ਵਿਖਾਈ ਦੇ ਰਹੇ ਹਨ। 'ਵਰਤਮਾਨ ਹਿੰਦੁਸਤਾਨ' ਪੱਤ੍ਰਿਕਾ ਦੇ ਇਸੇ ਅੰਕ ਵਿਚ ਪ੍ਰਕਾਸ਼ਤ, ਸ੍ਰ. ਹਰਪਾਲ ਸਿੰਘ ਸੇਵਕ ਹੁਰਾਂ ਦਾ ਲੇਖ 'ਸਹਿਜ-ਅਨੰਦ' (ਗੁਰਮਤਿ ਅਨੰਦ ਕਾਰਜ), ਆਪਣੇ ਆਪ ਵਿਚ ਬਹੁਤ ਹੀ ਸਾਰਥਕ ਤੇ ਅਰਥ-ਭਰਪੂਰ ਹੈ। ਇਸ ਲੇਖ ਵਿਚਲੇ ਇਹ ਵਿਚਾਰ, ਇੱਥੇ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹਨ :-



''ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 3 ਜੂਨ 1863 ਈ. ਪਿੰਡ ਖੋਟੇ (ਫਿਰੋਜ਼ਪੁਰ-ਪੰਜਾਬ) ਵਿਖੇ, ਸਮੂਹਿਕ ਅਨੰਦ ਕਾਰਜ ਦੀ ਰਸਮ ਦਾ ਸ਼ੁੱਭ ਆਰੰਭ ਕੀਤਾ। ਆਪ ਜੀ ਨੇ ਸਤਿਗੁਰੂ ਅਮਰਦਾਸ ਜੀ ਦਾ ਉਚਾਰਿਆ 'ਅਨੰਦ', ਸਤਿਗੁਰੂ ਰਾਮਦਾਸ ਜੀ ਦੀਆਂ ਸੂਹੀ ਰਾਗ ਵਿਚ ਉਚਾਰੀਆਂ 'ਲਾਵਾਂ', ਸਾਹਿਬ ਸਤਿਗੁਰੂ ਤੇਗ਼ ਬਹਾਦਰ ਜੀ ਦੇ ਉਚਾਰੇ ਸ਼ਲੋਕ ਅਤੇ ਹਵਨ ਅਤੇ ਵੇਦੀ ਦੀ ਸਨਾਤਨ ਪਰੰਪਰਾ ਦਾ ਜੋੜ-ਮੇਲ ਕਰਕੇ, ਗੁਰਮਤਿ ਅਨੰਦ ਮਰਿਯਾਦਾ ਸਥਾਪਿਤ ਕੀਤੀ। ਜੋ ਕਰਮ ਕਾਂਡਾਂ ਤੋਂ ਰਹਿਤ, ਦਹੇਜ-ਮੁਕਤ, ਸਰਲ ਅਤੇ ਦੈਵੀ ਸੰਜੋਗ ਬਣ ਗਿਆ।.....

ਸਨਾਤਨ ਪਰੰਪਰਾ ਅਨੁਸਾਰ, ਹਵਨ ਯੱਗ ਅਤੇ ਵੇਦੀ ਦਾ ਸੰਜੋਗ ਵੀ, ਸਤਿਗੁਰੂ ਰਾਮ ਸਿੰਘ ਜੀ ਨੇ, ਗੁਰਮਤਿ ਅਨੰਦ ਮਰਿਯਾਦਾ ਦਾ ਆਧਾਰ ਬਣਾਇਆ।

ਸਤਿਗੁਰੂ ਰਾਮ ਸਿੰਘ ਜੀ ਦੁਆਰਾ ਆਰੰਭ ਕੀਤੀ ਗੁਰਮਤਿ ਅਨੰਦ ਮਰਿਯਾਦਾ ਵਿਚ ਮੰਗਣੀ, ਮੁਕਲਾਵਾ, ਠਾਕਾ, ਜੰਞ ਆਦਿ ਪ੍ਰਚਲਤ, ਕੋਈ ਵੀ ਰਸਮਾਂ ਨਹੀਂ ਹਨ, ਨਾ ਮੈਰਿਜ ਪੈਲੇਸ ਅਤੇ ਨਾ ਹੀ ਦਾਜ-ਦਹੇਜ।...'' (ਪੰਨੇ : 5-6)

ਸ੍ਰ. ਹਰਪਾਲ ਸਿੰਘ 'ਸੇਵਕ' ਹੁਰਾਂ ਦੇ ਇਸ ਲੇਖ 'ਚੋਂ ਸਾਨੂੰ, 'ਨਾਮਧਾਰੀ ਅਨੰਦ ਕਾਰਜ' ਦੇ ਵਿਧੀ-ਵਿਧਾਨ, ਇਤਿਹਾਸ ਤੇ ਪ੍ਰਸੰਗਿਕਤਾ (relevance) ਬਾਬਤ, ਹੋਰ ਵੀ ਬਹੁਤ ਸਾਰੀ ਜਾਣਕਾਰੀ ਹਾਸਿਲ ਹੁੰਦੀ ਹੈ। ਇਸ ਦ੍ਰਿਸ਼ਟੀ ਤੋਂ ਇਸ ਲੇਖ ਦੀ ਸਾਰਥਕਤਾ, ਹੋਰ ਵੀ ਵੱਧ ਜਾਂਦੀ ਹੈ। 'ਨਾਮਧਾਰੀ ਅਨੰਦ ਕਾਰਜ', ਦਾ ਵਿਧੀ-ਵਿਧਾਨ, ਕਿਵੇਂ ਬਾਕੀ ਦੇ ਸਿੱਖ ਭਾਈਚਾਰੇ ਦੇ ਵਿਧੀ-ਵਿਧਾਨ ਨਾਲ਼ੋਂ ਵੱਖਰਾ ਹੈ ਅਤੇ ਕਿਵੇਂ ਸਾਂਝਾ ਹੈ? ਇਸ ਬਾਰੇ ਵੀ, ਕਾਫੀ ਭਰੋਸੇ ਯੋਗ ਜਾਣਕਾਰੀ ਸਾਨੂੰ, ਇਸ ਲੇਖ 'ਚੋਂ ਉਪਲਬਧ ਹੁੰਦੀ ਹੈ। ਰਹਿੰਦੀ ਕਸਰ, ਸ੍ਰ. ਹਰਬੀਰ ਸਿੰਘ ਭੰਵਰ ਹੁਰਾਂ ਦਾ ਲੇਖ ''ਅਨੰਦ ਮੈਰਿਜ ਐਕਟ ਦਾ ਪਿਛੋਕੜ'' (ਪੰਨਾ : 13), ਕੱਢ ਦੇਂਦਾ ਹੈ। ਇਸ ਸੰਖੇਪ ਜਿਹੇ ਲੇਖ ਦਾ ਲਬਲਬਾ ਹੈ ਕਿ ਸਿੱਖ ਧਰਮ, ਇਕ ਵੱਖਰਾ, ਸੁਤੰਤਰ ਤੇ ਸੰਪੂਰਨ ਧਰਮ ਹੈ। ਸਿੱਖ ਫ਼ਲਸਫ਼ਾ, ਜੀਵਨ-ਜਾਚ , ਰਸਮੋ-ਰਿਵਾਜ ਆਦਿ, ਹਿੰਦੂ ਅਤੇ ਦੂਜੇ ਧਰਮਾਂ ਨਾਲ਼ੋਂ ਬਿਲਕੁਲ ਵੱਖਰੇ ਹਨ। ਜੋ ਮੂਲ ਰੂਪ ਵਿਚ, ਸਿੱਖ ਗੁਰੂ ਸਾਹਿਬਾਨ ਦੇ ਉਪਦੇਸ਼ਾਂ ਅਤੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਉਪਰ ਆਧਾਰਤ ਹਨ। ਇਕ ਲੰਮਾ ਸਮਾਂ, ਇਨ੍ਹਾਂ ਉਪਰ ਬ੍ਰਾਹਮਣੀ ਵਿਵੱਸਥਾ ਅਤੇ ਪੰਡਤਾਂ-ਪੁਜਾਰੀਆਂ ਦਾ ਦਬਦੱਬਾ ਰਿਹਾ। ਨਤੀਜਨ, ਸਿੱਖ ਬੱਚਿਆਂ-ਬੱਚੀਆਂ ਦੇ ਵਿਆਹ, ਹਿੰਦੂ-ਮੈਰਿਜ ਐਕਟ ਦੇ ਤਹਿਤ ਹੀ ਹੁੰਦੇ ਰਹੇ। ਇਸ ਸੰਬੰਧ ਵਿਚ ਭੰਵਰ ਹੁਰਾਂ ਦਾ ਕਹਿਣਾ ਹੈ ਕਿ:-

''20ਵੀਂ ਸਦੀ ਦੇ ਪਹਿਲੇ ਦਹਾਕੇ ਦੌਰਾਨ, ਭਾਵੇਂ ਆਮ ਸਿੱਖ ਪਰਿਵਾਰਾਂ ਵਿਚ ਵਿਆਹ, 'ਅਨੰਦ ਕਾਰਜ' ਦੀ ਰਸਮ ਰਾਹੀਂ ਹੋਣ ਲੱਗੇ ਸਨ, ਪਰ ਕਾਨੂੰਨੀ ਮਾਨਤਾ, ਕੇਵਲ, ਹਿੰਦੂ ਰਸਮਾਂ ਅਨੁਸਾਰ, ਵੇਦੀ ਰਾਹੀਂ ਮੰਡਪ ਰਚਾ ਕੇ, ਹੋਣ ਵਾਲੀ ਸ਼ਾਦੀ ਨੂੰ ਹੀ ਸੀ, ਜਿਸ ਕਾਰਨ ਸਿੱਖ ਪਰਿਵਾਰ, ਉਸੇ ਰਸਮ ਨੂੰ, ਤਰਜੀਹ ਦੇਂਦੇ ਸਨ। ਅਣਵੰਡੇ ਪੰਜਾਬ ਦੇ ਕਈ ਇਲਾਕਿਆਂ, ਵਿਸ਼ੇਸ਼ ਕਰਕੇ, ਬਾਰ ਦੇ ਇਲਾਕੇ ਵਿਚ, ਕਲੇਵਾ ਕਰਨ ਜਾਂ ਚਾਦਰ ਪਾਉਣ ਦਾ ਰਿਵਾਜ ਵੀ ਸੀ।'' (ਪੰਨਾ : 13)

ਇੱਥੇ ਇਹ ਵੀ ਬਾਖੂਬੀ ਸਪੱਸ਼ਟ ਕੀਤਾ ਗਿਆ ਹੈ ਕਿ ''ਅਨੰਦ ਕਾਰਜ' ਦੀ ਰਸਮ ਅਨੁਸਾਰ ਹੋਏ ਵਿਆਹ ਨੂੰ, ਕਾਨੂੰਨੀ ਮਾਨਤਾ ਦਿਵਾਉਣ ਲਈ, ਸਭ ਤੋਂ ਪਹਿਲਾਂ ਵਿਚਾਰ, ਰਿਆਸਤ ਨਾਭਾ ਦੇ ਟਿੱਕਾ ਰਿਪੁਦਮਨ ਸਿੰਘ, ਜੋ ਵਾਇਸਰਾਏ ਦੀ ਕੌਂਸਲ ਦੇ ਸਿੱਖ ਮੈਂਬਰ ਸਨ, ਨੂੰ 1907 ਈ. ਵਿਚ ਆਇਆ। ਉਸ ਵਕ਼ਤ ਦੀਆਂ ਬਹੁਤ ਸਾਰੀਆਂ ਚਰਚਿਤ ਸਿੱਖ ਸੰਸਥਾਵਾਂ ਅਤੇ ਵਿਦਵਾਨਾਂ ਦੀ ਰਾਇ ਲੈਣ ਉਪਰੰਤ, ਟਿੱਕਾ ਰਿਪੁਦਮਨ ਸਿੰਘ ਹੁਰਾਂ ਨੇ, 30 ਅਕਤੂਬਰ 1908 ਨੂੰ ਇਹ ਬਿੱਲ, ਕੌਂਸਲ ਵਿਚ ਪੇਸ਼ ਕੀਤਾ। ਪਰ, ਬਦਕਿਸਮਤੀ ਨਾਲ਼ ਉਸ ਵਕ਼ਤ, ਨਾਭਾ ਰਿਆਸਤ ਦੇ ਹੀ ਮਹਾਰਾਜਾ ਹੀਰਾ ਸਿੰਘ, ਜੋ ਬਿੱਲ ਪੇਸ਼ ਕਰਨ ਵਾਲ਼ੇ ਟਿੱਕਾ ਸਾਹਿਬ ਦੇ ਪਿਤਾ ਜੀ ਸਨ, ਨੇ ਇਸ ਬਿੱਲ ਦੀ ਪੁਰਜ਼ੋਰ ਵਿਰੋਧਤਾ ਕਰ ਦਿੱਤੀ। ਇਸ ਸੰਬੰਧ ਵਿਚ, ਸ੍ਰ. ਹਰਬੀਰ ਸਿੰਘ ਭੰਵਰ ਹੁਰਾਂ ਦਾ ਪੇਸ਼ ਕੀਤਾ ਇਹ ਤੱਥ, ਬਹੁਤ ਹੀ ਮਾਅਨਾਖੇਜ਼ ਹੈ ਕਿ:-

**''ਇਸ ਨਾਜ਼ੁਕ ਸਮੇਂ ਨਾਮਧਾਰੀ ਆਗੂ, ਬਾਬਾ ਪਰਤਾਪ ਸਿੰਘ ਅੱਗੇ ਆਏ ਅਤੇ ਟਿੱਕਾ ਸਾਹਿਬ ਦੀ ਡੱਟ ਕੇ ਹਮਾਇਤ ਕੀਤੀ। ਬਾਬਾ ਪਰਤਾਪ ਸਿੰਘ ਜੀ ਦੇ ਆਦੇਸ਼ ਉੱਤੇ ਸਾਰੇ ਨਾਮਧਾਰੀ ਸੂਬਿਆਂ ਅਤੇ ਸ਼ਰਧਾਲੂਆਂ ਨੇ, ਇਸ ਬਿੱਲ ਦੇ ਹੱਕ ਵਿਚ ਮੱਤੇ ਪਾਸ ਕਰਕੇ, ਕੌਂਸਲ ਨੂੰ ਭੇਜੇ।'' (ਪੰਨਾ : 13)**

ਨਤੀਜੇ ਵਜੋਂ, 22 ਅਤਕੂਬਰ 1909 ਨੂੰ ਇਹ ਬਿੱਲ ਪਾਸ ਹੋ ਗਿਆ ਅਤੇ 'ਅਨੰਦ ਮੈਰਿਜ ਐਕਟ' ਬਣ ਗਿਆ। ਇਸ ਮਗਰੋਂ, ਬਾਕੀ ਦੇ ਸਿੱਖ ਭਾਈਚਾਰੇ ਨੇ, 'ਅਨੰਦ ਕਾਰਜ' ਦੀ ਜਿਸ ਮਰਿਆਦਾ' ਨੂੰ ਸਵੀਕ੍ਰਿਤੀ ਦਿੱਤੀ, ਉਹ ਨਾਮਧਾਰੀ ਪੰਥ ਦੁਆਰਾ ਪ੍ਰਵਾਨਿਤ ਮਰਿਆਦਾ ਨਾਲ਼ੋਂ, ਰਤਾ ਕੁ ਭਿੰਨ ਹੈ। ਨਾਮਧਾਰੀ 'ਅਨੰਦ ਕਾਰਜ' ਦੀ ਮਰਿਆਦਾ, ''ਸਨਾਤਨ ਪਰੰਪਰਾ ਅਨੁਸਾਰ, ਹਵਨ ਯੱਗ ਅਤੇ ਵੇਦੀ ਦੇ ਸੰਜੋਗ'' ਨੂੰ ਆਪਣਾ ਆਧਾਰ ਬਣਾਉਂਦੀ ਹੋਈ, ਸਮੂਹਕ ਤੇ ਸਾਦੇ ਸਾਧਾਰਣ ਵਿਆਹ ਨੂੰ ਤਰਜੀਹ ਦੇਂਦੀ ਹੈ। ਇਸ ਦੇ ਮੁਕ਼ਾਬਲੇ ਵਿਚ, ਬਾਕੀ ਦਾ ਸਿੱਖ ਭਾਈਚਾਰਾ, 'ਅਨੰਦ ਕਾਰਜ' ਦੀ ਜਿਸ ਮਰਿਆਦਾ ਨੂੰ ਅਪਣਾਉਂਦਾ ਹੈ, ਉਸ ਮੁਤਾਬਕ, ਸੰਬੰਧਤ ਬੱਚਾ-ਬੱਚੀ, ਗੁਰੂ ਗ੍ਰੰਥ ਸਾਹਿਬ ਦੇ ਇਰਧ-ਗਿਰਧ ਚਾਰ ਚੱਕਰ ਲਾਉਂਦੇ

ਹਨ। ਨਾਲ਼ ਦੀ ਨਾਲ਼ ਚੌਥੇ ਸਤਿਗੁਰੂ ਗੁਰੂ ਰਾਮਦਾਸ ਜੀ ਦੀਆਂ, ਸੂਹੀ ਰਾਗ ਵਿਚ ਉਚਾਰੀਆਂ 'ਲਾਵਾਂ' ਦਾ ਪਾਠ ਵੀ ਹੁੰਦਾ ਰਹਿੰਦਾ ਹੈ। ਜ਼ਿਕਰਯੋਗ ਹੈ ਕਿ ਗੈਰ ਨਾਮਧਾਰੀ ਭਾਈਚਾਰਾ ਵਿਆਹ ਨੂੰ, ਖਰਚੀਲੇ ਪ੍ਰਬੰਧਾਂ ਵਾਲ਼ੇ ਇਕ ਵੱਡੇ ਜਸ਼ਨ ਦੇ ਰੂਪ ਵਿਚ ਗ੍ਰਹਿਣ ਕਰਦਾ, ਅਕਸਰ ਵੇਖਿਆ ਜਾਂਦਾ ਹੈ, ਜਿਸ ਵਿਚੋਂ ਗੁਰਮਤਿ ਵੱਲੋਂ ਤਜਵੀਜ਼ ਸਾਧਾਰਨਤਾ, ਲਗਭਗ ਗ਼ਾਇਬ ਹੀ ਹੁੰਦੀ ਹੈ।

ਖ਼ੈਰ! ਨਾਮਧਾਰੀ ਪੰਥ ਦੇ ਆਗੂ ਸਵ: ਸਤਿਗੁਰੂ ਜਗਜੀਤ ਸਿੰਘ ਜੀ ਦੀ ਅਦੁੱਤੀ ਸ਼ਖ਼ਸੀਅਤ ਦੀਆਂ ਪਰਤਾਂ ਖੋਲ੍ਹਣ ਲਈ, ਇਸ ਸਾਰੇ ਪਰਿਪੇਖ ਨੂੰ ਸਮਝਣਾ ਜ਼ਰੂਰੀ ਹੈ। ਇਸ ਸਭ 'ਕੁੱਝ ਦੀ' ਗ਼ੈਰ ਹਾਜ਼ਰੀ ਵਿਚ, ਉਨ੍ਹਾਂ ਦੀ ਰੂਹਾਨੀਅਤ ਦੀਆਂ ਬੁਲੰਦੀਆਂ ਨੂੰ ਉਜਾਗਰ ਕਰਨਾ, ਜੇਕਰ ਅਸੰਭਵ ਨਹੀਂ, ਤਾਂ ਮੁਸ਼ਕਿਲ ਜ਼ਰੂਰ ਸੀ। ਜਿਵੇਂ ਕਿ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਨਾਮਧਾਰੀ ਪੰਥ ਦੇ ਰੂਹਾਨੀ ਆਗੂ ਬਾਬਾ ਰਾਮ ਸਿੰਘ ਜੀ ਤੋਂ ਲੈ ਕੇ, ਸਤਿਗੁਰੂ ਪਰਤਾਪ ਸਿੰਘ ਜੀ ਤੱਕ ਦਾ ਸਮਾਂ 'ਨਾਮਧਾਰੀ ਸੰਘਰਸ਼' ਅਤੇ 'ਨਾਮਧਾਰੀ ਪਛਾਣ' ਨੂੰ ਸਥਾਪਤ ਕਰਨ ਦਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦਾ ਸਮਾਂ ਨਵੀਨਤਾ ਦੀਆਂ ਚੁਣੌਤੀਆਂ/ਵੰਗਾਰਾਂ ਨਾਲ਼ ਭਰਿਆ ਹੋਇਆ ਸੀ। ਸੰਤ ਮੰਗਲ ਸਿੰਘ ਲਾਇਲਪੁਰੀ ਹੁਰਾਂ ਦੇ ਲੇਖ ''ਸਮੇਂ ਦੇ ਸਤਿਗੁਰੂ 'ਤੇ ਵਿਸ਼ਵਾਸ ਜ਼ਰੂਰੀ'' ('ਵਰਤਮਾਨ ਹਿੰਦੁਸਤਾਨ', ਅਪ੍ਰੈਲ 2020 ਅੰਕ) ਨਾਲ਼ ਸੰਬੰਧਤ ਇਹ ਵਿਚਾਰ, ਇੱਥੇ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹਨ:-




''ਗੁਰਗੱਦੀ ਕੀ ਹੈ? ਇਕ ਮਰਿਆਦਾ ਹੈ, ਇਕ ਲੜੀ ਹੈ। ....ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਾਫੀ ਅਗਾਂਹ ਤੋਰਿਆ ਹੈ। ਦੇਸ਼ ਦੀਆਂ ਹੱਦਾਂ-ਟੱਪ ਕੇ, ਸਮੁੰਦਰਾਂ ਤੋਂ ਪਾਰ, ਨਾਮਧਾਰੀ ਪੰਥ ਦਾ ਡੰਕਾ ਵਜਾਇਆ ਹੈ।'' (ਪੰਨੇ : 15-16 )

ਸਤਿਗੁਰੂ ਜਗਜੀਤ ਸਿੰਘ ਜੀ ਨੇ, ਨਾਮਧਾਰੀ ਪੰਥ ਦੇ ਦਰਪੇਸ਼, ਆਧੁਨਿਕਤਾ ਅਤੇ ਵਿਸ਼ਵੀਕਰਨ ਦੀਆਂ ਚੁਣੌਤੀਆਂ ਦੇ ਮਾਕੂਲ ਪ੍ਰਤਿਉੱਤਰ ਦਿੱਤੇ। ਇਨ੍ਹਾਂ ਪ੍ਰਤਿਉੱਤਰਾਂ ਦਾ ਭਰਪੂਰ ਰੂਪ ਵਿਚ ਜ਼ਿਕਰ, ਮੈਂ ਆਪਣੀ ਸਮੀਖਿਆ-ਪੁਸਤਕ **'ਵਿਸ਼ਵੀਕਰਨ : ਸਾਹਿਤਕ ਪ੍ਰਤਿਉੱਤਰ'** (ਆਰਸੀ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ, 2007) ਵਿਚ ਪ੍ਰਕਾਸ਼ਤ, ਆਪਣੇ ਇਕ ਲੇਖ **''ਨਾਮਧਾਰੀ ਲਹਿਰ: ਇੱਕੀਵੀਂ ਸਦੀ ਤੇ ਵਿਸ਼ਵੀਕਰਨ ਦੀਆਂ ਚੁਣੌਤੀਆਂ''** (ਪੰਨੇ : 120-26) ਵਿਚ ਪਹਿਲਾਂ ਹੀ ਕਰ ਚੁੱਕਿਆ ਹੋਇਆ ਹਾਂ। ਇਸ ਸਭ ਕੁੱਝ ਨੂੰ, ਇੱਥੇ ਮੁੜ ਦੁਹਰਾਉਣਾ ਠੀਕ ਨਹੀਂ ਜਾਪਦਾ। 'ਸਤਿਜੁਗ' ਪੱਤ੍ਰਿਕਾ ਦੇ 'ਸਤਿਗੁਰੂ ਜਗਜੀਤ ਸਿੰਘ ਸ਼ਰਧਾਂਜਲੀ ਅੰਕ' (ਮਾਰਚ-ਅਪ੍ਰੈਲ 2013) ਵੀ, ਇਸ ਪੱਖੋਂ ਪੜ੍ਹਨਯੋਗ ਹੈ। ਇਸ ਵਿਚ ਪੇਸ਼ ਸਾਮੱਗਰੀ 'ਚੋਂ ਸਤਿਗੁਰੂ ਜਗਜੀਤ ਸਿੰਘ ਹੁਰਾਂ ਦਾ ਭੱਰਵਾਂ ਬਿੰਬ, ਸਹਿਜੇ ਹੀ ਉਜਾਗਰ ਹੋ ਜਾਂਦਾ ਹੈ ਅਤੇ ਉਨ੍ਹਾਂ ਦੀ ਬਹੁਪੱਖੀ ਸ਼ਖ਼ਸੀਅਤ ਦੀਆਂ ਭਿੰਨ ਭਿੰਨ ਪਰਤਾਂ, ਉਜਾਗਰ ਹੋ ਜਾਂਦੀਆਂ ਹਨ। ਖ਼ਾਸ ਕਰਕੇ, ਰੋਜ਼ਾਨਾ 'ਅਜੀਤ' ਅਖ਼ਬਾਰ ਦੇ ਕਾਰਜਕਾਰੀ ਸੰਪਾਦਕ, ਜਨਾਬ ਸਤਨਾਮ ਮਾਣਕ ਹੁਰਾਂ ਦਾ ਲੇਖ ''ਬਹੁਪੱਖੀ ਸ਼ਖ਼ਸੀਅਤ ਦੇ ਧਾਰਨੀ : ਸਤਿਗੁਰੂ ਜਗਜੀਤ ਸਿੰਘ'' (ਪੰਨੇ: 9-13), ਇਸ ਪੱਖੋਂ, ਵਿਸ਼ੇਸ਼ ਤੌਰ 'ਤੇ ਵਰਣਨਯੋਗ ਹੈ। ਇਸ ਸੰਬੰਧ ਵਿਚ ਮਾਣਕ ਹੁਰਾਂ ਨੇ ਠੀਕ ਹੀ ਫ਼ਰਮਾਇਆ ਹੈ:-

''...ਉਨ੍ਹਾਂ ਨੂੰ (ਸਤਿਗੁਰੂ ਜਗਜੀਤ ਸਿੰਘ ਜੀ ਨੂੰ) ਅੰਗਰੇਜ਼ੀ, ਹਿੰਦੀ, ਪੰਜਾਬੀ ਦੀ ਸਿਖਿਆ ਦਿੱਤੀ ਗਈ ਅਤੇ ਇਸ ਦੇ ਨਾਲ਼ ਨਾਲ਼ ਹੀ, ਸ਼ਾਸਤਰੀ ਸੰਗੀਤ ਵਿਚ ਪ੍ਰਬੀਨ ਬਣਾਇਆ ਗਿਆ। ਸ਼ਾਸ਼ਤਰੀ ਸੰਗੀਤ ਵਿਚ, ਉਨ੍ਹਾਂ ਨੂੰ 'ਪੰਜਾਬ ਧਰੁਪਦ' ਦੇ ਮਾਹਿਰ ਮੰਨਿਆ ਜਾਂਦਾ ਸੀ। ਉਨ੍ਹਾਂ ਦੀ ਸ਼ਾਸਤਰੀ ਸੰਗੀਤ ਦੀ ਸਮਝ ਦਾ ਲੋਹਾ, ਉਸਤਾਦ ਅਮਜ਼ਦ ਅਲੀ ਖ਼ਾਨ, ਪੰਡਿਤ ਬਿਰਜੂ ਮਹਾਰਾਜ, ਪੰਡਿਤ ਹਰੀ ਪ੍ਰਸਾਦ ਚੌਰਸੀਆ ਅਤੇ ਪੰਡਿਤ ਰਾਜਨ ਤੇ ਸਾਜਨ ਮਿਸ਼ਰਾ ਆਦਿ ਵਰਗੇ ਉਸਤਾਦ ਸੰਗੀਤਕਾਰ ਵੀ ਮੰਨਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਇਹੋ ਜਿਹੇ ਵੱਡੇ ਸੰਗੀਤ ਉਸਤਾਦਾਂ ਨੂੰ ਅਕਸਰ, ਭੈਣੀ ਸਾਹਿਬ ਬੁਲਾਉਂਦੇ ਰਹਿੰਦੇ ਸਨ ਅਤੇ ਉਨ੍ਹਾਂ ਤੋਂ ਸ਼ਾਸ਼ਤਰੀ ਸੰਗੀਤ ਸੁਣਕੇ, ਖੁਸ਼ ਹੁੰਦੇ ਸਨ। ਇਸ ਦੇ ਨਾਲ਼ ਹੀ, ਉਹਨਾਂ ਨੇ ਨਾਮਧਾਰੀ ਸੰਪਰਦਾ ਦੇ ਬੱਚਿਆਂ ਅਤੇ ਸੰਪਰਦਾ ਤੋਂ ਬਾਹਰ ਦੇ ਬੱਚਿਆਂ ਨੂੰ, ਬਿਨਾਂ ਭਿੰਨ-ਭੇਦ ਭੈਣੀ ਸਾਹਿਬ ਵਿਚ, ਸੰਗੀਤ ਵਿਦਿਆਲਾ ਕਾਇਮ ਕਰਕੇ, ਉਸਤਾਦ ਸੰਗੀਤਕਾਰਾਂ ਤੋਂ ਨਿਰੰਤਰ ਸਿਖਿਆ-ਦੀਖਿਆ ਦਿਵਾਈ।'' (ਪੰਨੇ 610-11)

ਇਸ ਸਭ ਕੁੱਝ ਦਾ ਭਰਪੂਰ ਜ਼ਿਕਰ, ਸ੍ਰ. ਤਰਨਜੀਤ ਸਿੰਘ ਨਾਮਧਾਰੀ ਦੁਆਰਾ ਤਿਆਰ ਕੀਤੀ ਗਈ 'ਦਸਤਾਵੇਜ਼ੀ ਫ਼ਿਲਮ' (documentary film) ਵਿਚ ਬਾਕ਼ਾਇਦਾ ਤੌਰ 'ਤੇ ਕੀਤਾ ਗਿਆ ਹੈ। ਸਤਿਗੁਰੂ ਜਗਜੀਤ ਸਿੰਘ ਹੁਰਾਂ ਦੇ ਇੰਨੇ ਲੰਮੇ ਸੰਗੀਤਕ ਸਫ਼ਰ ਨੂੰ, 4 ਘੰਟੇ 13 ਮਿੰਟਾਂ ਦੀ ਇਸ ਦਸਤਾਵੇਜੀ ਫ਼ਿਲਮ ਵਿਚ, ਬਾਖ਼ੂਬੀ ਫ਼ਿਲਮਾਇਆ ਗਿਆ ਹੈ। 27 ਨਵੰਬਰ 2019 ਨੂੰ, ਦਿੱਲੀ ਦੇ 'ਖੇਲ ਗਾਂਵ' ਇਲਾਕੇ ਵਿਚ ਸਥਿਤ 'ਸ੍ਰੀ ਫੋਰਟ ਆਡੀਟੋਰੀਅਮ' ਵਿਚ, ਇਸ ਫ਼ਿਲਮ ਦਾ ਪ੍ਰਦਰਸ਼ਨ ਕੀਤਾ ਗਿਆ। ਨਾਮਧਾਰੀ ਪੰਥ ਦੇ ਮੌਜੂਦਾ ਆਗੂ ਸਤਿਗੁਰੂ ਉਦੇ ਸਿੰਘ ਹੁਰਾਂ ਦੀ ਮੌਜੂਦਗੀ ਵਿਚ, ਇਕ ਵੱਡੇ ਇਕੱਠ ਵਿਚ, ਇਹ ਦਸਤਾਵੇਜ਼ੀ ਫ਼ਿਲਮ ਵਿਖਾਈ ਗਈ। ਇਹ ਸਾਰਾ ਸਮਾਗਮ, ਵੱਡੇ ਵੱਡੇ ਸੰਗੀਤਕਾਰਾਂ ਦੀ ਹਾਜ਼ਰੀ ਵਿਚ ਹੋਇਆ। ਖੁਸ਼ਕਿਸਮਤੀ ਨਾਲ ਮੈਨੂੰ ਵੀ ਉਦੋਂ, ਇਸ ਫ਼ਿਲਮ ਨੂੰ ਵੇਖਣ ਦਾ ਸ਼ੁੱਭ ਅਵਸਰ ਹਾਸਿਲ ਹੋਇਆ। 'ਵਰਤਮਾਨ ਹਿੰਦੁਸਤਾਨ' ਪੱਤ੍ਰਿਕਾ ਦੇ ਸੰਪਾਦਕ ਸ੍ਰ. ਸਰਵ ਸ਼ਕਤੀਮਾਨ ਸਿੰਘ ਨੇ, ਆਪਣੀ ਇਸੇ ਪਤ੍ਰਿਕਾ ਦੇ ਦਸੰਬਰ 2019 ਦੇ ਅੰਕ ਦੀ ਸੰਪਾਦਕੀ ਵਿਚ, ਇਸ ਸਾਰੇ ਸਮਾਗਮ ਦਾ ਭਰਪੂਰ ਜਾਇਜ਼ਾ ਲਿਆ ਹੈ। ਖ਼ੈਰ! ਇਸ ਸੰਬੰਧ ਵਿਚ ਇਹ ਵੀ ਜ਼ਿਕਰਯੋਗ ਹੈ ਕਿ ਨਾਮਧਾਰੀ ਪਰੰਪਰਾ ਦੇ ਅੰਤਰਗਤ, ਗੁਰਮਤਿ-ਕੀਰਤਨ ਵਿਚ, ਤੰਤੀ ਸਾਜ਼ਾ ਦੀ ਵਰਤੋਂ ਉਪਰ, ਵਧੇਰੇ ਬਲ ਦਿੱਤਾ ਜਾਂਦਾ ਰਿਹਾ ਹੈ। ਸਤਿਗੁਰੂ ਜਗਜੀਤ ਸਿੰਘ ਹੁਰਾਂ ਨੇ ਵੀ, ਇਸ ਪੰਰਪਰਾ ਉਪਰ ਪਹਿਰਾ ਦਿੱਤਾ। ਪਰ, ਨਾਲ ਹੀ, ਸ਼ਾਸਤਰੀ 'ਸੰਗੀਤ ਦੀ ਅਹਿਮੀਅਤ ਤੋਂ ਵੀ, ਉਹ ਭਲੀ ਪ੍ਰਕਾਰ ਜਾਣੂ ਸਨ। ਕੀਰਤਨ ਦੀਆਂ ਪ੍ਰਵਾਨਿਤ ਪੁਰਾਤਨ ਸ਼ੈਲੀਆਂ ਅਤੇ ਸ਼ਾਸਤਰੀ ਸ਼ੈਲੀਆਂ ਦਾ ਅਨੋਖਾ ਸੰਜੋਗ, ਉਨ੍ਹਾਂ ਨੂੰ ਬਹੁਤ ਪਸੰਦ ਸੀ। ਇਉਂ ਪੰਜਾਬ 'ਚੋਂ, ਸਹਿਜੇ ਸਹਿਜੇ ਅਲੋਪ ਹੋ ਰਹੀ ਅਮੀਰ ਸੰਗੀਤ-ਪਰੰਪਰਾ ਨੂੰ, ਪੁਨਰ ਸੁਰਜੀਤ ਕਰਨ ਵਿਚ, ਉਨ੍ਹਾਂ ਨੇ ਬਹੁਤ ਦਿਲਚਸਪੀ ਵਿਖਾਈ। ਆਪਣੇ ਆਪ ਵਿਚ, ਇਹ ਇਕ ਮੁਬਾਰਕ ਕਦਮ ਸੀ।

ਜ਼ਿਕਰਯੋਗ ਹੈ ਕਿ ਨਾਮਧਾਰੀ ਪੰਥ ਨਾਲ਼ ਜੁੜੇ ਸ਼ਰਧਾਲੂਆਂ 'ਚੋਂ ਬਹੁਤੇ ਸੱਜਣ ਜਾਂ ਤਾਂ ਕਿਰਤੀ ਸਿੰਘ ਸਨ / ਹਨ ਅਤੇ ਜਾਂ ਫਿਰ, ਕਿਰਸਾਨੀ ਕਿੱਤੇ ਨਾਲ਼ ਸੰਬੰਧਤ ਸਨ / ਹਨ। ਨਵੇਂ ਜ਼ਮਾਨੇ ਦੀਆਂ ਨਵੀਆਂ ਚੁਣੌਤੀਆਂ/ ਵੰਗਾਰਾਂ ਨੂੰ ਧਿਆਨ ਵਿਚ ਰੱਖਦਿਆਂ, ਸਤਿਗੁਰੂ ਜਗਜੀਤ ਸਿੰਘ ਜੀ ਨੇ, ਧਾਰਮਕ ਵਿਦਿਆ ਦੇ ਨਾਲ਼ ਨਾਲ਼ ਬੱਚਿਆਂ ਨੂੰ ਆਧੁਨਿਕ ਵਿਦਿਆ-

ਪ੍ਰਣਾਲੀ ਨਾਲ਼ ਜੋੜਣ ਲਈ, ਭਰਪੂਰ ਕਦਮ ਚੁੱਕੇ। ਇਸ ਮਕ਼ਸ਼ਦ ਲਈ, ਸ੍ਰੀ ਭੈਣੀ ਸਾਹਿਬ, ਨਵੀਂ ਦਿੱਲੀ, ਜੀਵਨ ਨਗਰ (ਹਰਿਆਣਾ), ਮੰਡੀ (ਹਿਮਾਚਲ ਪ੍ਰਦੇਸ) ਬੈਂਕਾਕ ਆਦਿ ਥਾਵਾਂ 'ਤੇ ਵਿਦਿਅਕ ਅਦਾਰੇ ਕਾਇਮ ਕੀਤੇ ਗਏ। ਜੀਵਨ ਨਗਰ ਵਿਚ, ਇਕ ਕਾਲਜ ਦੀ ਸਥਾਪਨਾ ਵੀ ਕੀਤੀ ਗਈ, ਤਾਂ ਜੋ ਨਾਮਧਾਰੀ ਬੱਚੇ-ਬੱਚੀਆਂ, ਉਚੇਰੇ ਪੱਧਰ ਦੀ ਤਾਲੀਮ ਤੋਂ ਵਾਂਝੇ ਨਾ ਰਹਿ ਜਾਣ। ਅਸਲ ਵਿਚ, ਬਾਬਾ ਰਾਮ ਸਿੰਘ ਜੀ ਨੇ ਜਦੋਂ, ਭਾਰਤ ਉਪਰ ਕਾਬਜ਼ ਅੰਗਰੇਜ਼ੀ ਹਕੂਮਤ ਦੇ ਵਿਰੁੱਧ ਨਾ-ਮਿਲਵਰਤਨ ਲਹਿਰ ਆਰੰਭ ਕੀਤੀ ਤਾਂ ਉਸ ਵਿਚ, ਇਹ ਪੰਜ ਗੱਲਾਂ ਵਿਸ਼ੇਸ਼ ਸਨ :-

1. ਸਰਕਾਰੀ ਨੌਕਰੀਆਂ ਦਾ ਬਾਈਕਾਟ 2. ਸਰਕਾਰੀ ਅਦਾਲਤਾਂ ਦਾ ਬਾਈਕਾਟ 3. ਸਰਕਾਰੀ ਸਕੂਲਾਂ ਦਾ ਬਾਈਕਾਟ 4. ਵਿਦੇਸ਼ੀ ਕੱਪੜਿਆਂ ਦਾ ਬਾਈਕਾਟ 5. ਅਜਿਹੇ ਕਾਨੂੰਨ ਨੂੰ ਮੰਨਣ ਤੋਂ ਇਨਕਾਰ, ਜਿਹੜੇ ਆਤਮਾ ਦੇ ਵਿਰੁੱਧ ਹਨ। ਬਾਈਕਾਟ ਕਰਨ ਦੀਆਂ ਅਜਿਹੀਆਂ ਕਾਰਵਾਈਆਂ ਨੇ, ਨਾਮਧਾਰੀ ਸਿੰਘਾਂ ਦੀ, ਇਕ ਖ਼ਾਸ ਤਰ੍ਹਾਂ ਦੀ ਮਾਨਸਿਕਤਾ ਨੂੰ ਘੜਿਆ। 'ਨਾਬਰੀ' (defiance) ਦੀ ਭਾਵਨਾ ਨਾਲ਼ ਭਰੇ ਹੋਏ, ਉਨ੍ਹਾਂ ਦੇ 'ਅਵਚੇਤਨ ਮਨ' (unconscious mind) ਨੇ, ਇਕ ਵੱਖਰੇ ਤਰ੍ਹਾਂ ਦੀ ਜੀਵਨ-ਜਾਚ ਨੂੰ ਜਨਮ ਦਿੱਤਾ। ਸੰਨ 1947 ਈ. ਨੂੰ ਮਿਲ਼ੀ, ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ, ਇਸ ਜੀਵਨ-ਜਾਚ ਦੇ ਆਪਣੇ ਅਰਥ ਸਨ। ਪਰ, ਆਜ਼ਾਦੀ ਮਿਲਣ ਮਗਰੋਂ ਵੀ, ਇਸ ਜੀਵਨ-ਜਾਚ ਦਾ ਲਗਭਗ ਉਸੇ ਤਰ੍ਹਾਂ ਕਾਇਮ ਰਹਿਣਾ, ਇਕ ਵੱਡਾ ਮਸਲਾ ਸੀ। ਸਤਿਗੁਰੂ ਜਗਜੀਤ ਸਿੰਘ ਹੁਰਾਂ ਨੇ ਇਸ ਮਸਲੇ ਨੂੰ ਬੜੀ ਸ਼ਿਦਤ ਨਾਲ ਮਹਿਸੂਸ ਕੀਤਾ ਅਤੇ ਇਸ ਮਸਲੇ ਦੇ ਸਮਾਧਾਨ ਲਈ, ਅਧਿਅਤਮਕ-ਵਿਕਾਸ ਦੇ ਨਾਲ਼-ਨਾਲ਼, ਦੁਨਿਆਵੀ-ਵਿਕਾਸ ਦੇ ਵੀ, ਕਈ ਕਾਰਜ ਵਿੱਢੇ। ਜਿਵੇਂ ਕਿ: **(ੳ)** ਨਾਮਧਾਰੀਆਂ ਦੇ ਚਹੁਮੁਖੀ ਵਿਕਾਸ ਲਈ, ਖੇਡਾਂ ਨੂੰ ਪ੍ਰੋਤਸਾਹਨ ਦੇਣਾ, **(ਅ)** ਵਾਤਾਵਰਨ ਨੂੰ ਪ੍ਰਦੂਸ਼ਣ ਤੋਂ ਬਚਾਉਣ ਲਈ, ਕੁਦਰਤ-ਪ੍ਰੇਮ ਨੂੰ ਉਤਸਾਹਿਤ ਕਰਨਾ। **(ੲ)** ਅੰਤਰ-ਜਾਤੀ ਵਿਆਹਾਂ ਨੂੰ ਤਰਜੀਹ ਦੇਣੀ, **(ਸ)** ਲੁਧਿਆਣੇ (ਪੰਜਾਬ) ਵਿਖੇ, ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ (SPS Hospital) ਦੀ ਸਥਾਪਨਾ ਕਰਨੀ। **(ਹ)** ਭੈਣੀ ਸਾਹਿਬ ਅਤੇ ਜੀਵਨ ਨਗਰ (ਹਰਿਆਣਾ) ਵਿਖੇ, ਬਿਰਧ ਆਸ਼ਰਮਾਂ ਦੀ ਸਥਾਪਨਾ ਕਰਨੀ। **(ਕ)** ਪੰਜਾਬੀ ਜ਼ੁਬਾਨ ਤੇ ਗੁਰਮੁਖੀ ਲਿਪੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਸਾਹਿਤਕ ਜੱਥੇਬੰਦੀਆਂ, ਪੱਤਰਕਾਰਾਂ ਦੀ, ਹਰ ਤਰ੍ਹਾਂ ਨਾਲ਼ ਸਹਾਇਤਾ ਕਰਨੀ ਅਤੇ ਲੇਖਕਾਂ-ਪੱਤਰਕਾਰਾਂ ਤੇ ਸੰਗੀਤਕਾਰਾਂ ਦਾ ਸਨਮਾਨ ਕਰਨਾ। **(ਖ)** ਇਤਿਹਾਸਕ ਇਮਾਰਤਾਂ, ਸਰੋਵਰਾਂ ਆਦਿ ਦਾ ਨਿਰਮਾਣ ਕਰਵਾਉਣਾ, **(ਗ)** ਮਲੇਰਕੋਟਲੇ ਅਤੇ ਲੁਧਿਆਣੇ ਵਿਖੇ, ਨਾਮਧਾਰੀ ਸ਼ਹੀਦਾਂ ਦੀਆਂ ਢੁੱਕਵੀਆਂ ਯਾਦਗਾਰਾਂ ਤਿਆਰ ਕਰਵਾਉਣੀਆਂ ਆਦਿ।

ਇਸ ਸਭ ਕੁੱਝ ਦੇ ਨਾਲ਼ ਨਾਲ਼ ਜਨਾਬ ਸਤਨਾਮ ਮਾਣਕ ਹੁਰਾਂ ਦਾ ਇਹ ਕਹਿਣਾ ਵੀ ਦਰੁੱਸਤ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕੁਦਰਤ ਤੇ ਬਨਸਪਤੀ ਨਾਲ਼, ਅੰਤਾਂ ਦਾ ਮੋਹ ਸੀ। ਇੱਥੋਂ ਤੱਕ ਕਿ ਖੇਤੀਬਾੜੀ ਦਾ ਵੀ, ਉਨ੍ਹਾਂ ਨੂੰ ਡੂੰਘਾ ਗਿਆਨ ਸੀ। ਜਿਵੇਂ ਕਿ :-

''ਨਾਮਧਾਰੀ ਸੰਪਰਦਾ ਦੇ ਪ੍ਰਚਾਰ ਤੇ ਪ੍ਰਸਾਰ ਲਈ ਜਦੋਂ ਉਹ ਕੈਨੇਡਾ, ਅਮਰੀਕਾ, ਅਫ਼ਰੀਕਾ, ਇੰਗਲੈਂਡ ਅਤੇ ਦੁਨੀਆਂ ਦੇ ਹੋਰ ਦੇਸ਼ਾਂ ਵਿਚ ਜਾਂਦੇ ਸਨ ਤਾਂ ਹਮੇਸ਼ਾਂ, ਇਸ ਗੱਲ ਦਾ ਖ਼ਿਆਲ ਰੱਖਦੇ ਸਨ ਕਿ ਉੱਥੋਂ ਦੇ ਦਰੱਖਤਾਂ ਤੇ ਬੂਟਿਆਂ ਦੀਆਂ ਅਜਿਹੀਆਂ ਕਿਸਮਾਂ ਭਾਰਤ ਵਿਚ ਲਿਆਈਆਂ ਜਾਣ, ਜਿਹੜੀਆਂ ਕਿ ਇੱਥੇ ਵੀ ਵਿਕਸਤ ਹੋ ਸਕਣ। ਭੈਣੀ ਸਾਹਿਬ ਵਿਖੇ ਵੀ ਅਤੇ ਹੋਰ ਨਾਮਧਾਰੀ ਕੇਂਦਰਾਂ ਵਿਚ ਵੀ, ਉਹ ਬੜੇ ਸ਼ੌਕ ਨਾਲ਼ ਫ਼ਲਦਾਰ, ਫੁੱਲਦਾਰ ਅਤੇ ਛਾਂ ਦੇਣ ਵਾਲ਼ੇ ਦਰੱਖਤ ਲਗਾਉਂਦੇ ਸਨ।'' (ਪੰਨਾ: 12)

ਨਾਮਧਾਰੀ ਸਿੰਘਾਂ ਦੇ ਆਰਥਕ ਮੁਹਾਜ਼ ਨੂੰ ਹੋਰ ਮਜ਼ਬੂਤ ਕਰਨ ਲਈ ਅਤੇ ਆਪਣੇ ਇਨ੍ਹਾਂ ਕਾਰਜਾਂ ਨੂੰ ਅੱਗੇ ਵਧਾਉਂਦਿਆਂ, ਆਪ ਨੇ ਬੰਗਲੌਰ ਵਿਖੇ **'ਨਾਮਧਾਰੀ ਸੀਡਜ਼ ਪ੍ਰਾਈਵੇਟ ਲਿਮ.'** ਨਾਂ ਦੀ ਇਕ ਅੰਤਰ-ਰਾਸ਼ਟਰੀ ਸੰਸਥਾ ਕਾਇਮ ਕੀਤੀ। ਇਹ ਸੰਸਥਾ, ਅਤਿ ਆਧੁਨਿਕ ਤਕਨੀਕਾਂ ਤੇ ਮਸ਼ੀਨਰੀ ਨਾਲ਼, ਫ਼ੁੱਲਾਂ-ਸਬਜ਼ੀਆਂ ਦੇ ਬੀਜ਼ ਤਿਆਰ ਕਰਕੇ, ਆਪਣੇ ਦੇਸ਼ ਦੇ ਨਾਲ਼ ਨਾਲ਼, ਵਿਦੇਸ਼ਾਂ ਵਿਚ ਵੀ ਭਿਜਵਾਉਣ ਦਾ ਪ੍ਰਬੰਧ ਕਰਦੀ ਹੈ। ਇਸ ਸੰਸਥਾ ਦਾ ਨੈੱਟਵਰਕ, ਖ਼ਾਸਾ ਵਿਸ਼ਾਲ ਹੈ। ਨਾਮਧਾਰੀ ਪੰਥ ਦੇ ਮੌਜੂਦਾ ਸਤਿਗੁਰੂ ਉਦੈ ਸਿੰਘ ਜੀ ਦੀ ਦੇਖ-ਰੇਖ ਵਿਚ ਇਹ ਸਾਰੇ ਕਾਰਜ, ਬਹੁਤ ਖ਼ੂਬਸੂਰਤੀ ਨਾਲ਼ ਚਲਦੇ ਰਹੇ ਹਨ। ਹੁਣ ਇਸ ਸੰਸਥਾ ਦੇ ਨੈੱਟਵਰਕ ਨੂੰ ਹੋਰ ਵਸੀਹ ਕਰਨ ਦੀ ਲੋੜ ਹੈ। ਤਾਂ ਜੋ ਨਾਮਧਾਰੀ ਸਿੰਘਾਂ ਦਾ ਆਰਥਕ ਪੱਧਰ, ਹੋਰ ਉੱਚਾ ਹੋ ਸਕੇ। ਨਾਲ਼ੇ, ਸਤਿਗੁਰੂ ਜਗਜੀਤ ਸਿੰਘ ਹੁਰਾਂ ਦੀ ਸੰਤੁਲਿਤ, ਵਿਗਿਆਨਕ ਤੇ ਵਿਹਾਰਕ ਸੋਚ ਨੂੰ, ਹੋਰ ਅਮਲੀ ਜਾਮਾ ਪਹਿਨਾਉਣ ਦੀ ਬਹੁਤ ਲੋੜ ਹੈ, ਤਾਂ ਹੀ ਨਾਮਧਾਰੀ ਪੰਥ, ਮੌਜੂਦਾ ਚੁਣੌਤੀਆਂ'/ ਵੰਗਾਰਾਂ ਦੇ, ਸਹੀ ਪ੍ਰਤਿਉੱਤਰ ਦੇ ਸਕਣ ਦੇ ਸਮੱਰਥ ਹੋਵੇਗਾ। ਸਤਿਗੁਰੂ ਉਦੇ ਸਿੰਘ ਜੀ ਦੀ ਸਿਆਣਪ, ਪੁੱਖ਼ਤਾ ਸੂਝਬੂਝ, ਅਨੁਭਵ ਅਤੇ ਵਿਗਿਆਨਕ ਨਜ਼ਰੀਆ, ਜ਼ਰੂਰ ਰੰਗ ਲਿਆਏਗਾ। ਮੈਂ ਇਸ ਸੰਬੰਧੀ, ਪੂਰੀ ਤਰ੍ਹਾਂ ਆਸਵੰਦ ਹਾਂ। ਮੈਨੂੰ ਪੂਰੀ ਆਸ ਹੈ ਕਿ ਸਤਿਗੁਰੂ ਉਦੇ ਸਿੰਘ ਜੀ ਦੀ ਸੁਯੋਗ ਅਗਵਾਈ ਹੇਠ, ਨਾਮਧਾਰੀ ਪੰਥ, ਦਿਨ ਦੁਗਣੀ ਤੇ ਰਾਤ ਚੁਗਣੀ ਤਰੱਕੀ ਕਰੇਗਾ। ਖ਼ੈਰ ! ਜਿੱਥੋਂ ਤੱਕ ਸਤਿਗੁਰੂ ਜਗਜੀਤ ਸਿੰਘ ਹੁਰਾਂ ਦੀ ਬਹੁ-ਪਰਤੀ ਸ਼ਖ਼ਸੀਅਤ ਦਾ ਸੰਬੰਧ ਹੈ, ਉਸ ਬਾਬਤ ਮੈਂ ਇਕ ਥਾਂ ਲਿਖਿਆ ਸੀ :

''ਬਾਬਾ ਜੀ ਸੱਚਮੁੱਚ ਹੀ ਸਹਿਜ ਅਵੱਸਥਾ ਵਿਚ ਜੀਊਣ ਵਾਲ਼ੇ ਮਹਾਪੁਰਸ਼ ਸਨ। ਥੋੜ੍ਹਾ ਬੋਲਣਾ, ਪਰ ਜੋ ਬੋਲਣਾ, ਉਸ ਵਿਚੋਂ ਰੂਹਾਨੀ ਤਰਜ਼-ਏ-ਜ਼ਿੰਦਗੀ ਦੀ ਮਹਿਕ ਆਉਂਦੀ ਸੀ। ਸ਼ਾਇਦ ਇਹੀ ਵਜ੍ਹਾ ਹੈ ਕਿ ਉਨ੍ਹਾਂ ਦੇ ਬਚਨ, ਅਸਰਦਾਰ ਹੁੰਦੇ ਸਨ ਅਤੇ ਚਮਤਕਾਰੀ ਪ੍ਰਭਾਵ ਸਿਰਜਿਆ ਕਰਦੇ ਸਨ। ਰਿਧੀਆਂ-ਸਿੱਧੀਆਂ ਤਾਂ ਉਨ੍ਹਾਂ ਦੇ ਅੱਗੇ-ਪਿੱਛੇ ਤੁਰੀਆਂ ਫਿਰਦੀਆਂ ਮਹਿਸੂਸ ਹੁੰਦੀਆਂ ਸਨ। ਅਕਾਲ ਪੁਰਖ ਨਾਲ਼ ਸਿੱਧਾ ਸੰਪਰਕ ਬਣੇ ਬਿਨਾਂ, ਅਜਿਹੀ ਰੂਹਾਨੀ ਅਵੱਸਥਾ ਹਾਸਿਲ ਨਹੀਂ ਹੁੰਦੀ।''

(''ਰੂਹਾਨੀ ਤਰੰਗਾਂ ਨਾਲ਼ ਲਬਰੇਜ਼ ਬਹੁਪੱਖੀ ਪ੍ਰਤਿਭਾ: ਸਤਿਗੁਰੂ ਜਗਜੀਤ ਸਿੰਘ'', 'ਵਰਤਮਾਨ ਹਿੰਦੁਸਤਾਨ' ਪਤ੍ਰਿਕਾ, ਜਨਵਰੀ 2013 'ਚ ਪ੍ਰਕਾਸ਼ਤ ਲੇਖ, ਪੰਨਾ : 4)

ਸਹੀ ਅਰਥਾਂ ਵਿਚ, ਉਹ ਇਕ ਅਦੁੱਤੀ ਸ਼ਖ਼ਸੀਅਤ ਦੇ ਮਾਲਕ ਸਨ। ਮੇਰੇ ਇਹ ਪ੍ਰਤੀਕਰਮ (reactions) ਸਤਿਗੁਰੂ ਜੀ ਨਾਲ਼ ਹੋਈ ਨਿੱਜੀ ਮਿਲਣੀ ਉਪਰ ਆਧਾਰਤ ਹਨ। ਇਸ ਮਿਲਣੀ ਦਾ ਵਿਸਥਾਰ ਸਹਿਤ ਜ਼ਿਕਰ, ਉਪਰ ਕਥਿਤ ਲੇਖ ਵਿਚ, ਬਾਖ਼ੂਬੀ ਕੀਤਾ ਗਿਆ ਹੈ। ਇਸ ਸਭ ਕੁੱਝ ਵਿਚ ਮੇਰਾ ਸੋਚਿਆ-ਸਮਝਿਆ ਪ੍ਰਸਤਾਵ ਇਹ ਹੈ ਕਿ ਨਾਮਧਾਰੀ ਪੰਥ, ਸਿੱਖ ਧਰਮ ਦੀ ਇਕ ਬਹੁਤ ਹੀ ਮਹੱਤਵਪੂਰਨ ਸ਼ਾਖ਼ਾ ਹੈ। ਸਿੱਖ ਧਰਮ, ਜੇਕਰ ਬਿਰਖ ਹੈ, ਤਾਂ ਉਸ ਵਿਚ ਵਿਸ਼ਵਾਸ ਰੱਖਣ ਵਾਲ਼ਿਆਂ ਨੂੰ, ਇਸ ਬਿਰਖ ਦੀਆਂ ਟਾਹਣੀਆਂ/ਸ਼ਾਖ਼ਾਵਾਂ ਉਪਰ ਵੀ ਮਾਣ ਕਰਨਾ ਚਾਹੀਦਾ ਹੈ। ਟਾਹਣੀਆਂ / ਸ਼ਾਖ਼ਾਵਾਂ ਦੀ ਗ਼ੈਰ-ਹਾਜ਼ਰੀ ਵਿਚ, ਬਿਰਖ ਦੀ ਹੋਂਦ...? ਲੋੜ, ਵਕ਼ਤ ਦੀ ਸਿਆਸਤ 'ਚੋਂ ਉਪਜੇ, ਨਿੱਕੇ ਨਿੱਕੇ ਤਣਾਵਾਂ ਤੋਂ ਉਪਰ ਉੱਠਣ ਦੀ ਹੈ। ਇਸ ਲੇਖ ਦੀ ਤਿਆਰੀ ਲਈ, **'ਵਰਤਮਾਨ ਹਿੰਦੁਸਤਾਨ'** ਪੱਤ੍ਰਿਕਾ ਦੇ ਸੰਪਾਦਕ, ਜਨਾਬ ਸਰਬ ਸ਼ਕਤੀਮਾਨ ਸਿੰਘ ਵੱਲੋਂ ਮਿਲ਼ੇ ਲੋੜੀਂਦੇ ਸਹਿਯੋਗ ਦੇ ਇੱਵਜ਼ ਵਿਚ, ਮੈਂ ਉਚੇਚੇ ਤੌਰ 'ਤੇ, ਉਨ੍ਹਾਂ ਦਾ ਦਿਲੋਂ ਧੰਨਵਾਦ ਕਰਦਾ ਹਾਂ।

ਆ.... ਮੀ.... ਨ ...।


*** ਸਾਬਕਾ ਮੁਖੀ, ਪੰਜਾਬੀ ਵਿਭਾਗ (ਰਿਟਾ.)**

**ਦਿੱਲੀ ਯੂਨੀਵਰਸਿਟੀ, ਦਿੱਲੀ-7**

**ਮੋਬਾਇਲ ਨੰਬਰ: 9868773902**

**ਈ.ਮੇਲ : singhdr.manjit@yahoo.in**




– ਗੁਰਮੀਤ ਕੌਰ 'ਮੀਤ'

# ਸਰਬ ਕਲਾ ਸੰਪੂਰਨ

22 ਅਗਸਤ ਸੰਨ 1959 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਗੋਲ ਮੰਦਰ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਹ ਤਿਆਗੀ। ਇਕ ਵਾਰੀ ਤਾਂ ਇੰਜ ਜਾਪਿਆ ਕਿ ਚਾਰੇ ਪਾਸੇ ਹਨੇਰਾ ਪਸਰ ਗਿਆ ਹੈ, ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤਾਂ ਕਦੇ ਇਕ ਪਲ ਲਈ ਵੀ ਖਾਲੀ ਨਹੀਂ ਰਹੀ। ਇਸ ਵੇਲੇ ਸ਼ਾਂਤ ਮੂਰਤ ਬੇਅੰਤ ਜੀ, ਜਿਨ੍ਹਾਂ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲਾਂ ਹੀ ਕਈ ਰੂਪਾਂ ਵਿਚ ਗੱਦੀ ਦੇ ਮਾਲਕ ਹੋਣ ਦਾ ਸੰਕੇਤ ਦਿੱਤਾ ਸੀ, ਨੂੰ ਬਾਬਾ ਬੀਰ ਸਿੰਘ ਜੀ ਨੇ ਆਸਣ ਵਿਛਾ ਕੇ ਪਹਿਲਾਂ ਮੱਥਾ ਟੇਕਿਆ ਤੇ ਫੇਰ ਸਾਰੀ ਸੰਗਤ ਨੇ।

ਗੁਰੂ ਨਾਨਕ ਦੇਵ ਜੀ ਦੀ ਜਾਗਦੀ ਜੋਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ ਦੀ ਰਸਮ 10 ਸਤੰਬਰ 1959 ਨੂੰ ਕੀਤੀ ਗਈ। ਇਸ ਵੇਲੇ ਮਹਾਨ ਸਮਾਗਮ ਹੋਇਆ ਜਿਸ ਲਈ ਬਹੁਤ ਵੱਡਾ ਪੰਡਾਲ ਲਗਾਇਆ ਗਿਆ ਸੀ।

ਬੜੇ ਸੂਝਵਾਨ ਅਤੇ ਆਤਮ ਵਿਸ਼ਵਾਸੀ ਪਾਤਸ਼ਾਹ ਜੀ ਗੁਰਗੱਦੀ ਤੇ ਸੁਸ਼ੋਭਿਤ ਹੁੰਦਿਆਂ ਹੀ ਆਪਣੀ ਸੂਝ ਬੂਝ, ਨਿਘਾ ਸੁਭਾਅ ਅਤੇ ਦਰਿਆਦਿਲੀ ਨਾਲ ਸਾਰੇ ਵਿਰੋਧੀਆਂ ਦੇ ਮਨਾਂ ਨੂੰ ਜਿੱਤ ਲਿਆ। ਆਪ ਜੀ ਦੇ ਕੌਤਕਾਂ ਦਾ ਤਾਂ ਕੋਈ ਅੰਤ ਹੀ ਨਹੀਂ। ਨਾਮਧਾਰੀ ਪੰਥ ਦੇ ਅਣਗਿਣਤ ਲੋਕਾਂ ਪਾਸ ਆਪ ਜੀ ਦੇ ਕੀਤੇ ਕੌਤਕਾਂ ਦੀਆਂ ਅਨੇਕਾਂ ਹੀ ਸਾਖੀਆਂ ਹਨ। ਕਿਸੇ ਕਵੀ ਦੀਆਂ ਹੇਠ ਲਿਖੀਆਂ ਸਤਰਾਂ ਪੂਰੀ ਤਰ੍ਹਾਂ ਆਪ ਜੀ ਤੇ ਹੀ ਢੁਕਦੀਆਂ ਹਨ :

ਸਾਤ ਸਮੁੰਦ ਸਿਆਹੀ ਕਰ,<br>
ਕਲਮ ਕਰੂ ਬਨਰਾਇ।

ਕੁਲ ਧਰਤੀ ਕਾਗਜ ਕਰੂੰ,<br>
ਤੇਰੀ ਮਹਿਮਾ ਲਿਖੀ ਨ ਜਾਇ।

ਆਉਣ ਵਾਲੀ ਪੀੜ੍ਹੀ ਲਈ ਇਹਨਾਂ ਨੇ ਉਨਤੀ ਦੇ ਕਈ ਰਾਹ ਪ੍ਰਫੁਲਤ ਕੀਤੇ। ਆਪ ਨੇ ਬੱਚਿਆਂ ਲਈ ਕਈ ਸਕੂਲ ਕਾਲਜ ਖੁਲ੍ਹਵਾਏ ਜਿਥੇ ਸਮਾਜਿਕ ਪੜ੍ਹਾਈ ਦੇ ਨਾਲ ਨਾਲ ਬੱਚਿਆਂ ਨੂੰ ਅਧਿਆਤਮਕ ਸਿੱਖਿਆ ਨਾਲ ਵੀ ਜੋੜਿਆ ਜਾਂਦਾ ਹੈ। ਉਹਨਾਂ ਨੇ ਆਉਣ ਵਾਲੀ ਪੀੜ੍ਹੀ ਨੂੰ ਸੰਗੀਤ ਸਿਖਣ ਲਈ ਪ੍ਰੇਰਿਆ। ਵੱਡੇ ਵੱਡੇ ਸੰਗੀਤਕਾਰ ਆਪ ਜੀ ਦੇ ਸੰਗੀਤ ਨੂੰ ਸੁਣ ਮੰਤਰ ਮੁਗਧ ਹੋ ਜਾਂਦੇ। ਆਪ ਜੀ ਦੇ ਪਾਸੋਂ ਸੰਗੀਤ ਸੁਣ ਕੇ ਅਤੇ ਆਪ ਜੀ ਨੂੰ ਸੰਗੀਤ ਸੁਣਾ ਕੇ ਆਪਣੇ ਆਪ ਨੂੰ ਵਡਭਾਗੇ ਸਮਝਦੇ ਅਤੇ ਆਪ ਜੀ ਅੱਗੇ ਨਤਮਸਤਕ ਹੁੰਦੇ।

ਸ੍ਰੀ ਭੈਣੀ ਸਾਹਿਬ ਦੀ ਤਾਂ ਆਪ ਨੇ ਕਾਇਆ ਹੀ ਬਦਲ ਕੇ ਰੱਖ ਦਿੱਤੀ ਹੈ। ਉਥੇ ਇਕ ਨਵਾਂ ਹੀ ਸ੍ਰੀ ਭੈਣੀ ਸਾਹਿਬ ਤਿਆਰ ਹੋ ਗਿਆ ਹੈ। ਮੇਲਿਆਂ ਲਈ ਵਿਸ਼ਾਲ ਹਾਲ, ਸੋਹਣਾ ਹਰੀ ਮੰਦਰ, ਮਨਮੋਹਕ ਸਰੋਵਰ ਹਰ ਇਕ ਦਾ ਧਿਆਨ ਆਪਣੇ ਵੱਲ ਆਕਰਸ਼ਿਤ ਕਰਦੇ ਹਨ। ਸ੍ਰੀ ਭੈਣੀ ਸਾਹਿਬ ਦਾ ਸੋਹਣਾ ਰਿਸ਼ੈਪਸ਼ਨ ਹਾਲ, ਸਾਫ਼-ਸੁਥਰਾ ਵਿਸ਼ਾਲ ਲੰਗਰ ਹਾਲ ਤੇ ਪੱਕੀਆਂ ਸਾਫ ਸੁਥਰੀਆਂ ਸੜਕਾਂ ਨੂੰ ਵੇਖ ਕੇ ਹਰ ਕੋਈ ਖੁਸ਼ ਹੁੰਦਾ ਹੈ। ਸਤਿਗੁਰੂ ਜੀ ਸਿਰਫ ਇਕ ਧਾਰਮਿਕ ਗੁਰੂ ਹੀ ਨਹੀਂ, ਇਹ ਸੰਗੀਤ, ਬਾਗਬਾਨੀ, ਖੇਡਾਂ, ਸਿਆਸਤ ਵਿੱਚ ਵੀ ਰਹਿਨੁਮਾਈ ਕਰਦੇ। ਪਾਤਸ਼ਾਹ ਜੀ ਕ੍ਰਿਸ਼ਨ ਭਗਵਾਨ ਵਾਂਗ ਗਊ ਪਾਲਕ ਵੀ ਬਣੇ। ਬਿਰਧਸ਼ਾਲਾ ਅਤੇ ਗਊਸ਼ਾਲਾ ਦੇ ਪ੍ਰਾਣੀ ਇਹਨਾਂ ਨੂੰ ਸਭ ਤੋਂ ਵਧ ਪਛਾਣਦੇ ਕਿਉਂਕਿ ਇਹ ਆਪਣੇ ਸਭ ਤੋਂ ਵੱਧ ਵਿਅਸਤ ਸਮੇਂ ਵਿਚ ਵੀ ਇਹਨਾਂ ਨੂੰ ਦਰਸ਼ਨ ਦੇਣਾ ਕਦੇ ਨਹੀਂ ਭੁਲ। ਗੁਰੂ ਨਾਨਕ ਦੇਵ ਵਾਂਗ ਆਪ ਜੀ ਨੇ ਵੀ ਦੇਸ਼ ਵਿਦੇਸ਼ ਕਈ ਫੇਰੀਆਂ ਕੀਤੀਆਂ ਦੂਰ ਦੁਰਾਡੇ ਦੇਸ਼ਾਂ ਵਿਚ ਆਪ ਜੀ ਨੇ ਬਹੁਤ ਸਾਰੇ ਨਾਮਧਾਰੀ ਸਿੱਖ ਤਿਆਰ ਕੀਤੇ।



ਲੇਖਕ

ਸ੍ਰੀ ਸਤਿਗੁਰੂ ਜੀ ਨੇ ਹਰ ਬੁੱਢੇ ਬਾਲੇ ਨੂੰ ਨਾਮ ਜਪਣ ਅਤੇ ਗੁਰਬਾਣੀ ਪੜ੍ਹਨ ਲਈ ਪ੍ਰੇਰਿਤ ਕੀਤਾ। ਇਕ ਸੁਚੱਜੇ ਮਾਲੀ ਵਾਂਗ ਆਪ ਜੀ ਵਧੀਆ ਤੋਂ ਵਧੀਆ ਪੌਦੇ ਸੰਭਾਲਣ ਵਾਂਗ ਨਿਕੇ ਬੱਚਿਆਂ ਨੂੰ ਭਜਨ ਲਈ, ਸ਼ੁੱਧ ਪਾਠ ਕਰਨ ਲਈ ਅਤੇ ਪੁਰਾਣੇ ਜਥੇਦਾਰਾਂ ਵਾਂਗ ਦਿਵਾਨ ਲਗਾਉਣ ਲਈ ਤਿਆਰ ਕਰਦੇ। ਪਾਤਸ਼ਾਹ ਜੀ ਸਮੇਂ ਸਮੇਂ ਪੁਰਸਕਾਰਾਂ ਰਾਹੀਂ ਬੱਚਿਆਂ ਨੂੰ ਉਤਸ਼ਾਹਿਤ ਕਰਦੇ। ਆਪ ਜੀ ਨੇ ਬਹੁਤ ਸਾਰੇ ਵਿਸ਼ਵ ਧਰਮ ਸੰਮੇਲਨਾਂ ਵਿਚ ਵੀ ਹਿਸਾ ਲਿਆ। ਸਾਰੇ ਸੰਸਾਰ ਦੇ ਧਰਮ ਗੁਰੂਆਂ ਨੇ ਆਪ ਜੀ ਨੂੰ ਧਰਮ ਰਤਨ ਪੁਰਸਕਾਰ ਅਤੇ ਗੋਪਾਲ ਰਤਨ ਪੁਰਸਕਾਰ ਦੇ ਆਪਣੇ ਆਪ ਨੂੰ ਵਡ ਭਾਗੀ ਬਣਾਇਆ। ਦਿੱਲੀ ਦੇ ਛਤਰਪੁਰ ਮੰਦਰ ਵਿਚ ਮੈਨੂੰ ਵੀ ਇਹ ਨਜ਼ਾਰਾ ਦੇਖਣ ਦਾ ਸੁਭਾਗ ਪ੍ਰਾਪਤ ਹੋਇਆ, ਉਸ ਸਮੇਂ ਦੇ ਮਨੋਭਾਵਾਂ ਨੂੰ ਮੈਂ ਉਸੇ ਦਿਨ ਇਹਨਾਂ ਸਤਰਾਂ ਕਾਗਜ 'ਤੇ ਵਾਹੀਆਂ:

ਹੋ ਕੇ ਕਾਰ ਤੇ ਸਵਾਰ ਆਏ ਕਲਜੁਗ ਦੇ ਅਵਤਾਰ,<br>
ਵੇਖੋ ਸਈਉ! ਜਗਜੀਤ ਗੁਰੂ ਪਿਆਰਾ ਆ ਗਿਆ।<br>
ਵੇਖੋ ਸਈਉ ਨੀ ਦੁਖੀਆਂ ਦਾ ਸਹਾਰਾ ਆ ਗਿਆ।

ਘਲਿਆ ਨਿਰੰਕਾਰ ਉਸਨੂੰ ਧਰਮ ਧੁਜਾ ਫਹਿਰਾਣ ਲਈ,<br>
ਰਹਿਮਤਾਂ ਤੇ ਬਰਕਤਾਂ ਦਾ ਮੀਂਹ ਵਰਸਾਣ ਲਈ।

ਰਿਸ਼ੀਆਂ ਮੁਨੀਆਂ ਨੇ ਵਿਚਾਰ ਦਿਤਾ ਧਰਮ ਰਤਨ ਪੁਰਸਕਾਰ,<br>
ਵੇਖੋ ਸਈਉ ਜਗਜੀਤ ਗੁਰੂ ਪਿਆਰਾ ਆ ਗਿਆ।

ਗਰੀਬਾਂ ਦੇ ਲਈ ਮਸੀਹਾ ਬਣ ਆਇਆ ਏ,<br>
ਪੰਥ ਦੇ ਲਈ ਇਹ ਰਮਈਆ ਬਣ ਆਇਆ ਏ।

ਕੀਤੇ ਜਗ ਤੇ ਉਪਕਾਰ, ਦੁਨੀਆਂ ਕਰਦੀ ਜੈ ਜੈ ਕਾਰ,<br>
ਵੇਖੋ ਸਈਉ ਜਗਜੀਤ ਗੁਰੂ ਪਿਆਰਾ ਆ ਗਿਆ।

ਕਲਜੁਗ ਦੇ ਵਿਚ ਇਹ ਨਾਮ ਜਪਦਾ ਅਤੇ ਜਪਾਂਦਾ ਏ,<br>
ਜਪੋ ਤੇ ਜਪਾਉ ਨਾਅਰਾ ਇਹੀ ਪਿਆ ਲਾਂਦਾ ਏ।

ਰੂਪ ਧਾਰ ਨਿਰੰਕਾਰ, ਆਇਆ ਜਗ ਦਾ ਕਰਨ ਉਧਾਰ,<br>
ਵੇਖੋ ਸਈਉ ਜਗਜੀਤ ਗੁਰੂ ਪਿਆਰਾ ਆ ਗਿਆ।

ਅਮਨ ਤੇ ਏਕਤਾ ਦਾ ਸੁਨੇਹਾ ਲੈ ਕੇ ਆਇਆ ਏ,<br>
ਸਾਰੀ ਦੁਨੀਆਂ ਵਿੱਚ ਝੰਡਾ ਅਮਨ ਦਾ ਫਹਿਰਾਇਆ ਏ।

ਹੱਥ ਜੋੜ ਸਾਰਾ ਸੰਸਾਰ ਡਿਗਿਆ ਚਰਨਾਂ ਦੇ ਵਿਚਕਾਰ,<br>
ਵੇਖੋ ਸਈਉ! ਜਗਜੀਤ ਗੁਰੂ ਆ ਗਿਆ।

■

**– ਸੁਖਜੀਤ ਸਿੰਘ ਕਹਾਣੀਕਾਰ**

# ਉਪਦੇਸ਼ ਤੋਂ-ਬ੍ਰਹਮੰਡ ਤੋਂ ਪਾਰ ਜਾਣ ਦੀ ਅਨੰਤ ਸਮਰੱਥਾ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਜਿਹੇ ਮਹਾਂ ਪੁਰਸ਼ ਨੇ ਜਿਨਾਂ ਦਾ ਨਾ ਜਨਮ ਹੁੰਦਾ ਹੈ ਨਾ ਹੀ ਅੰਤ। ਆਪਣੀ ਮਰਜੀ ਅਨੁਸਾਰ ਲੋਕ ਹਿੱਤ ਲਈ ਇਸ ਦੁਨੀਆਂ ਤੇ ਆਉਂਦੇ ਨੇ ਅਤੇ ਆਪਣੀਆਂ ਬਖਸ਼ਿਸ਼ਾਂ ਅਤੇ ਮਿਹਰਾਂ ਦੀ ਬਾਰਿਸ਼ ਔੜ ਮਾਰੇ ਨਿਤਾਣਿਆਂ ਤੇ ਨਿਮਾਣਿਆਂ ਉਤੇ ਵਰਸਾਉਂਦੇ ਰਹਿੰਦੇ ਨੇ, ਇਹੋ ਜਿਹੇ ਮਹਾਂਪੁਰਸ਼ ਕਿਸੇ ਇਕ ਜਾਤ, ਮਜ਼ਬ, ਪਿੰਡ, ਸ਼ਹਿਰ ਜਾਂ ਰਾਸ਼ਟਰ ਤੋਂ ਮੁਕਤ ਹੁੰਦੇ ਹਨ। ਇਹ ਸਾਰੀ ਦੀ ਸਾਰੀ ਕਾਇਨਾਤ ਦੇ ਜੀਵਾਂ ਅਤੇ ਬਨਸਪਤੀ ਤੱਕ ਨੂੰ ਆਪਣੇ ਕਲਾਵੇ 'ਚ ਲੈ ਕੇ ਨਿਵਾਜਦੇ ਨੇ। ਇਹਨਾਂ ਮਹਾਂਪੁਰਸ਼ਾਂ ਦੀਆਂ ਕਰਤਾਰੀ, ਅਵਤਾਰੀ ਅਤੇ ਪਰਾ ਭੌਤਿਕ ਸ਼ਕਤੀਆਂ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਪਰ ਜਦੋਂ ਕੋਈ ਮਹਾਂਪੁਰਸ਼ ਮਨੁੱਖ ਵਾਂਗੂੰ ਤਪੱਸਿਆ ਅਤੇ ਸਾਧਨਾ ਨਾਲ ਪਰਮ ਮਨੁੱਖ ਸੱਜ ਜਾਂਦਾ ਹੈ ਤਾਂ ਉਸ ਤੋਂ ਅਸੀਂ ਵੱਧ ਪ੍ਰਭਾਵਿਤ, ਪ੍ਰੇਰਿਤ ਤੇ ਸ਼ਰਧਾਵਾਨ ਹੁੰਦੇ ਹਾਂ। ਅਸੀਂ ਇਸ ਲਈ ਇਹਨਾਂ ਤੋਂ ਪ੍ਰਭਾਵਿਤ ਹੁੰਦੇ ਹਾਂ ਕਿ ਅਸੀਂ ਮਹਿਸੂਸ ਕਰਦੇ ਹਾਂ ਕਿ ਇਹ ਪੁਰਸ਼ ਸਾਡੇ ਤੋਂ ਉੱਤਮ ਹੈ, ਵੱਖਰਾ ਹੈ, ਜਿਵੇਂ ਸਾਡੀ ਸਭ ਦੀ ਸ਼ਕਤੀ ਦੀ ਅਤੇ ਸਮਰਥਾ ਦੀ ਇਕ ਸੀਮਾਂ ਹੁੰਦੀ ਹੈ ਤੇ ਕੋਈ ਵੀ ਮਨੁੱਖ ਆਪਣੀ ਸੀਮਾਂ ਤੋਂ ਪਾਰ ਨਹੀਂ ਜਾ ਸਕਦਾ ਪਰ ਮਹਾਂਪੁਰਸ਼ ਦੀ ਸਮਰੱਥਾ ਦੀ ਕੋਈ ਸੀਮਾਂ ਨਹੀਂ ਹੁੰਦੀ ਉਹ ਬੇਅੰਤ ਤੇ ਅਨੰਤ ਹੁੰਦੀ ਹੈ ਪਰ ਬਹੁਤੀ ਵਾਰ ਵੇਖਿਆ ਗਿਆ ਹੈ ਕਿ ਦੁਨੀਆਂ ਵਿਚ ਮੰਨੇ ਜਾਣ ਵਾਲੇ ਬਹੁਤੇ ਮਹਾਂਪੁਰਸ਼ਾਂ 'ਚ ਆਪਣੇ ਕਹਿਣ ਤੋਂ ਅਰਥਾਤ ਆਪਣੇ ਉਪਦੇਸ਼ ਜਾਂ ਸਿਖਿਆਵਾਂ ਤੋਂ ਪਾਰ ਜਾਣ ਦੀ ਸਮੱਰਥਾ ਨਹੀਂ ਹੁੰਦੀ। ਉਹਨਾਂ ਦੇ ਉਪਦੇਸ਼ ਬੜੇ ਉੱਚੇ ਸੁੱਚੇ ਹੁੰਦੇ ਹਨ, ਤੇ ਜੀਵਨ ਦਾ ਅਮਲ ਉਪਦੇਸ਼ਾਂ ਤੋਂ ਕੋਹਾਂ ਦੂਰ। ਮਿਸਾਲ ਦੇ ਤੌਰ ਤੇ ਕੋਈ ਮਹਾਂ ਪੁਰਸ਼ ਇਹ ਉਪਦੇਸ਼ ਦਿੰਦਾ ਹੈ ਕਿ ਦਸਾਂ ਨਹੁੰਆ ਦੀ ਕਿਰਤ ਕਰੋ, ਸੇਵਾ ਕਰੋ, ਪਰ ਖੁਦ ਕਦੇ ਵੀ ਕਿਸੇ ਤਰ੍ਹਾਂ ਦੀ ਕਿਰਤ ਤੇ ਸੇਵਾ ਨਹੀਂ ਕਰਦੇ ਪਰ ਜਦੋਂ ਅਸੀਂ ਦੁਨੀਆਂ ਭਰ ਦੇ ਮਹਾਂਪੁਰਸ਼ਾਂ ਦੇ ਸੰਦਰਭ 'ਚ ਸਤਿਗੁਰੂ ਨਾਨਕ ਦੇਵ ਜੀ ਨੂੰ ਦੇਖਦੇ ਹਾਂ ਤੇ ਉਹ ਆਪਣੇ ਉਪਦੇਸ਼ ਤੋਂ ਪਾਰ ਜਾਂਦੇ ਨੇ। ਉਹਨਾਂ ਨੂੰ ਖੇਤੀ ਕਰਦਿਆਂ, ਹਲ ਵਾਹੁੰਦਿਆ ਦੇਖਿਆ ਜਾ ਸਕਦਾ ਹੈ। ਤੇ ਸਿੱਖ ਗੁਰੂ ਸਾਹਿਬਾਨ ਵਿਚ ਨਾਨਕ ਤੋਂ ਜਗਜੀਤ ਤੱਕ ਆਪਣੇ ਉਪਦੇਸ਼ ਤੋਂ ਪਾਰ ਜਾਣ ਦੀ ਸ਼ਾਨਦਾਰ ਪ੍ਰੰਪਰਾ ਨੂੰ ਅਸੀਂ ਮਹਿਸੂਸ ਕਰ ਸਕਦੇ ਹਾਂ। ਹਾਂ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਉਪਦੇਸ਼ ਤੋਂ ਪਾਰ ਜਾਂਦੇ ਨੇ। ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਉਪਦੇਸ਼ ਆਮ ਕਰਕੇ ਸਿੱਖ ਫਿਲਾਸਫੀ ਦੇ ਉਦੇਸ਼ ਤੇ ਆਸ਼ੇ ਅਨੁਸਾਰ ਕਿਰਤ ਕਰੋ, ਵੰਡ ਛਕੋ ਤੇ ਨਾਮ ਜੱਪੋ ਹੁੰਦੇ ਹਨ, ਤੇ ਖਾਸ ਕਰਕੇ ਇਹ ਦੂਜਿਆਂ ਦਾ ਭਲਾ ਕਰਨਾ, ਦੂਜਿਆਂ ਦੇ ਹੱਕ ਦੀ ਰਾਖੀ ਤੇ ਆਪਣੇ ਹੱਕ ਦਾ ਤਿਆਗ ਕਰਨ, ਖ਼ਿਮਾਂ ਕਰਨਾ ਤੇ ਧੀਰਜ ਰੱਖਣ ਬਾਰੇ ਹੁੰਦੇ ਹਨ। ਇਹ ਅਜਿਹੇ ਉਪਦੇਸ਼ ਹਨ ਜਿਹੜੇ ਅਜੋਕੇ ਯੁੱਗ ਵਿਚ ਦੂਸਰਿਆਂ ਨੂੰ ਦੇਣੇ ਜਿੰਨੇ ਆਸਾਨ ਹਨ ਆਪਣੇ ਜੀਵਨ 'ਚ ਇਹਨਾਂ ਤੇ ਅਮਲ ਕਰਨਾ ਉਨ੍ਹਾਂ ਹੀ ਮੁਸ਼ਕਿਲ ਹੈ। ਬਹੁਤ ਮੁਸ਼ਿਕਲ ਹੈ ਆਪਣੇ ਹੀ ਦਿੱਤੇ ਇਹਨਾ ਉਪਦੇਸ਼ਾਂ ਤੋਂ ਪਾਰ ਜਾਣਾ ਸਮਰੱਥਾ ਦੀ ਸੀਮਾਂ ਵਿਚ ਬੱਝੇ ਪੁਰਸ਼ਾ ਲਈ ਅਜਿਹੇ ਉਪਦੇਸ਼ਾਂ ਦੇ ਅਮਲਾਂ ਦੀ ਸੀਮਾਂ ਨੂੰ ਛੂਹਣਾ ਵੀ ਅਸੰਭਵ ਹੈ। ਪਰ ਸਤਿਗੁਰੂ ਜਗਜੀਤ ਸਿੰਘ ਜੀ...। ਆਉ ਦੇਖਦੇ ਹਾਂ ਕਿ ਸਤਿਗੁਰੂ ਜਗਜੀਤ ਸਿੰਘ ਜੀ ਇਹਨਾਂ ਉਪਦੇਸ਼ ਦੇ ਅਮਲਾਂ ਦੀ ਸੀਮਾਂ ਜਿਹੜੀ ਆਮ ਲੋਕਾਂ ਲਈ ਲਛਮਣ ਰੇਖਾ ਬਣ ਜਾਂਦੀ ਹੈ, ਉਸਨੂੰ ਕਿਵੇਂ ਤੋੜਦੇ ਨੇ ਤੇ ਉਸਤੋਂ ਕਿਵੇਂ ਪਾਰ ਜਾਂਦੇ ਨੇ। ਤੇ ਏਸ ਇਕ ਸਦੀ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਨੁੱਖਤਾ ਲਈ ਏਨਾ ਕੰਮ ਕੀਤਾ ਹੈ ਕਿ ਜਿੰਨਾਂ ਕੋਈ ਕਈ ਜਨਮ ਲੈ ਕੇ ਵੀ ਨਾ ਕਰੇ। ਇਸ ਵੀਂਹਵੀ ਸਦੀ ਵਿਚ ਮਾਨਵਤਾ ਅੰਤਾਂ ਦੇ ਕਸ਼ਟਾਂ ਤੇ ਸੰਕਟਾਂ ਦੇ ਰੂ-ਬਰੂ ਹੋਈ ਹੈ ਅਤੇ ਇਹਨਾਂ ਸੰਕਟਾਂ ਦਾ ਮੁਕਾਬਲਾ ਕਰਨ ਲਈ ਇਹਨਾਂ ਦੇ ਰੂ ਬਰੂ ਹੋਏ ਨੇ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਸਾਰੀ ਦੀ ਸਾਰੀ ਦ੍ਰਿੜ੍ਹਤਾ ਨਾਲ, ਆਪਣੇ ਪੂਰੇ ਦੇ ਪੂਰੇ ਧਰੀਜ, ਠਰ੍ਹੰਮੇ, ਹੱਦ ਤੋਂ ਵੀ ਪਰ੍ਹੇ ਸਹਿ ਜਾਣ ਦੀ ਸ਼ਕਤੀ ਨਾਲ ਅਤੇ ਆਪਣੇ ਹੀ ਉਪਦੇਸ਼ਾਂ ਤੋਂ ਪਾਰ ਜਾਣ ਦੀ ਅਨੰਤ ਸਮੱਰਥਾ ਨਾਲ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਲਪਨ ਤੇ ਚੜ੍ਹਦੀ ਜਵਾਨੀ ਦੇ ਸਮੇਂ ਇਹਨਾਂ ਦੇ ਗੁਰੂ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਸ਼ ਦੀ ਅਜਾਦੀ ਦੀ ਲੜਾਈ ਪੂਰੀ ਤਰ੍ਹਾਂ ਲੜ ਰਹੇ ਸਨ। ਭਾਰਤ ਦੀ ਗੁਲਾਮੀ ਭਾਰਤ ਵਾਸੀਆਂ ਦਾ ਸਭ ਤੋਂ ਵੱਡਾ ਕਸ਼ਟਮਈ ਸੰਕਦ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਨਵਤਾ ਦੇ ਗਲੋਂ ਗੁਲਾਮੀ ਦੇ ਇਸ ਸੰਕਟ ਦਾ ਜੂਲਾ ਲਾਹੁਣ ਲਈ ਆਜ਼ਾਦੀ ਦੀ ਲੜਾਈ ਵਿਚ ਆਪਣੀ ਚੜ੍ਹਦੀ ਉਮਰੇ ਹੀ ਵੱਧ ਚੜ੍ਹ ਕੇ ਹਿੱਸਾ ਲਿਆ। ਕਾਂਗਰਸ ਦੇ ਜਲਸੇ ਜਲੂਸਾਂ ਤੇ ਘੋੜਿਆਂ ਅਤੇ ਸੰਗਤ ਦਾ ਪ੍ਰਬੰਧ ਗੁਰੂ ਪਿਤਾ ਦੇ ਹੁਕਮ ਅਨੁਸਾਰ ਵਿਤੋਂ ਵੱਧ ਕਰਦੇ ਰਹੇ। ਦੇਸ਼ ਭਗਤ, ਭਾਵੇਂ ਉਹ ਅਹਿੰਸਾਤਮਕ, ਅਸਹਿਯੋਗ ਅੰਦੋਲਨ ਵਾਲੇ ਹੋਣ ਭਾਵੇਂ ਹਥਿਆਰਬੰਦ ਘੋਲ ਦੇ ਸੂਰਮੇ। ਗੁਰੂ ਪਿਤਾ ਦੀ ਰਜ਼ਾ ਅਨੁਸਾਰ ਉਹਨਾਂ ਨੂੰ ਪਨ੍ਹਾਂ ਦੇਣੀ, ਰਸਦ ਪਾਣੀ ਪਹੁੰਚਾਉਣਾ, ਮਾਇਕ ਸਹਾਇਤਾ ਕਰਨੀ, ਦੂਸਰੇ ਪੰਥਕ ਆਗੂਆਂ ਨਾਲ ਰਲ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਜ਼ਿੰਮੇਵਾਰੀਆਂ ਪੂਰੀ ਤਨ ਦੇਹੀ ਨਾਲ ਨਿਭਾਈਆਂ। ਸਿਟੇ ਵਜੋਂ ਭਾਰਤ ਆਜ਼ਾਦ ਹੋ ਗਿਆ ਪਰ ਦੋ ਟੋਟਿਆਂ ਵਿਚ। ਜਿਸ ਬਾਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਪਹਿਲਾਂ ਹੀ ਜਾਣਦੇ ਸਨ ਤੇ ਉਹਨਾਂ ਬੜਾ ਜ਼ੋਰ ਲਾਇਆ ਸੀ ਸਿੱਖਾਂ ਨੂੰ ਰਾਵੀਓਂ ਪਾਰ ਆ ਜਾਣ ਲਈ ਜ਼ਿਲਾ ਸਿਰਸਾ ਵਿਚ ਹਜ਼ਾਰਾਂ ਏਕੜ ਭੂਮੀ ਖਰੀਦ ਰੱਖੀ ਸੀ ਉਹਨਾਂ ਨੂੰ ਵਸਾਉਣ ਲਈ। ਕੁਝ ਕੁ ਤਾਂ ਬਚਨ ਮੰਨ ਉਦੋਂ ਹੀ ਆ ਗਏ ਸਨ ਪਰ ਬਹੁਤ ਸਾਰੇ ਸਨ ਜਿਨ੍ਹਾਂ ਨੇ ਬਚਨ ਮੰਨ ਉਦੋਂ ਹੀ ਆ ਗਏ ਸਨ ਪਰ ਬਹੁਤ ਸਾਰੇ ਸਨ ਜਿਨ੍ਹਾਂ ਨੇ ਬਚਨ ਨਹੀਂ ਸੀ ਮੰਨਿਆ।ਉਂਜ ਬਚਨ ਤਾਂ ਸਾਡੇ ਮਾਨ ਯੋਗ ਮਹਾਤਮਾ ਗਾਂਧੀ ਨੇ ਵੀ ਨਹੀਂ ਸੀ ਮੰਨਿਆ। ਵੰਡ ਤੋਂ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਿਥੇ ਸਿੱਖ, ਹਿੰਦੂ, ਮੁਸਲਮਾਨ ਮਿਲਾਪ ਕਰਨਫਰੰਸਾਂ ਕੀਤੀਆਂ। ਉਥੇ ਉਹ ਵਰਤਣ ਵਾਲੀ ਭਾਵੀ ਨੂੰ ਰੋਕਣ ਲਈ ਚੋਟੀ ਦੇ ਨੇਤਾਵਾਂ ਨੂੰ ਵੀ ਮਿਲੇ। ਸਤਿਗੁਰੂ ਜੀ ਮਹਾਤਮਾ ਗਾਂਧੀ ਨੂੰ ਉਚੇਚੇ ਤੌਰ ਤੇ ਮਿਲਣ ਗਏ। ਸਤਿਗੁਰੂ ਜੀ ਨੇ ਕਿਹਾ, ਦੇਸ਼ ਦੀ ਵੰਡ ਹੋ ਜਾਣੀ ਹੈ ਇਧਰੋਂ ਓਧਰ ਤੇ ਓਧਰੋਂ ਇਧਰ ਆਉਣ ਜਾਣ ਵੇਲੇ ਵੱਢ ਟੁਕ ਦਾ ਖ਼ਤਰਾ ਹੈ। ਮੁਸਲਮਾਨਾਂ ਵਿਚਲੇ ਗਲਤ ਅਨਸਰ ਯੁਨੀਵਰਸਿਟੀਆਂ ਤੇ ਮੁਹੱਲਿਆਂ 'ਚ ਤਿਆਰੀ ਕਰ ਰਹੇ ਹਨ ਤੇ ਹਥਿਆਰ ਵੀ ਇੱਕਠੇ ਕਰ ਰਹੇ ਨੇ, ਤੁਸੀਂ ਇਸ ਨੂੰ ਰੋਕਣ ਲਈ ਕੀ ਕਰ ਰਹੇ ਹੋ।

ਕੁਛ ਨਹੀਂ- ਕਯਾ ਹੋਗਾ ਅਗਰ ਹਮਾਰਾ ਦੋ ਲਾਖ ਆਦਮੀ ਮਾਰਾ ਭੀ ਗਿਆ, ਲੇਕਿਨ ਹਮ ਹਥਿਆਰ ਨਹੀਂ ਉਠਾਏਂਗੇ। ਮਹਾਤਮਾ ਗਾਂਧੀ ਜੀ ਨੇ ਲਾਪ੍ਰਵਾਹੀ ਨਾਲ ਕਿਹਾ ਸੀ। ਉਸ ਵੇਲੇ ਉਹ ਦੋਵੇਂ ਮੁਟਿਆਰਾਂ ਮਹਾਤਮਾ ਗਾਂਧੀ ਜੀ ਕੋਲ ਬੈਠੀਆਂ ਸਨ ਜਿਹਨਾਂ ਦੇ ਮੋਢਿਆਂ ਦਾ ਸਹਾਰਾ ਲੈ ਕੇ ਉਹ ਉਠਦੇ ਬਹਿੰਦੇ ਤੇ ਤੁਰਦੇ ਸਨ। ਸਤਿਗੁਰੂ

**ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਦੇ ਕਿਸੇ ਨੇ ਦੁਖੀ ਨਹੀਂ ਵੇਖਿਆ। ਕਦੇ ਵੀ ਨਹੀਂ। ਆਪ ਦੇ ਜੀਵਨ ਚ ਪੰਥ, ਦੇਸ਼, ਧਰਤੀ ਅਤੇ ਬ੍ਰਹਿਮੰਡ ਵਿਚ ਕਿਤੇ ਵੀ ਕਦੇ ਵੀ ਛਾਏ ਸੰਕਟ ਦੇ ਬੱਦਲਾਂ ਦਾ ਪਰਛਾਵਾਂ ਆਪ ਦੇ ਤੇਜਸਵੀ ਅਤੇ ਹੱਸੂੰ ਹੱਸੂੰ ਕਰਦੀ ਗੰਭੀਰਤਾ ਨਾਲ ਵਰਸਾਏ ਸ਼ਾਂਤ ਚਿਹਰੇ ਨੂੰ ਦੁਖੀ ਅਤੇ ਨਿਰਾਸ ਨਹੀਂ ਕਰ ਸਕਿਆ।**

ਪ੍ਰਤਾਪ ਸਿੰਘ ਜੀ ਨੇ ਉਹਨਾਂ ਵੱਲ ਇਸ਼ਾਰਾ ਕਰਕੇ ਕਿਹਾ ''ਜਦੋਂ ਕੋਈ ਇਹਨਾਂ ਦੀ ਇੱਜਤ ਨੂੰ ਹੱਥ ਪਾਵੇਗਾ ਫੇਰ ਕੀ ਕਰਾਂਗੇ..?''

''ਹਾਂ...''ਫਿਰ ਤੋਂ ਕੁਝ ਸੋਚਨਾ ਪੜੇਗਾ...।'' ਗਾਂਧੀ ਜੀ ਨੇ ਸਿਰਫ ਏਨਾਂ ਕਹਿੰਦਿਆਂ ਗੱਲ ਮੁਕਾ ਦਿੱਤੀ। ਪਰ ਸੋਚਿਆ ਕੁੱਝ ਨਾ। ਵੰਡ ਹੋ ਗਈ। ਵੱਢ ਟੁੱਕ ਹੋਈ। ਲੱਖਾਂ ਮਾਵਾਂ ਦੇ ਪੁੱਤ, ਭੈਣਾਂ ਦੇ ਵੀਰ, ਸੁਹਾਗਣਾਂ ਦੇ ਸੁਹਾਗ ਕੋਹੇ ਗਏ। ਸਤੀਆਂ ਸਵਿੱਤਰੀਆਂ ਦੀਆਂ ਇੱਜਤਾਂ ਲੁੱਟੀਆਂ ਗਈਆਂ। ਸ਼ੈਤਾਨ ਮੌਤ ਅਤੇ ਹਵਸ ਦਾ ਨੰਗਾ ਨਾਚ ਨੱਚਦਾ ਰਿਹਾ ਤੇ ਸਾਡੇ ਉਹ ਮਹਾਨ ਲੀਡਰ ਫੋਕੀਆਂ ਅਪੀਲਾਂ ਕਰਦੇ ਰਹੇ ਜਾਂ ਵੱਧ ਤੋਂ ਵੱਧ ਬੱਸ ਮਰਨ ਵਰਤ ਰੱਖਦੇ ਰਹੇ। ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੂਕ ਦਰਸ਼ਕ ਬਣਨਾ ਨਾ ਖੁਦ ਪਸੰਦ ਕੀਤਾ, ਨਾ ਆਪਣੇ ਸਿੱਖਾਂ ਅਤੇ ਪਰਵਾਰ ਨੂੰ ਹੀ ਬਣਨ ਦਿੱਤਾ। ਆਪਣੇ ਪੁੱਤਰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੁਲਾ ਉਚੇਚਾ ਹੁਕਮ ਕੀਤਾ, ''ਕਾਕਾ ਆਪਣੇ ਨੌਜਵਾਨ ਸਾਥੀ ਨਾਲ ਲੈ ਜਾਹ ਤੇ ਲੋਕਾਂ ਨੂੰ ਏਸ ਬਲਦੀ ਅੱਗ ਚੋਂ ਕੱਢ ਕੇ ਲਿਆ।'' ਸਤਿਗੁਰੂ ਜਗਜੀਤ ਸਿੰਘ ਜੀ ਸਾਹਮਣੇ ਬਹੁਤ ਵੱਡਾ ਸੰਕਟ ਸੀ, ਅੱਗਾਂ ਬਲ ਰਹੀਆਂ ਸਨ, ਗੋਲੀਆਂ ਵਰ੍ਹ ਰਹੀਆਂ ਸਨ, ਛੁਰੇ ਚਲ ਰਹੇ ਸਨ, ਤਲਵਾਰਾਂ ਲਿਸ਼ਕ ਰਹੀਆਂ ਸਨ। ਵੱਸਦੇ ਰਸਦੇ ਘਰ ਉਜੜ ਰਹੇ ਸਨ। ਜਾਨਾਂ ਲਈਆ ਜਾ ਰਹੀਆਂ ਸਨ, ਜਾਨਾਂ ਲਈਆਂ ਜਾ ਰਹੀਆਂ ਸਨ। ਚਾਰੇ ਪਾਸੇ ਮੌਤ ਦਾ ਦਾਨਵ ਆਦਮ-ਬੋ , ਆਦਮ-ਬੋ ਕਰਦਾ ਫਿਰ ਰਿਹਾ ਸੀ। ਇਹੋ ਜਿਹੇ ਵੇਲੇ ਕੋਈ ਮਹਾਂਬਲੀ ਮਹਾਂਪੁਰਸ਼ ਹੀ ਮੌਤ ਦੇ ਪੰਜਿਆਂ ਚੋਂ ਜ਼ਿੰਦਗੀ ਨੂੰ ਬਚਾਉਣ ਦੀ ਜੁਅਰਤ ਕਰ ਸਕਦਾ ਹੈ ਤੇ ਸਤਿਗੁਰੂ ਜਗਜੀਤ ਸਿੰਘ ਜੀ ਉਪਦੇਸ਼ ਤਾਂ ਬਹੁਤ ਬਾਅਦ ਵਿੱਚ ਕਰਨ ਲਗੇ ਹਨ, ਗੁਰਗੱਦੀ ਤੇ ਬਿਰਾਜਮਾਨ ਹੋ ਕੇ ਕਿ ਦੂਜਿਆਂ ਦਾ ਭਲਾ ਕਰੋ ਪਰ ਦੂਜਿਆਂ ਦਾ ਭਲਾ ਉਹ ਚੜ੍ਹਦੀ ਉਮਰੇ ਹੀ ਆਪਣੇ ਸੁੱਖ ਅਰਾਮ ਦਾ ਤਿਆਗ ਕਰਕੇ ਕਰਦੇ ਰਹੇ ਨੇ :

**ਪ੍ਰਿਥਮੈਂ ਆਪ ਕਮਾਵੈ ਪਿਛੈ ਹੋਰਨ ਨੂੰ ਉਪਦੇਸ ਕਰੈ॥**

ਅਨੁਸਾਰ ਤੇ ਸੰਤਾਲੀ ਦੇ ਮੱਚਦੇ ਭਾਂਬੜਾਂ ਵੱਲ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸੰਗੀ ਸਾਥੀਆਂ ਸਮੇਤ ਵਹੀਰਾਂ ਘੱਤ ਤੁਰੇ ਸਨ। ਤੇ ਬਚਾ ਬਚਾ ਲਿਆ ਰਹੇ ਸਨ, ਜਾਨਾਂ ਵੀ, ਇੱਜਤਾਂ ਵੀ ਤੇ ਜਿੱਥੋਂ ਤੱਕ ਹੋ ਸਕਿਆ ਮਾਲ-ਅਸਬਾਬ ਵੀ ਤੇ ਲਿਆ ਲਿਆਕੇ ਗੁਰੂ ਪਿਤਾ ਦੇ ਚਰਨੀਂ ਵਸਾ ਰਹੇ ਸਨ।

ਭਾਂਵੇ ਕਿ ਵੰਡ ਘੱਲੂਘਾਰੇ ਵਿੱਚ ਲੱਖਾਂ ਹੀ ਲੋਕਾਂ ਦੀ ਬਲੀ ਦਿੱਤੀ ਗਈ ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਸਤਿਗੁਰੂ ਜਗਜੀਤ ਸਿਘ ਜੀ ਨੇ ਅਨੇਕਾਂ ਹੀ ਜ਼ਿੰਦਗੀਆਂ ਬਚਾ ਲਈਆਂ ਸਨ। ਤੇ ਗੁਰੂ ਪਿਤਾ ਦੀ ਮਿਹਰ ਅਤੇ ਰਜਾ ਨਾਲ ਉਹਨਾਂ ਨੂੰ ਸ੍ਰੀ ਜੀਵਨ ਨਗਰ ਵਿਖੇ ਵਸਾ ਦਿੱਤਾ ਸੀ। ਪਰ ਗੁਰੂ ਕਿਆਂ ਵਾਸਤੇ ਉਜੜ ਕੇ ਆਇਆਂ ਨੂੰ ਵਸਾਉਣਾ ਵੀ ਇੱਕ ਵੱਡਾ ਸੰਕਟ ਬਣ ਗਿਆ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਾਸਤੇ ਸ਼ੁਰੂ ਹੋ ਗਿਆ ਸੀ ਸੰਕਟ-ਦਰ ਸੰਕਟ। ਸ਼ੁਰੂ ਹੋ ਗਿਆ ਸੀ ਚੁਨੌਤੀਆਂ ਭਰਪੂਰ ਜੀਵਨ ਜਿਵੇਂ ਗੁਰੂ ਪਿਤਾ ਇਹਨਾਂ ਦੀ ਪ੍ਰੀਖਿਆ ਲੈ ਰਹੇ ਹੋਣ। ਪਰਖ ਦੀਆਂ ਘੜੀਆਂ, ਇਮਤਿਹਾਨ ਦੇ ਪਲ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਦੇਸ਼-ਦੇਸ਼ਾਂਤਰ ਦੇ ਦੌਰਿਆਂ ਤੇ ਜਾਣ ਲੱਗੇ ਤੇ ਉਜੜਕੇ ਆਇਆਂ ਨੂੰ ਵਸਾਉਣ ਦਾ ਕਾਰਜ ਭਾਰ ਸਤਿਗੁਰੂ ਜਗਜੀਤ ਸਿੰਘ ਦੇ ਮੋਢਿਆਂ ਤੇ ਆਣ ਪਿਆ। ਉਜੜ ਕੇ ਆਏ ਲੋਕਾਂ ਵਿੱਚ ਬਹੁਤ ਸਾਰੇ ਉਹ ਸਨ ਜਿਹੜੇ ਉਧਰ ਮਿਲਖ ਜਗੀਰਾਂ ਦੇ ਮਾਲਕ ਸਨ ਜਿਹਨਾਂ ਦੇ ਬੂਹਿਆਂ ਤੇ ਹਾਥੀ ਝੂਲਦੇ ਸਨ। ਰੱਜੇ ਪੁੱਜੇ ਭੋਇ ਭਾਂਡੇ ਵਾਲੇ ਜਮੀਨਾਂ ਜਾਇਦਾਦਾਂ ਦੇ ਮਾਲਕ, ਜਿਹਨਾਂ ਦਾ ਸਿੱਕਾ ਚਲਦਾ ਤੇ ਤੂਤੀ ਬੋਲਦੀ ਸੀ। ਭਾਵੇਂ ਅੱਜ ਉਹ ਕੱਖੋਂ ਹੌਲੇ ਹੋਏ ਬੈਠੇ ਸਨ ਪਰ ਇਸ ਉਜਾੜ ਬੀਆਬਾਨ ਇਲਾਕੇ ਤੇ ਓਪਰੀ ਧਰਤੀ ਉਤੇ ਉਹਨਾਂ ਦਾ ਜੀਅ ਨਹੀਂ ਸੀ ਲਗਦਾ। ਉਹਨਾਂ ਨੂੰ ਰਹਿ ਰਹਿ ਕੇ ਆਪਣੀਆਂ ਹਰੀਆਂ ਭਰੀਆਂ ਪੈਲੀਆਂ ਦਾ ਚੇਤਾ ਆਉਂਦਾ ਸੀ। ਆਪਣੇ ਘੁੱਗ ਵਸਦੇ ਨਗਰ ਖੇੜਿਆਂ ਨੂੰ ਯਾਦ ਕਰਕੇ ਡੋਬ ਪੈਂਦੇ ਸਨ। ਦਾਣੇ ਪੱਠੇ ਨਾਲ ਭਰੀਆਂ ਖੁਰਲੀਆਂ ਉਪਰ ਬਝੀਆਂ ਨੀਲੀਆਂ ਗਾਈਆ, ਘੋੜੇ, ਘੋੜੀਆਂ ਉਹਨਾਂ ਦੇ ਵਿਰਾਨ ਮਨਾਂ 'ਚ ਡੋਬੂ ਪਾਂਦੀਆਂ। ਉਹ ਇਸ ਰੁੱਖੇ ਸੁੱਕੇ ਇਲਾਕੇ 'ਚੋਂ ਦੌੜ ਜਾਣਾ ਚਾਹੁੰਦੇ। ਹਰ ਵੇਲੇ ਭੱਜਣ ਭੱਜਣ ਕਰਦੇ, ਉਹਨਾਂ ਦੇ ਮਨ ਕਿਸੇ ਤਰ੍ਹਾਂ ਵੀ ਧੀਰ ਨਾ ਫੜਦੇ। ਇਸ ਅੰਦਰਲੇ ਅਤੇ ਬਾਹਰਲੇ ਸੰਕਟ ਦਾ ਟਾਕਰਾ ਉਹ ਲੋਕ ਕਦੇ ਨਾ ਕਰ ਸਕਦੇ। ਕਦੇ ਵੀ ਜੀਵਨ ਨਗਰ ਦੇ ਜੰਗਲ ਵਿਚ ਮੰਗਲ ਨਾ ਲਗਦੇ, ਕਦੇ ਵੀ ਜੀਵਨ ਨਗਰ ਇਲਾਕੇ ਦੇ ਖੁਸ਼ਕ ਮਾਰੂ ਰੇਤ ਦੇ ਟਿੱਬੇ ਸੋਨੇ ਦੇ ਢੇਰਾਂ ਵਿਚ ਨਾ ਬਦਲਦੇ। ਜੇ ਕਿਤੇ ਸਤਿਗੁਰੂ ਜਗਜੀਤ ਸਿੰਘ ਜੀ ਉਹਨਾਂ ਗਏ ਗਵਾਚਿਆਂ ਤੇ ਡੋਲੇ ਹੋਇਆਂ ਦੀ ਬਾਂਹ ਨਾ ਫੜਦੇ। ਸਤਿਗੁਰੂ ਜੀ ਨੇ ਉਹਨਾਂ ਦੀ ਬਾਂਹ ਸਿਰਫ ਫੜੀ ਹੀ ਨਹੀਂ ਬਾਂਹ ਫੜੀ ਦੀ ਲਾਜ ਵੀ ਰੱਖੀ।

ਉਹਨਾਂ ਦਾ ਜੀਅ ਲਗਾਉਣ ਖਾਤਰ ਜੀਅ ਜਾਨ ਨਾਲ ਜੁੱਟ ਗਏ। ਉਹਨਾਂ ਨਾਲ ਘਰ ਦੇ ਜੀਆਂ ਵਾਂਗ ਮੋਹ ਕਰਨ ਲਗੇ। ਉਹਨਾਂ ਦਿਆਂ ਜ਼ਖਮਾਂ ਤੇ ਹਮਦਰਦੀ ਦੀ ਮਰਹਮ ਲਾਉਂਦੇ ਤੇ ਪਿਆਰ ਦੇ ਫੇਹੇ ਰੱਖਦੇ। ਦੁੱਖਦੇ ਪਲਾਂ ਤੇ ਸਾਹਵੇਂ ਅਤੀਤ ਫੱਟਾਂ ਨੂੰ ਭਰਨ ਲਈ ਭਵਿੱਖ ਨੂੰ ਉੱਜਲ ਬਣਾਉਣ ਲਈ ਵਰਤਮਾਨ ਬਣ ਉਹਨਾਂ ਦੇ ਅੰਗ ਸੰਗ ਰਹਿਣ ਲਗੇ। ਜਾਣੀ ਜਾਣ ਸਤਿਗੁਰੂ ਪ੍ਰਤਾਪ ਸਿੰਘ ਜੀ ਇਹ ਜਾਣਦੇ ਸਨ ਕਿ ਪੰਥ ਦੇ ਭਵਿੱਖ ਦੇ ਜਾਮਨ ਸਿਰਫ ਸਤਿਗੁਰੂ ਜਗਜੀਤ ਸਿਘ ਜੀ ਹੋ ਸਕਦੇ ਨੇ, ਇਸ ਦੀਆਂ ਅਨੇਕਾਂ ਉਦਾਹਰਣਾਂ ਹਨ ਕਿ ਉਸ ਹਾਲਤ ਵਿਚ ਗੁਰੂ ਪਿਤਾ ਨੂੰ ਡਾਹਡਾ ਖੁਸ਼ ਕੀਤਾ। ਪੰਥ ਦੇ ਭਵਿੱਖ ਦੀ ਚਿੰਤਾ ਜਾਂਦੀ ਰਹੀ। ਉਹਨਾਂ ਤਸੱਲੀ ਅਤੇ ਸੁੱਖ ਦਾ ਸਾਹ ਲੈਂਦਿਆਂ ਬਚਨ ਕੀਤਾ ਹੁਣ ਮੈਨੂੰ ਕੋਈ ਫਿਕਰ ਨਹੀਂ ਵੱਡਾ ਕਾਕਾ ਪੰਥ ਨੂੰ ਸੰਭਾਲਣ ਜੋਗਾ ਹੋ ਗਿਆ ਹੈ, ਸੰਗਤ ਦੇ ਆਪਸੀ ਝਗੜਿਆਂ ਨੂੰ ਸਹਿਜਤਾ ਨਾਲ ਨਜਿੱਠ ਦੇਣਾ, ਕਿਸੇ ਅਣਸੁਖਾਵੇਂ ਮਹੌਲ ਨੂੰ ਹੱਸਦਿਆਂ ਸੁਖਾਵਾਂ ਬਣਾ ਦੇਣਾ, ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨੇਕਾਂ ਗੁਣਾ ਚੋਂ ਇੱਕ ਗੁਣ ਹੈ, ਆਪਣੇ ਸਪੁੱਤਰ ਦੀ ਇਸ ਸਿਆਣਪ ਅਤੇ ਸੂਝਬੂਝ ਤੋਂ ਮੁਤਾਸਰ ਹੋ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਇਹਨਾਂ ਨੂੰ ਪੰਚਾਇਤੀ ਇਕੱਠਾਂ ਚ ਭੇਜਦੇ। ਉਥੇ ਜਾ ਕੇ ਸਤਿਗੁਰੂ ਜਗਜੀਤ ਸਿੰਘ ਜੀ ਅੰਤਾਂ ਦੀ ਨਿਮਰਤਾ ਨਾਲ ਵਿਰੋਧੀਆਂ ਦਾ ਵੀ ਦਿੱਲ ਜਿੱਤ ਲੈਂਦੇ। ਕਈ ਵਾਰ ਵੱਡਾ ਥਾਂ ਹੁੰਦਿਆਂ ਵੀ ਛੋਟਿਆਂ ਅੱਗੇ ਗਲ ਚ ਪੱਲਾ ਪਾ ਹੱਥ ਬੰਨ ਖਲੋ ਜਾਂਦੇ। ਆਪ ਜੀ ਦੀ ਇਹ ਨਿਰਮਾਣਤਾ ਸੰਗਤ ਨੂੰ ਵੈਰਾਗੀ ਹੋਣ ਦੀ ਹੱਦ ਤੱਕ ਭਾਵੁਕ ਕਰ ਦਿੰਦੀ। ਸੰਤ ਆਲਾ ਸਿੰਘ ਜੀ ਵਰਗੇ ਮਹਾਂਪੁਰਸ਼ਾਂ ਦਾ ਵੀ ਮਨ ਭਰ ਆਉਂਦਾ, ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਆਪ ਜੀ ਦੇ ਇਸ ਗੁਣ ਦੀ ਸਿਫਤ ਕਰਦਿਆਂ ਸੰਤਾਂ ਦਾ ਮਨ ਵੈਰਾਗੀ ਹੋ ਜਾਂਦਾ। ਸੰਤ ਉਹਨਾਂ ਲੋਕਾਂ ਨੂੰ ਬੁਰਾ ਭਲਾ ਆਖਦੇ ਜਿਹਨਾਂ ਮੂਹਰੇ ਸਤਿਗੁਰੂ ਜਗਜੀਤ ਸਿੰਘ ਜੀ ਹੱਥ ਜੋੜ ਆਏ ਹੁੰਦੇ। ਸੰਤ ਆਲਾ ਸਿੰਘ ਤੇ ਉਹਨਾਂ ਵਰਗੇ ਹੋਰ ਮਹਾਂਪੁਰਸ਼ ਬੜਾ ਦੁਖ ਮਨਾਉਂਦੇ। ਪਰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਦੇ ਕਿਸੇ ਨੇ ਦੁਖੀ ਨਹੀਂ ਵੇਖਿਆ। ਕਦੇ ਵੀ ਨਹੀਂ ਆਪਦੇ ਜੀਵਨ ਚ ਪੰਥ, ਦੇਸ਼, ਧਰਤੀ ਅਤੇ ਬ੍ਰਹਿਮੰਡ ਵਿਚ ਕਿਤੇ ਵੀ ਕਦੇ ਵੀ ਛਾਏ

ਸੰਕਟ ਦੇ ਬੱਦਲਾਂ ਦਾ ਪਰਛਾਵਾਂ ਆਪ ਦੇ ਤੇ ਜਸਵੀ ਅਤੇ ਹੱਸੂੰ ਹੱਸੂੰ ਕਰਦੀ ਗੰਭੀਰਤਾ ਨਾਲ ਵਰਸਾਏ ਸ਼ਾਂਤ ਚਿਹਰੇ ਨੂੰ ਦੁਖੀ ਅਤੇ ਨਿਰਾਸ ਨਹੀਂ ਕਰ ਸਕਿਆ। ਏਸ ਗੁਣ ਸਦਕਾ ਸਪੁਤਰ ਤੇ ਮਾਣ ਕਰਦਿਆਂ ਗੁਰੂ ਪਿਤਾ ਨੇ ਇੱਕ ਦਿਨ ਜੀਵਨ ਨਗਰ ਆਉਣ ਵੇਲੇ ਸੰਗਤ ਨੂੰ ਹੁਕਮ ਕੀਤਾ, ਅਸੀਂ ਤਾਂ ਜਿਹੋ ਜਿਹੇ ਹੋਏ ਆਪਣੇ ਵਾਜੇ ਵਜਾ ਚੱਲੇ ਹਾਂ ਅੱਗੋਂ ਤੁਸੀਂ ਜਾਣੋ ਤੇ ਵੱਡਾ ਕਾਕਾ। ਜਿਸਨੇ ਵੱਡੇ ਕਾਕੇ ਦੇ ਆਖੇ ਲੱਗਣਾ ਹੈ ਉਹ ਇਥੇ ਰਹੇ ਦੂਜਾ ਆਪਣੇ ਘਰ ਜਾਵੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਹ ਹੁਕਮ ਅਸਲ ਵਿੱਚ ਉਹਨਾਂ ਅਖੌਤੀ ਮੋਹਤਬਰਾਂ ਨੂੰ ਸੀ ਜਿਹਨਾਂ ਕਰਕੇ ਸ੍ਰੀ ਜੀਵਨ ਨਗਰ ਕੁਰੁਕਸ਼ੇਤਰ ਦਾ ਮੈਦਾਨ ਬਣਿਆ ਹੋਇਆ ਸੀ। ਜਿਹਨਾਂ ਲਈ ਕਿਸੇ ਹੋਰ ਦਿਨ ਸਤਿਗੁਰੂ ਜੀ ਨੇ ਹੁਕਮ ਕੀਤਾ ਸੀ ਕਿ ਇਹਨਾਂ ਨੇ ਮੈਨੂੰ ਸਮੇਂ ਤੋਂ ਬੱਢਾ ਕਰ ਦਿੱਤਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਹ ਦਾ ਉਹਲਾ ਕਿਹੜੀਆਂ ਹਾਲਤਾਂ ਚ ਕੀਤਾ ਸਾਰੇ ਜਾਣਦੇ ਨੇ। ਉਸ ਸਮੇਂ ਪੰਥ ਕਿਸ ਸੰਕਟ ਚੋਂ ਲੰਘ ਰਿਹਾ ਸੀ ਇਹ ਗੱਲ ਵੀ ਕਿਸੇ ਤੋਂ ਗੁਝੀ ਨਹੀਂ। ਹਾਲਾਤ ਬਦਤਰ ਤੇ ਮਹੌਲ ਇਸ ਕਦਰ ਭੈ-ਭੀਤ ਕਰਨ ਵਾਲਾ ਸੀ ਕਿ ਪੂਰੇ ਬਾਈ ਸੰਗੀਨ ਮੁਕਦਮਿਆਂ ਦਾ ਸਾਹਮਣਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੱਦੀ ਤੇ ਬੈਠਦਿਆਂ ਹੀ ਕਰਨਾ ਪਿਆ।

ਉਦੋਂ ਇਕ ਦਿਨ ਸ੍ਰੀ ਜੀਵਨ ਨਗਰ ਕੋਠੀ ਵਿਚ ਖੜਿਆਂ ਕੋਠੀ ਨੂੰ ਹਸਰਤ ਭਰੀਆਂ ਨਿਗਾਹਾਂ ਨਾਲ ਨਿਹਾਰਦਿਆਂ ਅੱਤ ਦੀ ਨਿਰਾਸ਼ ਸੁਰ ਵਿਚ ਮਹਾਰਾਜ ਬੀਰ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਿਹਾ, ਹੁਣ ਆਪਣੇ ਕੋਲ ਨਾ ਇਹ ਕੋਠੀ ਰਹਿਣੀ ਹੈ ਨਾਂ ਜਮੀਨ ਆਪਾਂ ਬੀੜ ਵਿਚ ਮਕਾਨ ਬਣਾ ਲਈਏ, ਬੀੜ ਵਿਚ ਇਟਾਂ ਵਗੈਰਾ ਵੀ ਸੁਟਵਾ ਲਈਆਂ ਗਈਆਂ, ਪਰ ਸਤਿਗੁਰੂ ਜਗਜੀਤ ਸਿੰਘ ਜੀ ਭਾਂਜ-ਵਾਦੀ ਰੁਚੀਆਂ ਦੇ ਮਾਲਕ ਨਹੀਂ ਸਨ। ਹੋਰਨਾਂ ਵਾਗੂੰ, ਨਾ ਹੀ ਜਿੰਦਗੀ ਪ੍ਰਤੀ ਉਹਨਾਂ ਦੀ ਪਹੁੰਚ ਨਾਂਹ ਪੱਖੀ ਸੀ। ਉਹਨਾਂ ਦਾ ਸੁਭਾਅ ਵੀ ਕੁਦਰਤੀ ਤੌਰ ਤੇ ਵਿਕਾਸ ਮੁਖੀ, ਵਿਰੋਧ ਮੁਖੀ ਨਹੀਂ। ਉਹ ਭੱਜ ਜਾਣ ਦੀ ਬਜਾਏ ਹਾਲਾਤ ਨੂੰ ਬਦਲ ਦੇਣ ਦੀ ਸਮਰੱਥਾ ਰੱਖਦੇ। ਉਹ ਮੁਸਕਰਾਏ, ਉਹੀ ਧੀਰਜ ਨਾਲ ਓਤਪੋਤ ਸਦੀਵੀ ਮੁਸਕਰਾਹਟ, ਉਹਨਾਂ ਏਸ ਨਵੇਂ ਸੰਕਟ ਨੂੰ ਜੀ ਆਇਆਂ ਕਿਹਾ ਖਿੜੇ ਮੱਥੇ। ਸੋ ਹੋਇਆ ਇਹ, ਡੇਢ ਸਾਲ ਵਿਚ ਲਗਭਗ ਸਾਰੇ ਹੀ ਮੁਕਦਮੇ ਮੁਕਾ ਲਏ ਤੇ ਸੰਤ ਨਗਰ ਹੋਲੇ ਸਮੇਂ ਮੁੱਖ ਵਿਰੋਧੀਆਂ ਚੋਂ ਇਕ ਵਿਰੋਧੀ, ਤੇਜਾ ਸਿੰਘ ਬੁਡਾਲੀਏ ਤੋਂ ਭਰੇ ਇੱਕਠ ਵਿੱਚ ਸਰਕਾਰੀ ਬੰਦਿਆਂ ਸਾਹਮਣੇ ਖੁੱਲੇ ਆਮ ਇਹ ਐਲਾਨ ਕਰਵਾ ਲਿਆ ਕਿ ਉਹ ਸਾਰੇ ਗਲਤ ਸਨ ਤੇ ਸਤਿਗੁਰੂ ਜੀ ਠੀਕ। ਜਿਥੋਂ ਗੁਰੂ ਪਰਿਵਾਰ ਭੱਜਣਾ ਚਾਹੁੰਦਾ ਸੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਉਥੇ ਉਹ ਰਾਜੇ ਬਣਕੇ ਰਹਿਣ ਲੱਗੇ। ਉਥੇ ਸਿਰਫ ਓਸ ਇਲਾਕੇ ਵਿਚ ਹੀ ਨਹੀਂ ਸਗੋਂ ਚਾਰੇ ਪਾਸੇ ਜੈ-ਜੈ ਕਾਰ ਹੋਣ ਲੱਗੀ। ਰੁਹਾਨੀਅਤ ਅਤੇ ਦੈਵੀ ਸ਼ਕਤੀ ਨੂੰ ਇਕ ਪਾਸੇ ਰੱਖਕੇ ਜੇ ਦੁਨਿਆਵੀ ਤੌਰ ਤੇ ਹੀ ਵਾਚਿਆ ਜਾਵੇ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਕਾਸ ਮੁਖੀ ਸੁਭਾਅ, ਜੀਵਨ ਪ੍ਰਤੀ ਹਾਂ ਪੱਖੀ ਪਹੁੰਚ, ਦੁਨੀਆਂ ਦੇ ਭਲੇ ਲਈ ਕੀਤੇ ਪਰਉਪਕਾਰੀ ਕੰਮ, ਲੋੜ ਵੰਦਾਂ ਅਤੇ ਦੁਖੀਆਂ ਪ੍ਰਤੀ ਬਿਨਾਂ ਭੇਦਭਾਵ ਤੋਂ ਸੰਵੇਦਨਸ਼ੀਲਤਾ, ਦ੍ਰਿੜ੍ਹਤਾ ਅਤੇ ਹਮਦਰਦੀ ਨਾਲ ਭਰਿਆ ਸੁਹਿਰਦ ਦਿਲ, ਬੇਓੜਕ ਸਹਿਣਸ਼ੀਲਤਾ, ਖਿਮਾਂ ਕਰ ਦੇਣ ਦੀ ਬੇਅੰਤ ਸਮਰੱਥਾ ਉਹਨਾਂ ਨੂੰ ਸਿੱਖ ਗੁਰੂ ਸਹਿਬਾਨ ਦਾ ਯੋਗ ਉਤਰਾਧਿਕਾਰੀ ਸਿੱਧ ਕਰਦੀ ਹੈ। ਕਠਿਨ ਹਾਲਤਾਂ, ਸੰਕਟਮਈ ਪਰਸਥਿਤੀਆਂ ਵਿੱਚ ਅਡੋਲ ਅਤੇ ਸਹਿਜ ਰਹਿਣਾ ਉਹਨਾਂ ਦੇ ਸਰਬਸ੍ਰੇਸ਼ਠ ਹੋਣ ਦੀ ਹਾਮੀ ਭਰਦਾ ਹੈ, ਕਰੜੀ ਤਪਸਿਆ ਅਤੇ ਸਾਧਨਾ ਰਾਹੀਂ ਸਰੀਰ ਹੀ ਨਹੀਂ ਸਗੋਂ ਮਨ ਨੂੰ ਵੀ ਸਾਧਣਾ। ਤਨ ਅਤੇ ਮਨ ਉਤੇ ਪੂਰਨ ਰੂਪ ਚ ਕਾਬੂ ਹੋਣਾ ਉਹਨਾਂ ਨੂੰ ਆਮ ਮਨੁੱਖਾਂ ਵਿਚੋਂ ਵਖਰਿਉਂਦਾਂ ਅਤੇ ਨਿਆਰਾ ਬਣਾਉਂਦਾ ਹੈ। ਇਸ ਧਰਤੀ ਉਤੇ ਪੰਥ ਦੀ ਅਜੋਕੀ ਉਚੀ ਸ਼ਾਨ, ਪੰਥ ਦਾ ਅਜੋਕਾ ਸ਼ਾਨਦਾਰ ਰੁਤਬਾ ਨਿਰਸੰਦੇਹ ਸਤਿਗੁਰੂ ਜਗਜੀਤ ਸਿੰਘ ਜੀ ਕਰਕੇ ਹੈ। ਬੁਲੰਦੀਆਂ ਛੂਹ ਰਹੇ ਅੱਜ ਦੇ ਏਸ ਰੁਤਬੇ ਨੂੰ ਪੂਰਾ ਬਿਆਨ ਕਰਨਾ ਤਾਂ ਸੰਭਵ ਨਹੀਂ ਪਰ ਏਥੇ ਸੰਖੇਪ ਵਿਚ ਕੁਝ ਸੰਕੇਤ ਦੇਣੇ ਜ਼ਰੂਰੀ ਹਨ। ਸ਼ੁਰੂ ਕਰਦੇ ਹਾਂ ਸਿੱਖ ਧਰਮ ਦੀ ਸੁਪਰੀਮ ਪਾਵਰ ਸਰਬ ਉੱਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਜਿੱਥੋਂ ਕਦੇ ਨਾਮਧਾਰੀਆਂ ਦੇ ਖਿਲਾਫ਼ ਫਤਵਾ ਜਾਰੀ ਕੀਤਾ ਗਿਆ ਸੀ, ਅੱਜ ਉਥੋਂ ਅਕਾਲ ਤਖ਼ਤ ਸਾਹਿਬ ਤੋਂ ਨਾਮਧਾਰੀ ਸ਼ਹੀਦਾਂ ਨੂੰ ਸਿੱਖ ਪੰਥ ਦੇ ਸ਼ਹੀਦ ਕਹਿਕੇ ਸਨਮਾਨਿਆ ਗਿਆ। ਕੋਈ ਭਾਵੇਂ ਇਸ ਗੱਲ ਨੂੰ ਕਿਵੇਂ ਲਵੇ ਪਰ ਇਹ ਸਵੀਕ੍ਰਿਤੀ ਅਤੇ ਵੱਡਾ ਸਨਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੂਰੀ ਦੁਨਿਆਂ ਵਿਚ ਫੈਲੇ ਪ੍ਰਕਾਸ਼ ਅਤੇ ਪ੍ਰਭਾਵ ਦੇ ਕਾਰਨ ਹੀ ਹੈ। ਅਗਲੀ ਗੱਲ ਪੰਜਾਬ ਸਰਕਾਰ ਦੀ ਕੈਬਨਿਟ ਚਾਹੇ ਉਹ ਕਿਸੇ ਵੀ ਪਾਰਟੀ ਦੀ ਹੁੰਦੀ ਸੀ ਕਦੇ ਵੀ ਨਾਮਧਾਰੀ ਸਤਿਗੁਰੂ ਸਾਹਿਬਾਨ ਨੂੰ ਸਤਿਗੁਰੂ ਜੀ ਕਹਿਕੇ ਸੰਬੋਧਨ ਨਹੀਂ ਸੀ ਕਰਦੀ। ਹੁਣ ਇਹ ਪੰਥ ਦੇ ਰੁਤਬੇ ਦੀ ਸ਼ਾਨ ਹੈ ਕਿ ਪੰਜਾਬ ਸਰਕਾਰ ਵੀ ਅਤੇ ਪ੍ਰਸ਼ਾਸਨ ਵੀ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਕਹਿਕੇ ਸਤਿਕਾਰ ਕਰਦੀ ਹੈ। ਇਹ ਸਤਿਗੁਰੂ ਜੀ ਦਾ ਸਨੇਹ ਭਰਿਆ, ਸੁਹਿਰਦ ਤੇ ਸਿਆਣਪ ਦਾ ਚਮਤਕਾਰੀ ਰਵੱਈਆ ਹੈ ਕਿ ਅਕਾਲੀ ਦਲ ਦੇ ਉੱਚ ਕੋਟੀ ਦੇ ਆਗੂ ਮਾਨਯੋਗ ਮੁਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਹੋਣ, ਸ਼੍ਰੋ.ਗੁ. ਪ੍ਰ. ਕਮਟੀ ਦੇ ਮਾਨਯੋਗ ਪ੍ਰਧਾਨ ਗੁਰਚਰਨ ਸਿੰਘ ਟੋਹੜਾ, ਜਥੇਦਾਰ ਸੁਰਜਨ ਸਿੰਘ ਠੇਕੇਦਾਰ, ਅਵਤਾਰ ਸਿੰਘ ਹਿੱਤ, ਜਥੇਦਾਰ ਹੀਰਾ ਸਿੰਘ ਗਾਬੜੀਆ, ਕਰਨੈਲ ਸਿੰਘ ਪੰਜੋਲੀ ਜਾਂ ਉਹਨਾਂ ਦੇ ਸਾਥੀ ਕੋਈ ਵੀ ਜਦੋਂ ਪੰਥ ਦੇ ਇਕੱਠ ਵਿਚ ਤਕਰੀਰ ਕਰਦੇ ਤਾਂ ਆਖਦੇ ਹਨ ਕਿ ਅਸੀਂ ਸਤਿਗੁਰੂ ਰਾਮ ਸਿੰਘ ਜੀ ਦਾ ਸਤਿਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਂਗੂੰ ਕਰਦੇ ਹਾਂ। ਸਿੱਖ ਪੰਥ ਦੇ ਨੇਤਾ ਜੋ ਪੰਜਾਬ ਦੇ ਹੀ ਨਹੀਂ, ਹਿੰਦੋਸਤਾਨ ਦੇ ਜਾਣੇ ਪਛਾਣੇ ਆਗੂ। ਜ਼ੋਰ ਦੇ ਕੇ ਆਖਦੇ ਹਨ ਕਿ ਸਾਡਾ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਨਹੀਂ ਸਤਿਗੁਰੂ ਰਾਮ ਸਿੰਘ ਜੀ ਨੂੰ ਹੋਣਾ ਚਾਹੀਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਮਹਾਤਮਾ ਗਾਂਧੀ ਤੋਂ ਲਗਭਗ ਅਧੀ ਸਦੀ ਪਹਿਲਾਂ ਨਾ ਮਿਲਵਰਤਣ ਅੰਦੋਲਨ ਸ਼ੁਰੂ ਕੀਤਾ ਸੀ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਪੰਥ ਨੂੰ ਇਹ ਮਾਣ ਵੀ ਮਿਲ ਜਾਵੇਗਾ ਜਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਹੇਠ ਲੰਮੇ ਸਮੇਂ ਤੋਂ ਸਰਕਾਰਾਂ ਵੱਲੋਂ ਅਣਗੌਲੇ ਮਹਾਨ ਸ਼ਹੀਦਾਂ ਦੀ ਯਾਦ ਨਾਲ ਜੁੜੀਆਂ ਥਾਵਾਂ ਪੰਥ ਨੂੰ ਮਿਲੀਆਂ ਹਨ। ਸਰਕਾਰ ਵੱਲੋਂ ਕਰੋੜਾਂ ਰੁਪਏ ਦੀਆਂ ਮਿਲੀਆਂ ਗਰਾਂਟਾਂ ਅਤੇ ਸੰਗਤ ਦੇ ਸਹਿਯੋਗ ਨਾਲ ਸ਼ਹੀਦਾਂ ਦੀ ਯਾਦ ਵਿੱਚ ਸਮਾਰਕ

***ਰੁਹਾਨੀਅਤ ਅਤੇ ਦੈਵੀ ਸ਼ਕਤੀ ਨੂੰ ਇਕ ਪਾਸੇ ਰੱਖਕੇ ਜੇ ਦੁਨਿਆਵੀ ਤੌਰ ਤੇ ਹੀ ਵਾਚਿਆ ਜਾਵੇ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਕਾਸ ਮੁਖੀ ਸੁਭਾਅ, ਜੀਵਨ ਪ੍ਰਤੀ ਹਾਂ ਪੱਖੀ ਪਹੁੰਚ, ਦੁਨੀਆਂ ਦੇ ਭਲੇ ਲਈ ਕੀਤੇ ਪਰਉਪਕਾਰੀ ਕੰਮ, ਲੋੜ ਵੰਦਾਂ ਅਤੇ ਦੁਖੀਆਂ ਪ੍ਰਤੀ ਬਿਨਾਂ ਭੇਦਭਾਵ ਤੋਂ ਸੰਵੇਦਨਸ਼ੀਲਤਾ, ਦ੍ਰਿੜ੍ਹਤਾ ਅਤੇ ਹਮਦਰਦੀ ਨਾਲ ਭਰਿਆ ਸੁਹਿਰਦ ਦਿਲ, ਬੇਓੜਕ ਸਹਿਣਸ਼ੀਲਤਾ, ਖਿਮਾਂ ਕਰ ਦੇਣ ਦੀ ਬੇਅੰਤ ਸਮਰੱਥਾ ਉਹਨਾਂ ਨੂੰ ਸਿੱਖ ਗੁਰੂ ਸਹਿਬਾਨ ਦਾ ਯੋਗ ਉਤਰਾਧਿਕਾਰੀ ਸਿੱਧ ਕਰਦੀ ਹੈ।***

ਉਸਾਰੇ ਜਾ ਰਹੇ ਹਨ। ਹਿੰਦੋਸਤਾਨ ਦੀਆਂ ਸੜਕਾਂ ਦੇ ਨਾਂਅ ਸਤਿਗੁਰੂ ਸਹਿਬਾਨ ਅਤੇ ਸ਼ਹੀਦ ਸਿੰਘਾਂ ਦੇ ਨਾਂਅ ਉਤੇ ਰੱਖੇ ਜਾ ਰਹੇ ਨੇ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਹੀ ਹੈ ਕਿ ਸ਼ਹੀਦ ਸਿੰਘਾਂ ਦੀ ਯਾਦ ਵਿਚ ਡਾਕ ਟਿਕਟ ਜਾਰੀ ਹੋ ਗਈ ਹੈ ਅਤੇ ਸ਼ਹੀਦਾਂ ਦੀਆਂ ਤਸਵੀਰਾਂ ਪਾਰਲੀਮੈਂਟ ਵਿੱਚ ਲੱਗ ਰਹੀਆਂ ਹਨ। ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਸਰਕਾਰੀ ਤੌਰ ਉਤੇ ਰਾਸ਼ਟਰੀ ਪੱਧਰ ਤੇ ਮਨਾਇਆ ਜਾਂਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹੀ ਮਿਹਰਾਂ ਭਰੇ ਲਗਾਤਾਰ ਯਤਨਾਂ ਸਦਕਾ ਪੰਥਕ ਰੁਤਬੇ ਦੀ ਮਹਿਕ ਮਹਿਜ਼ ਹਿੰਦੋਸਤਾਨ ਦੀਆਂ ਸਰਹੱਦਾਂ ਅੰਦਰ ਹੀ ਮਹਿਦੂਦ ਹੀ ਨਹੀਂ ਸਗੋਂ ਇਸਨੇ ਪੂਰੀ ਦੁਨੀਆਂ ਨੂੰ ਮਹਿਕਾਇਆ ਤੇ ਰੁਸ਼ਨਾਇਆ ਹੈ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸਾਹਿਤ ਨਾਲ ਸਬੰਧਿਤ ਕਿੰਨੀਆਂ ਹੀ ਕਾਨਫਰੰਸਾਂ ਕੀਤੀਆਂ ਗਈਆਂ। ਇਨੰਰਨੈਸ਼ਨਲ ਪੀਸ ਕਾਊਂਸਲ ਅਤੇ ਇੰਟਰਨੈਸ਼ਨਲ ਕੈਟਲ ਸ਼ੋਅ ਦਾ ਆਯੋਜਨ ਤੇ ਸਹਿਯੋਗ ਦਿੱਤਾ ਗਿਆ ਤੇ ਪੰਥ ਨੂੰ ਪੂਰੀ ਦੁਨੀਆਂ ਵਿਚ ਨਾਮ ਖੱਟਣ ਦਾ ਜੱਸ ਪ੍ਰਾਪਤ ਹੋਇਆ, ਸਤਿਗੁਰੂ ਜੀ ਦੀ ਮਿਹਰ ਨਾਲ। ਪ੍ਰਸਿੱਧ ਬੋਧੀ ਸਾਧੂ ਡਾ., ਸੁਸ਼ਾਟ ਨੇ ਸ਼ਾਤੀ ਮੰਦਰ ਦੀ ਸਥਾਪਨਾ ਲਈ 32 ਦੇਸ਼ਾਂ ਦੇ ਧਾਰਮਿਕ ਮੁਖੀ ਥਾਈਲੈਂਡ ਵਿਚ ਇਕੱਠੇ ਕੀਤੇ। ਪਰ ਪੰਥ ਦੇ ਰੁਤਬੇ ਦਾ ਕਮਾਲ ਕਿ ਉਹਨਾਂ ਸਭ ਦੀ ਹਾਜ਼ਰੀ ਵਿਚ ਸ਼ਾਂਤੀ ਮੰਦਰ ਦਾ ਨੀਂਹ ਪੱਥਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਨਲਾ ਰਖਵਾਇਆ ਗਿਆ। ਥਾਈਲੈਂਡ ਵਿਚ ਸਾਡੇ ਗੁਆਂਢੀ ਧਰਮ ਨਾਂਅ ਦਾ ਇਕ ਕੈਲੰਡਰ ਛਪਿਆ ਜਿਸ ਵਿਚ ਇਸਾਈ, ਯਹੂਦੀ, ਹਿੰਦੂ, ਮੁਸਲਮਨ ਅਤੇ ਸਿੱਖਾਂ ਦੀਆਂ ਤਸਵੀਰਾਂ ਛਾਪੀਆਂ ਗਈਆਂ। ਪੰਥ ਲਈ ਮਾਣ ਵਾਲੀ ਗੱਲ ਹੈ ਕਿ ਜਿਹੜੀ ਸਿੱਖ ਧਰਮ ਦੀ ਤਸਵੀਰ ਹੈ ਉਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਕ ਸਜੇ ਹੋਏ ਦੀਵਾਨ ਵਿੱਚ ਬਿਰਾਜਮਾਨ ਹਨ ਤੇ ਸੰਗਤ ਕਤਾਰ ਵਿਚ ਮੱਥਾ ਟੇਕ ਰਹੀ ਹੈ। ਇਹ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੱਸ ਦੇ ਭਰੇ ਸਮੁੰਦਰ ਚੋਂ ਬੂੰਦਾਂ ਮਾਤਰ ਨੇ। ਉਸ ਸਤਿਗੁਰੂ ਜੀ ਨੇ ਨਿੱਜੀ ਯਤਨਾਂ ਤੇ ਦੁਨਿਆਵੀ ਸਾਧਨਾਂ ਨਾਲ ਆਪ ਕਠਿਨ ਤਪਸਿਆ ਤੇ ਸਾਧਨਾ ਨਾਲ ਕਿੰਨੇ ਲੋਕਾਂ ਦੇ ਕਸ਼ਟ ਹਰੇ, ਦੁਖੀਆਂ ਤੇ ਲੋੜਵੰਦਾਂ ਦੀ ਸਹਾਇਤਾ ਕੀਤੀ ਉਹ ਕਹਿਣ ਅਤੇ ਸੁਣਨ ਤੋਂ ਬਾਹਰ ਹੈ, ਨਾਮਧਾਰੀ ਸੀਡਜ਼ ਬੰਗਲੌਰ ਨੇ ਪੂਰੀ ਦੁਨੀਆ ਵਿੱਚ ਨਾਂਅ ਤਾਂ ਬਣਾਇਆ ਹੀ ਹੈ ਸਗੋਂ ਕਰਨਾਟਕ ਵਿੱਚ ਨਿਰਯਾਤ ਦਾ ਪਹਿਲਾ ਇਨਾਮ ਪ੍ਰਾਪਤ ਕੀਤਾ ਹੈ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਕਿੰਨੇ ਹੀ ਬੇ ਘਰਿਆਂ ਨੂੰ ਘਰ ਦਿੱਤੇ ਗਏ ਹਨ। ਹਜਾਰਾਂ ਬੇ ਰੋਜ਼ਗਾਰਾਂ ਨੂੰ ਰੁਜ਼ਗਾਰ। ਉਹ ਲੋਕ ਘਰ ਘਰ ਸਤਿਗੁਰੂ ਜੀ ਦੀ ਤਸਵੀਰ ਲਾਕੇ ਪੂਜਾ ਕਰਦੇ ਹਨ। ਇਹ ਤਾਂ ਦੁਨਿਆਵੀ ਤੌਰ ਤੇ ਹੈ ਪਰ ਜਿਹਨਾਂ ਨੂੰ ਅੱਖਾਂ ਦਿੱਤੀਆਂ ਨੇ ਅਕਾਲ ਪੁਰਖ ਨੇ ਰੂਹਾਨੀਅਤ ਦੇ ਦਰਸ਼ਨ ਕਰਨ ਲਈ ਉਹ ਸਤਿਗੁਰੂ ਜੀ ਦਾ ਪੂਰਾ ਸਤਿਕਾਰ ਕਰਦੇ ਨੇ ਸ਼ਰਧਾ ਨਾਲ ਤੇ ਰੂਹਾਨੀ ਦਰਸ਼ਨ ਕਰਕੇ ਧੰਨ ਹੋ ਉਠਦੇ ਨੇ। ਜਿਹਨਾਂ ਵਿੱਚ ਹਰ ਧਰਮ ਦੇ ਸੰਤ ਨੇ, ਚਾਹੇ ਉਹ ਬਨਾਰਸ ਦੇ ਪੰਡਿਤ ਸਾਹਿਬਾਨ ਹੋਣ, ਸਿੰਘ ਸਾਹਿਬ ਸ੍ਰੀ ਹਰਭਜਨ ਸਿੰਘ ਯੋਗੀ ਹੋਣ, ਸੰਤ ਵਰਿਆਮ ਸਿੰਘ ਰਤਵਾੜਾ, ਸੰਤ ਸ਼ਮਸ਼ੇਰ ਸਿੰਘ ਜਗੇੜਾ, ਸੰਤ ਬਲਵੰਤ ਸਿੰਘ ਸਿਹੋੜਾ, ਸੰਤ ਅਮਰੀਕ ਸਿੰਘ ਪੰਜ ਭੈਣੀਆਂ ਹੋਣ ਜਾਂ ਰਾਸ਼ਟਰੀ ਸਿੱਖ ਸੰਗਤ ਦੇ ਮੁਖੀ ਜਾਂ ਪ੍ਰਸਿੱਧ ਜੋਤਿਸ਼ ਵਿਗਿਆਨੀ ਅਚਿੰਤ ਸਾਹਿਬ ਹੋਣ। ਚਾਹੇ ਪ੍ਰਸਿਧ ਬੋਧੀ ਡਾ., ਸੁਸ਼ਾਹਟ ਹੋਣ ਇਹਨਾਂ ਨੂੰ ਪਰਮ ਪਿਤਾ ਪਰਮਾਤਮਾ ਨੇ ਅੱਖਾਂ ਬਖਸ਼ੀਆਂ ਨੇ। ਉਹ ਜਾਣਦੇ ਨੇ ਸਤਿਗੁਰੂ ਜੀ ਬਾਰੇ ਸਤਿਗੁਰੂ ਜੀ ਦੀ ਉਸ ਅਨੰਤ ਸਮਰੱਥਾ ਬਾਰੇ ਜਿਸ ਨਾਲ ਉਹ ਆਪਣੇ ਉਪਦੇਸ਼ ਤੋਂ ਪਾਰ ਜਾ ਸਕਦੇ ਨੇ। ਪਰ ਉਹੀ ਕਿਉਂ ਸਾਡੀਆਂ ਆਮ ਸੰਗਤ ਦੀਆਂ ਲੱਖਾਂ ਹੀ ਅੱਖਾਂ ਗਵਾਹ ਨੇ ਕਿ ਪੰਥ ਅੱਜ ਜਿਸ ਸ਼ਾਨਦਾਰ ਰੁਤਬੇ ਨੂੰ ਛੂਹ ਰਿਹਾ ਹੈ। ਉਹ ਸਤਿਗੁਰੂ ਜਗਜੀਤ ਸਿੰਘ ਜੀ ਉਪਦੇਸ਼ ਤੋਂ ਪਾਰ ਜਾਣ ਦੀ ਸਮਰੱਥਾ ਹੀ ਹੈ। ਸਤਿਗੁਰੂ ਜੀ ਨੇ ਜੋ ਉਪਦੇਸ਼ ਦਿੱਤਾ ਕਿ ਕਿਰਤ ਕਰੋ ਤਾਂ ਆਪ ਕਿਰਤ ਕੀਤੀ, ਦੇਹ ਕਰਕੇ। ਅਨੇਕਾਂ ਚਸ਼ਮਦੀਦ ਅੱਜ ਵੀ ਮੌਜੂਦ ਨੇ ਜਿਹਨਾਂ ਨੇ ਤੱਕਿਆ ਹੈ ਸ੍ਰੀ ਜੀਵਨ ਨਗਰ ਦੇ ਇਲਾਕੇ ਨੂੰ ਅਬਾਦ ਹੁੰਦਿਆਂ ਜਿਸਦੇ ਆਬਾਦ ਹੋਣ ਵਿਚ ਪੈਰ ਪੈਰ ਤੇ ਸਤਿਗੁਰੂ ਜੀ ਦੀ ਕਿਰਪਾ ਹੈ। ਹਰ ਤਰ੍ਹਾਂ ਦੀ ਮਿਸਾਲ ਵੱਜੋਂ ਅਸੀਂ ਮਸਤਾਨ ਗੜ੍ਹ ਨੂੰ ਲੈ ਲੈਂਦੇ ਹਾਂ ਬਾਕੀ ਇਲਾਕਾ ਤਾਂ ਟੁਕੜਿਆਂ ਵਿਚ ਮਾਲਕਾਂ ਨੇ ਅਬਾਦ ਕੀਤਾ। ਪਰ ਮਸਤਾਨ ਗੜ੍ਹ ਨੂੰ ਅਬਾਦ ਕਰਨ ਸਮੇਂ ਸਤਿਗੁਰੂ ਜੀ ਦੇ ਆਪਣੇ ਹੱਥਾਂ ਵਿੱਚ ਕਹੀ ਤੇ ਸਿਰ ਤੇ ਟੋਕਰੀ ਹੁੰਦੀ ਸੀ। ਇਹ ਉਦਘਾਟਨ ਕਰਨ ਲਈ ਜਾਂ ਸਿਰਫ ਟੱਕ ਲਾਉਣ ਲਈ ਨਹੀਂ ਸੀ। ਸਗੋਂ ਸਤਿਗੁਰੂ ਜੀ ਆਮ ਕਿਰਤੀਆਂ ਦੇ ਨਾਲ ਮੋਢੇ ਨਾਲੋ ਮੋਢਾ ਮਿਲਾ ਕੇ ਕੰਮ ਕਰਦੇ ਸਨ। ਮਿੱਟੀ ਦੀ ਭਰੀ ਹੋਈ ਟਰਾਲੀ ਇਕੱਲੀ ਹੀ ਇਕੋ ਸਾਹੇ ਕਹੀ ਨਾਲ ਉਤਾਰਦੇ ਸਨ। ਕਈ ਕਈ ਘੰਟੇ ਲਗਾਤਾਰ ਟਰੈਕਟਰ ਚਲਾਉਂਦੇ ਸਨ। ਅਸੀਂ ਜਾਣਦੇ ਹਾਂ ਕਿ 30-35 ਏਕੜ ਜ਼ਮੀਨ ਦਾ ਮਾਲਕ ਕੰਮ ਨੂੰ ਹੱਥ ਨਹੀਂ ਲਾਉਂਦਾ। ਉਸਨੇ ਵੀ ਸਾਂਝੀ ਸੀਰੀ ਤੇ ਭਈਏ ਰੱਖੇ ਹੁੰਦੇ ਹਨ। ਪਰ ਇਹ ਤਾਂ ਬ੍ਰਹਿਮੰਡ ਦਾ ਮਾਲਕ ਹੈ। ਇਸ ਕੋਲ ਹਰ ਤਰਾਂ ਦੀਆਂ ਸ਼ਕਤੀਆਂ ਹਨ, ਤਾਕਤ ਹੈ ਜੋ ਚਾਹੇ ਕੀ ਨਹੀਂ ਕਰਵਾ ਸਕਦਾ। ਪਰ ਉਹੀ ਗੱਲ ਕਿ ਜਦੋਂ ਅਸੀਂ ਕਿਸੇ ਮਹਾਂਪੁਰਸ਼ ਨੂੰ ਆਮ ਮਨੁੱਖਾਂ ਵਾਗੂੰ ਕਿਰਤ ਕਰਦਿਆਂ ਸਾਧਨਾ ਤੇ ਤਪਸਿਆ ਕਰਦਿਆਂ ਪਰਮ ਮਨੁਖ ਸਜਿਆ ਵੇਖਦੇ ਹਾਂ ਤਾਂ ਅਸੀਂ ਉਸ ਤੋਂ ਜ਼ਿਆਦਾ ਪ੍ਰਭਾਵਿਤ ਪ੍ਰੇਰਿਤ ਤੇ ਸ਼ਰਧਾਵਨ ਹੁੰਦੇ ਹਾਂ। ਗੱਲ ਮਸਤਾਨਗੜ੍ਹ ਤੇ ਹੀ ਨਹੀਂ ਮੁੱਕ ਗਈ ਹੱਥੀਂ ਕੰਮ ਕਰਨ ਦੀ ਲਗਾਤਾਰ ਜਾਰੀ ਰਹੀ, ਨਿੱਕੇ ਤੋਂ ਨਿੱਕੇ ਸੂਈ ਧਾਗੇ ਦੇ ਕੰਮ ਤੋਂ ਵੱਡੇ ਤੋਂ ਵੱਡੇ ਕੰਮ ਤੱਕ। ਸੱਭ ਕੁਝ ਦੇਹ ਕਰਕੇ ਆਉਂਦਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ। ਇਸਦੇ ਨਾਲ ਹੀ ਜਾਰੀ ਰਿਹਾ ਲੋਕਾਂ ਨੂੰ ਵਸਾਉਣ

***ਇਹ ਪੰਥ ਦੇ ਰੁਤਬੇ ਦੀ ਸ਼ਾਨ ਹੈ ਕਿ ਪੰਜਾਬ ਸਰਕਾਰ ਵੀ ਅਤੇ ਪ੍ਰਸ਼ਾਸਨ ਵੀ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਕਹਿਕੇ ਸਤਿਕਾਰ ਕਰਦੀ ਹੈ। ਇਹ ਸਤਿਗੁਰੂ ਜੀ ਦਾ ਸਨੇਹ ਭਰਿਆ, ਸੁਹਿਰਦ ਤੇ ਸਿਆਣਪ ਦਾ ਚਮਤਕਾਰੀ ਰਵੱਈਆ ਹੈ ਕਿ ਅਕਾਲੀ ਦਲ ਦੇ ਉੱਚ ਕੋਟੀ ਦੇ ਆਗੂ ਮਾਨਯੋਗ ਮੁਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਹੋਣ, ਸ਼੍ਰੋ.ਗੁ. ਪ੍ਰ. ਕਮਟੀ ਦੇ ਮਾਨਯੋਗ ਪ੍ਰਧਾਨ ਗੁਰਚਰਨ ਸਿੰਘ ਟੌਹੜਾ, ਜਥੇਦਾਰ ਸੁਰਜਨ ਸਿੰਘ ਠੇਕੇਦਾਰ, ਅਵਤਾਰ ਸਿੰਘ ਹਿੱਤ, ਜਥੇਦਾਰ ਹੀਰਾ ਸਿੰਘ ਗਾਬੜੀਆ, ਕਰਨੈਲ ਸਿੰਘ ਪੰਜੋਲੀ ਜਾਂ ਉਹਨਾਂ ਦੇ ਸਾਥੀ ਕੋਈ ਵੀ ਜਦੋਂ ਪੰਥ ਦੇ ਇਕੱਠ ਵਿਚ ਤਕਰੀਰ ਕਰਦੇ ਤਾਂ ਆਖਦੇ ਹਨ ਕਿ ਅਸੀਂ ਸਤਿਗੁਰੂ ਰਾਮ ਸਿੰਘ ਜੀ ਦਾ ਸਤਿਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਂਗੂੰ ਕਰਦੇ ਹਾਂ। ਸਿੱਖ ਪੰਥ ਦੇ ਨੇਤਾ ਜੋ ਪੰਜਾਬ ਦੇ ਹੀ ਨਹੀਂ, ਹਿੰਦੋਸਤਾਨ ਦੇ ਜਾਣੇ ਪਛਾਣੇ ਆਗੂ ਜ਼ੋਰ ਦੇ ਕੇ ਆਖਦੇ ਹਨ ਕਿ ਸਾਡਾ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਨਹੀਂ ਸਤਿਗੁਰੂ ਰਾਮ ਸਿੰਘ ਜੀ ਨੂੰ ਹੋਣਾ ਚਾਹੀਦਾ ਹੈ ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਨੇ ਮਹਾਤਮਾ ਗਾਂਧੀ ਤੋਂ ਲਗਭਗ ਅਧੀ ਸਦੀ ਪਹਿਲਾਂ ਨਾ ਮਿਲਵਰਤਣ ਅੰਦੋਲਨ ਸ਼ੁਰੂ ਕੀਤਾ ਸੀ।***

ਦਾ ਕਰਮ। ਸਦੀਆਂ ਤੋਂ ਸੰਸਾਰ ਦੇ ਸਾਹਮਣੇ ਇਹ ਮਸਲਾ ਖੜੇ ਦਾ ਖੜਾ ਰਿਹਾ ਹੈ ਕਿ ਹਰ ਕਿਸੇ ਲਈ ਰੋਟੀ ਹੋਵੇ, ਕੱਪੜਾ ਹੋਵੇ, ਮਕਾਨ ਹੋਵੇ। ਇਹ ਇਕ ਅਜਿਹਾ ਮਸਲਾ ਹੈ ਜਿਹੜਾ ਸਿਰਫ ਉਪਦੇਸ਼ ਅਤੇ ਸੰਖਿਆਵਾ ਦਿਤਿਆਂ ਹੱਲ ਨਹੀਂ ਹੋ ਜਾਂਦਾ। ਦੁਨੀਆ ਭਰ ਦੇ ਮਹਾਂਪੁਰਸ਼ਾਂ ਨੇ ਇਸ ਪਾਸੇ ਵੱਲ ਹਮੇਸ਼ਾ ਧਿਆਨ ਦਿੱਤਾ ਤੇ ਜਿਹਨਾਂ ਨੇ ਸਿਰਫ ਉਪਦੇਸ਼ ਦਿੱਤੇ ਇਤਿਹਾਸ ਨੇ ਉਹਨਾਂ ਦੇ ਉਪਦੇਸ਼ ਦੇ ਨਾਲ ਹੀ ਉਨ੍ਹਾਂ ਨੂੰ ਭੁਲਾ ਦਿੱਤਾ। ਪਰ ਜਿਸ ਕਿਸੇ ਨੇ ਵੀ ਸਹੀ ਅਰਥਾਂ ਵਿੱਚ ਹੱਥੀਂ ਯਤਨ ਕਰਕੇ ਲੋਕਾਂ ਨੂੰ ਵਸਾਇਆ ਉਹਨਾਂ ਦਾ ਨਾ ਇਤਿਹਾਸ ਵਿੱਚ ਸੁਨਿਹਰੀ ਅੱਖਰਾਂ ਨਾਲ ਲਿਖਿਆ ਗਿਆ। ਸਤਿਗੁਰੂ ਜੀ ਦਾ ਇਹ ਉਪਦੇਸ਼ ਕਿ ਦੂਜਿਆਂ ਦਾ ਭਲਾ ਕਰੋ, ਦੂਜਿਆਂ ਦੇ ਹੱਕ ਦੀ ਰਾਖੀ ਤੇ ਆਪਣੇ ਹੱਕ ਦਾ ਤਿਆਗ ਕਰੋ। ਇੱਕ ਅਜਿਹਾ ਉਪਦੇਸ਼ ਹੈ ਕਿ ਅੱਜ ਦੇ ਪਦਾਰਥਵਾਦੀ ਯੁਗ ਵਿੱਚ ਇਹ ਕਰਨਾ ਤਾਂ ਕੀ ਕੋਈ ਸੁਣਨ ਨੂੰ ਵੀ ਤਿਆਰ ਨਹੀਂ। ਪਰ ਸਤਿਗੁਰੂ ਜੀ ਸਿਰਫ ਇਹ ਉਪਦੇਸ਼ ਹੀ ਨਹੀਂ, ਇਸ ਉਤੇ ਪੂਰਨ ਰੂਪ ਵਿੱਚ ਅਮਲ ਕਰਦੇ ਹਨ ਤੇ ਉਹਨਾਂ ਦੇ ਉਪਦੇਸ਼ ਨੂੰ ਅਸਲੀ ਜਾਮਾਂ ਪਹਿਨਾਉਣ ਦੀ ਕੋਸ਼ਿਸ਼ ਵਿੱਚ ਰਹਿੰਦੇ ਹਨ। ਅੱਜ ਸਾਡੇ ਕੋਲ ਪਰਿੰਟ ਅਤੇ ਇਲੈਕਟਰਾਨਿਕ ਮੀਡੀਆ ਰਾਂਹੀ ਦੁਨੀਆਂ ਦੇ ਸਭ ਤੋਂ ਵੱਧ ਧਨ ਕੁਬੇਰਾਂ ਦੇ ਨਾਂ ਪਹੁੰਚਦੇ ਰਹਿੰਦੇ ਹਨ। ਉਹਨਾਂ ਚੋਂ ਬਿੱਲ ਗੇਟਸ ਵਰਗਿਆਂ ਦੇ ਨਾਂ ਸਭ ਤੋਂ ਵੱਧ ਪੈਸਾ ਕੋਲ ਹੋਣ ਲਈ ਪ੍ਰਸਿਧ ਹਨ। ਕਿਹਾ ਜਾਂਦਾ ਹੈ ਕਿ ਉਹਨਾਂ ਵਿਸ਼ਵ ਰਿਕਾਰਡ ਬਣਾਇਆ ਹੈ। ਪਰ ਕੀ ਕਦੇ ਇਸ ਤਰ੍ਹਾਂ ਦੇ ਵਿਸ਼ਵ ਰਿਕਾਰਡ ਵੱਲ ਕਿਸੇ ਨੇ ਧਿਆਨ ਦਿੱਤਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਤਾ ਨਹੀਂ ਕਿੰਨੇ ਘਰ ਵਸਾਏ ਨੇ। ਆਪਣੇ ਹਿੱਸੇ ਦਾ ਪੈਸਾ ਉਹਨਾਂ ਨੇ ਕਿੰਨਿਆਂ ਨੂੰ ਵੰਡਿਆ ਹੈ। ਆਪਣੇ ਹੱਕ ਦਾ ਤਿਆਗ ਕਰਕੇ ਕਿੰਨਿਆ ਦੇ ਹੱਕ ਦੀ ਰਾਖੀ ਕੀਤੀ ਹੈ। ਪਹਿਲਾਂ ਸੈਕੜੇ ਏਕੜ ਦਾ ਫਾਰਮ ਖਰੀਦ ਲੈਣਾ ਫਿਰ ਉਹ ਗਰੀਬਾਂ ਅਤੇ ਬੇਜ਼ਮੀਨਿਆਂ ’ਚ ਵੰਡ ਦੇਣਾ ਕਿ ਜਦ ਤੱਕ ਉਹ ਭੂਮੀਂ ਪੂਰੀ ਆਮਦਨ ਨਾ ਦੇਣ ਲੱਗ ਜਾਵੇ ਉਹਨਾਂ ਲੋਕਾਂ ਦੇ ਅੰਗ ਸੰਗ ਰਹਿਣਾ। ਜਗੀਰਦਾਰਾਂ ਵਾਗੂੰ ਨਹੀਂ ਸਗੋਂ ਕਾਮਿਆਂ ਨਾਲ ਕਾਮੇ ਬਣਕੇ, ਕਿਰਤੀਆਂ ਨਾਲ ਕਿਰਤੀ ਬਣਕੇ। ਯੂ.ਪੀ. ਦੇ ਗੋਲਾ ਫਾਰਮ ਵਿਖੇ ਕਿੰਨਿਆਂ ਨੇ ਵੇਖਿਆ ਹੈ ਸਤਿਗੁਰੂ ਜੀ ਨੂੰ ਨਾਲ ਕਮਾਦ ਛਿਲਦਿਆਂ। ਬੀਜਣ ਤੋਂ ਲੈ ਕੇ ਕੱਢਣ ਤੱਕ ਹੱਥੀਂ ਕੰਮ ਕਰਦਿਆਂ। ਫਿਰ ਕੌਣ ਨਹੀਂ ਜਾਣਦਾ ਬੰਗਲੋਰ ਦੇ ਬਿੜਦੀ ਫ਼ਾਰਮ ਤੇ ਅੱਜ ਦੇ ਸ਼ਾਨਾਂਮੱਤੇ ਨਾਮਧਾਰੀ ਸੀਡਜ਼ ਦੀ ਕਹਾਣੀ। ਜਦੋਂ ਇਹ ਫਾਰਮ ਖ਼ਰੀਦਿਆ ਸੀ ਤਾਂ ਇਥੇ ਰਹਿਣਾ ਹਰ ਕਿਸੇ ਨੂੰ ਕਾਲੇ ਪਾਣੀ ਦੀ ਸਜਾ ਲਗਦੀ ਸੀ ਇਸ ਨੂੰ ਵਿਕਸਤ ਕਰਦਿਆਂ ਸਤਿਗੁਰੂ ਜੀ ਹੁਕਮ ਕੀਤਾ ਸੀ, ਜਿਥੇ ਰਹਿਣ ਨੂੰ ਅੱਜ ਕਾਲਾ ਪਾਣੀ ਆਖਿਆ ਜਾਂਦਾ ਹੈ ਸਮਾਂ ਆਉਣ ਤੇ ਇਥੇ ਰਹਿਣ ਲਈ ਸਿਫਾਰਸ਼ਾਂ ਆਇਆ ਕਰਨਗੀਆਂ। ਗੋਲੇ ਫਾਰਮ ਤੋਂ ਠਾਕੁਰ ਉਦੇ ਸਿੰਘ ਜੀ ਨੂੰ ਲਿਆ ਕੇ ਉਥੇ ਛੱਡਿਆ ਤੇ ਬੰਗਲੌਰ ਵੱਲ ਧਿਆਨ ਕੀਤਾ ਤੇ ਅੱਜ ਸੱਚ ਮੁੱਚ ਜਿਹੜੇ ਥਾਂ ਨੂੰ ਕਦੇ ਕਾਲੇ ਪਾਣੀ ਦੀ ਸੰਗਿਆ ਦਿੱਤੀ ਜਾਂਦੀ ਉਥੇ ਜਾਣ ਲਈ ਲੋਕ ਤਰਲੋ ਮੱਛੀ ਹੁੰਦੇ ਹਨ। ਪਰ ਇਹ ਐਵੇਂ ਨਹੀਂ ਹੋ ਗਿਆ, ਇਹ ਸਤਿਗੁਰੂ ਜੀ ਦੀ ਕ੍ਰਿਪਾ ਅਤੇ ਹੱਥੀਂ ਕੀਤੀ ਮਿਹਨਤ ਦਾ ਫਲ ਹੈ। ਮੇਹਨਤ ਵੀ ਉਹ ਜਿਹੜੀ ਇੰਨੀ ਕਠਿਨ ਕਿ ਸੁਣਦਿਆਂ ਹੀ ਪਸੀਨਾ ਆਉਂਦਾ ਹੈ। ਕਹੀ ਜਾਂ ਟੋਕਰੀ ਨਾਲ ਮਿੱਟੀ ਦਾ ਕੰਮ ਤਾਂ ਬਹੁਤ ਸੌਖਾ ਲਗਦਾ। ਜਦੋਂ ਇਹ ਪਤਾ ਲਗਦਾ ਹੈ ਕਿ ਉਹ ਜਮੀਨ ਬੇਹੱਦ ਸਖਤ ਹੈ। ਇਹ ਇੱਕ ਬੜੀ ਹੀ ਮੁਸ਼ਕਲ ਤੇ ਵੱਡੀ ਕਿਰਤ ਹੈ। ਜਿਹੜੀ ਉਹ ਆਪਣੇ ਵਾਸਤੇ ਨਹੀਂ ਸਨ ਕਰਦੇ ਸਗੋਂ ਸਾਧ ਸੰਗਤ ਵਾਸਤੇ ਗਰੀਬਾਂ ਤੇ ਦੀਨ ਦੁਖੀਆਂ ਲਈ ਕਰਦੇ ਸਨ। ਆਪਣੇ ਲਈ ਤਾਂ ਉਹਨਾਂ ਕਦੇ ਵੀ ਕੁਝ ਨਹੀਂ ਕੀਤਾ। ਉਹਨਾਂ ਦਾ ਉਪਦੇਸ਼ ਹੈ ਕਿ ਸਾਦਗੀ ਨਾਲ ਰਹੋ, ਸਾਦਾ ਖਾਉ, ਸਾਦਾ ਪਹਿਣੋ ਅਤੇ ਆਪਣੇ ਇਸ ਉਪਦੇਸ਼ ਦੀ ਉਹ ਜੀਉਂਦੀ ਜਾਗਦੀ ਮਿਸਾਲ ਹਨ। ਸਤਿਗੁਰੂ ਜੀ ਦਾ ਖਾਣ-ਪੀਣ, ਰਹਿਣ-ਸਹਿਣ, ਹੱਦੋਂ ਬਾਹਰਾ ਸਾਦਾ ਰਿਹਾ। ਸਤਿਗੁਰੂ ਜੀ ਅਕਸਰ ਵਿਦੇਸ਼ਾਂ ਦੇ ਦੌਰੇ ਕਰਦੇ ਰਹਿੰਦੇ ਅਤੇ ਹਰ ਦੌਰੇ ਵੇਲੇ ਆਪ ਜੀ ਦੇ ਨਾਲ ਜਾਣ ਲਈ ਲੋਕ ਅੱਡੀ ਚੋਟੀ ਦਾ ਜੋਰ ਲਾਉਂਦੇ ਕਿ ਉਧਰੋਂ ਕੁਝ ਲਿਆ ਸੱਕੀਏ ਅਤੇ ਨਾਲ ਰਹਿੰਦੇ ਸਭ ਸੇਵਕ ਆਪਣੇ ਲਈ ਵੱਧ ਤੋਂ ਵੱਧ ਸੁੱਖ ਦੇ ਸਾਧਨ ਲੈਕੇ ਆਂਉਂਦੇ ਨੇ ਪਰ ਸਤਿਗੁਰੂ ਜੀ ਨੇ ਕਦੀ ਆਪਣੇ ਲਈ ਕੁਝ ਨਹੀਂ ਲਿਆਂਦਾ। ਜੇ ਵਿਦੇਸ਼ ਰਹਿੰਦਾ ਕੋਈ ਸਿੱਖ ਅਰਜ਼ ਕਰੇ ਤਾਂ ਹੱਸ ਕੇ ਕਹਿ ਦੇਂਦੇ ਲੋੜ ਹੀ ਨਹੀਂ ਮੇਰੀਆਂ ਲੋੜਾਂ ਬੜੀਆਂ ਥੋੜੀਆਂ ਨੇ।

ਨਾਲੇ ਕਿਸੇ ਤਰ੍ਹਾਂ ਦੀ ਇੱਛਾ ਹੀ ਨਹੀਂ ਸੱਚ ਮੁੱਚ ਜਿਸ ਮਹਾਂ ਪੁਰਸ਼ ਨੇ ਆਪਣੇ ਬਿਸਰਾਮ ਲਈ ਸਿੱਧਾ ਜਿਹਾ ਇੱਕ ਫੱਟਾ ਰੱਖਿਆ ਹੋਵੇ ਤੇ ਪਹਿਨਣ ਲਈ ਸਾਦੇ ਦੋ-ਤਿੰਨ ਜੋੜੀ ਕੱਪੜੇ ਤੇ ਪਰਸ਼ਾਦਾ ਜਿਵੇਂ ਦਾ ਆਮ ਲੋਕ ਲੰਗਰ ’ਚ ਛਕਦੇ ਨੇ ਹੱਥ ਤੇ ਫੜ ਕੇ ਛੱਕ ਲੈਣਾ ਹੋਵੇ ਤੇ ਸਰਦੀਆਂ ’ਚ ਠੰਡੇ ਪਾਣੀ ਨਾਲ ਇਸ਼ਨਾਨ ਕਰਕੇ ਬਿਨਾਂ ਕਿਸੇ ਸਵੈਟਰ ਕੋਟੀ ਦੇ ਨਿਤਨੇਮ ਲਈ ਬੈਠ ਜਾਣਾ ਹੋਵੇ ਉਸ ਲਈ ਕੀ ਵਿਦੇਸ਼ ਤੇ ਕੀ ਵਿਦੇਸ਼ੀ ਸਮਾਨ ਤੇ ਫਿਰ ਵੀ ਉਹ ਆਪਣੇ ਹੱਥੀ ਕਿਰਤ ਕਰਦਾ ਹੋਵੇ ਤਾਂ ਉਸ ਨਾਲ ਦਾ ਮਹਾਨ ਕਿਰਤੀ ਕੋਣ ਹੋਵੇਗਾ? ਸਤਿਗੁਰੂ ਜਗਜੀਤ ਸਿੰਘ ਜੀ ਅੱਜ ਦੇ ਜੁੱਗ ਦੇ ਉਹ ਮਹਾਂ ਪੁਰਖ ਨੇ ਜਿਹਨਾਂ ਤੋਂ ਵੱਡੇ ਵੱਡੇ ਸੰਤ,ਰਾਜਨੀਤਿਕ ਨੇਤਾ, ਬਰੁੱਧੀਜੀਵੀ ਗਿਆਨਵਾਨ ਪੰਡਿਤ, ਖੇਤੀ ਵਿਗਿਆਨੀ, ਸੰਗੀਤ ਅਚਾਰੀਆ, ਸਧਾਰਨ ਕਿਸਾਨ, ਇੱਕੋ ਵੇਲੇ ਪ੍ਰਭਾਵਿਤ ਹੁੰਦੇ ਨੇ ਤੇ ਇੱਕੋ ਜਿਹੀ ਸ਼ਰਧਾ ਰਖਦੇ ਨੇ। ਇੱਕ ਵੇਲੇ ਜਦੋਂ ਆਪ ਜੀ ਸੰਗੀਤਕਾਰਾਂ ਦੀ ਬੈਠਕ ’ਚ ਹੁੰਦੇ ਨੇ ਉਦੋਂ ਹੀ ਸੰਗੀਤ ਦੀਆਂ ਬਾਰੀਕੀਆਂ ਤੁਕ ਲਗਾਂ ਮਾਤਰਾਂ ਉਂਗਲਾਂ ਤੇ ਗਿਣਦਿਆਂ ਨਾਲ ਹੀ ਖੇਤੀ ਵਿਗਿਆਨੀਆਂ ਲਈ ਜਾਣਕਾਰੀ ਕਿਸੇ ਜਮੀਨ ਵਿੱਚ

***ਸਦੀਆਂ ਤੋਂ ਸੰਸਾਰ ਦੇ ਸਾਹਮਣੇ ਇਹ ਮਸਲਾ ਖੜੇ ਦਾ ਖੜਾ ਰਿਹਾ ਹੈ ਕਿ ਹਰ ਕਿਸੇ ਲਈ ਰੋਟੀ ਹੋਵੇ, ਕੱਪੜਾ ਹੋਵੇ, ਮਕਾਨ ਹੋਵੇ। ਇਹ ਇਕ ਅਜਿਹਾ ਮਸਲਾ ਹੈ ਜਿਹੜਾ ਸਿਰਫ ਉਪਦੇਸ਼ ਅਤੇ ਸੰਖਿਆਵਾ ਦਿਤਿਆਂ ਹੱਲ ਨਹੀਂ ਹੋ ਜਾਂਦਾ। ਦੁਨੀਆ ਭਰ ਦੇ ਮਹਾਂਪੁਰਸ਼ਾਂ ਨੇ ਇਸ ਪਾਸੇ ਵੱਲ ਹਮੇਸ਼ਾ ਧਿਆਨ ਦਿੱਤਾ ਤੇ ਜਿਹਨਾਂ ਨੇ ਸਿਰਫ ਉਪਦੇਸ਼ ਦਿੱਤੇ ਇਤਿਹਾਸ ਨੇ ਉਹਨਾਂ ਦੇ ਉਪਦੇਸ਼ ਦੇ ਨਾਲ ਹੀ ਉਨ੍ਹਾਂ ਨੂੰ ਭੁਲਾ ਦਿੱਤਾ। ਪਰ ਜਿਸ ਕਿਸੇ ਨੇ ਵੀ ਸਹੀ ਅਰਥਾਂ ਵਿੱਚ ਹੱਥੀਂ ਯਤਨ ਕਰਕੇ ਲੋਕਾਂ ਨੂੰ ਵਸਾਇਆ ਉਹਨਾਂ ਦਾ ਨਾ ਇਤਿਹਾਸ ਵਿੱਚ ਸੁਨਿਹਰੀ ਅੱਖਰਾਂ ਨਾਲ ਲਿਖਿਆ ਗਿਆ। ਸਤਿਗੁਰੂ ਜੀ ਦਾ ਇਹ ਉਪਦੇਸ਼ ਕਿ ਦੂਜਿਆਂ ਦਾ ਭਲਾ ਕਰੋ, ਦੂਜਿਆਂ ਦੇ ਹੱਕ ਦੀ ਰਾਖੀ ਤੇ ਆਪਣੇ ਹੱਕ ਦਾ ਤਿਆਗ ਕਰੋ। ਇੱਕ ਅਜਿਹਾ ਉਪਦੇਸ਼ ਹੈ ਕਿ ਅੱਜ ਦੇ ਪਦਾਰਥਵਾਦੀ ਯੁਗ ਵਿੱਚ ਇਹ ਕਰਨਾ ਤਾਂ ਕੀ ਕੋਈ ਸੁਣਨ ਨੂੰ ਵੀ ਤਿਆਰ ਨਹੀਂ। ਪਰ ਸਤਿਗੁਰੂ ਜੀ ਸਿਰਫ ਇਹ ਉਪਦੇਸ਼ ਹੀ ਨਹੀਂ, ਇਸ ਉਤੇ ਪੂਰਨ ਰੂਪ ਵਿੱਚ ਅਮਲ ਕਰਦੇ ਹਨ ਤੇ ਉਹਨਾਂ ਦੇ ਉਪਦੇਸ਼ ਨੂੰ ਅਮਲੀ ਜਾਮਾਂ ਪਹਿਨਾਉਣ ਦੀ ਕੋਸ਼ਿਸ਼ ਵਿੱਚ ਰਹਿੰਦੇ ਹਨ।***

ਖਾਸ ਬੀਜ ਬੀਜਣ ਲਈ ਹੁਕਮ ਕਰਦੇ ਹੁੰਦੇ ਨੇ ਕਿਸੇ ਸੇਵਾਦਾਰ ਨੂੰ ਤੇ ਉਦੋਂ ਹੀ ਫੋਨ ਉੱਤੇ ਕਿਸੇ ਸਿਆਸਤਦਾਨ ਦੀ ਬੇਨਤੀ ਤੇ ਉਹਨੂੰ ਕੋਈ ਗੁਰ ਦੱਸਦੇ ਹੁੰਦੇ ਨੇ। ਤੇ ਮੱਥਾ ਟੇਕਣੇ ਆਏ ਕਿਸੇ ਸਾਧੂ ਸੰਤ ਨੂੰ ਨੇਤਰਾਂ ਰਾਹੀ ਅਧਿਆਤਮਕ ਰੱਸ ਪਿਆ ਦਿੰਦੇ ਉਦੋਂ ਹੀ। ਤੇ ਕਿਸੇ ਸਧਾਰਨ ਸਿੱਖ ਦੀ ਅਰਜ਼ ਜਿਹੜੀ ਅਜੇ ਉਹਦੇ ਬੁੱਲਾਂ ਤੇ ਨਹੀਂ ਆਈ ਹੁੰਦੀ ਦਿਲ ਦੀ ਜਾਣਕੇ ਉਸ ਦਾ ਕਸ਼ਟ ਨਵਿਰਤ ਕਰ ਦੇਂਦੇ ਨੇ ਹੁਕਮ ਰਾਂਹੀ ਅਤੇ ਇੱਕੋ ਵੇਲੇ ਹਰ ਤਰ੍ਹਾਂ ਦੇ ਲੋਕ ਆਪ ਜੀ ਤੋਂ ਪ੍ਰਭਾਵਿਤ ਤੇ ਸ਼ਰਧਾਵਾਨ ਹੋ ਰਹੇ ਹੁੰਦੇ ਹਨ। ਤੇ ਉਦੋਂ ਜਾਂ ਕਦੇ ਵੀ ਕੁਝ ਵੀ ਕਰਦਿਆਂ ਜੇ ਕਿਤੇ ਕੋਈ ਸ਼ਬਦ ਗਾ ਰਿਹਾ ਹੋਵੇ ਤੇ ਉਸ ਤੋਂ ਗੁਰਬਾਣੀ ਦਾ ਗਲਤ ਉਚਾਰਣ ਹੋ ਜਾਵੇ ਭਾਵੇਂ ਅੱਖਰ ਜਾਂ ਲਗਮਾਤਰ ਦਾ ਹੀ, ਸਤਿਗੁਰੂ ਜੀ ਕਿਤੇ ਕਿੰਨੇ ਵੀ ਰੁੱਝੇ ਹੋਣ ਫੋਰਨ ਰੋਕ ਦਿੰਦੇ ਤੇ ਸ਼ੁਧ ਕਰਵਾਉਂਦੇ ਹੁਕਮ ਕਰਦੇ, ''ਗੁਰਬਾਣੀ ਦਾ ਗਲਤ ਉਚਾਰਣ ਨਹੀਂ ਸਹਿ ਹੁੰਦਾ, ਇਹ ਤੇ ਇੰਜ ਹੈ ਜਿਵੇਂ ਦਾਲ ਖਾਂਦਿਆਂ ਰੋੜ ਆ ਜਾਵੇ...। ਅਤੇ ਸੰਗੀਤ, ਸੰਗੀਤ ਨੂੰ ਸਿੱਖ ਧਰਮ ਵਿੱਚ ਉੱਤਮ ਦਰਜਾ ਪ੍ਰਾਪਤ ਹੈ। ਗੁਰੂ ਸਾਹਿਬਾਨ ਨੇ ਰੂਹਾਨੀਅਤ ਦਾ ਸੁਨੇਹਾ ਸੰਗੀਤ ਰਾਹੀਂ ਹੀ ਦਿੱਤਾ। ਨਾਨਕ ਬਾਣੀ ਰਚੀ ਜਾਣ ਵੇਲੇ ਮਰਦਾਨੇ ਦੀ ਰਬਾਬ ਅੰਗਸੰਗ ਰਹੀ। ਗੁਰੂ ਨਾਨਕ ਦੀਆਂ ਉਦਾਸੀਆਂ ਵੇਲੇ ਇਹ ਲਫਜ਼ ਬਾਰ ਬਾਰ ਸੁਣਦੇ, ''ਮਰਦਾਨਿਆਂ ਰਬਾਬ ਛੇੜ'' ਮਰਦਾਨੇ ਦੀ ਰਬਾਬ ਦੀਆਂ ਸੁਰਾਂ ਗੁਰੂ ਨਾਨਕ ਨੂੰ ਰਚਨਾਤਮਕ ਮੰਡਲਾਂ 'ਚ ਲੈ ਜਾਂਦੀਆਂ ਤੇ ਬਾਣੀ ਰਾਗ ਬੁੱਧ ਲੈਅ ਬੱਧ ਤੇ ਤਾਣੇਂ ਬੱਧ। ਇਵੇਂ ਜਦੋਂ ਕਦੇ ਸਤਿਗੁਰੂ ਜਗਜੀਤ ਸਿੰਘ ਜੀ ਉਦਾਸ ਹੁੰਦੇ ਨੇ ਖਿਆਲ ਰੱਖਣਾ ਸਤਿਗੁਰੂ ਜੀ ਉਦਾਸ ਹੁੰਦੇ ਨੇ, ਨਿਰਾਸ ਨਹੀਂ। ਇਹ ਉਦਾਸੀ ਗੁਰੂ ਨਾਨਕ ਵਾਲੀ ਉਦਾਸੀ ਹੈ, ਇਸ ਉਦਾਸੀ ਵਿੱਚੋਂ ਕੁਝ ਉਗਮਣਾ ਹੁੰਦਾ ਹੈ ਕੁਝ ਵਿਗਸਣਾ ਹੁੰਦਾ ਹੈ ਤੇ ਜਦੋਂ ਅਜਿਹੀ ਉਦਾਸੀ ਦਾ ਆਲਮ ਤਾਰੀ ਹੁੰਦਾ ਹੈ ਤਾਂ ਸਤਿਗੁਰੂ ਜੀ ਮਰਦਾਨੇ ਦੇ ਵਾਰਸਾਂ ਨੂੰ ਇਸ਼ਾਰਾ ਕਰਦੇ ਨੇ ਸਾਜ ਛੇੜੋ। ਉਦੋਂ ਸਮਾਂ ਵੇਖਿਆ ਤੇ ਮਹਿਸੂਸ ਕਰਦਿਆਂ ਹੀ ਬਣਦਾ ਹੈ ਜਦ ਉਦਾਸੀ, ਸੰਗੀਤ, ਬਾਣੀ ਤੇ ਸਤਿਗੁਰੂ ਜੀ ਇੱਕਮਿੱਕ ਹੋ ਜਾਂਦੇ ਨੇ। ਉਸ ਪਲ ਅਹਿਸਾਸ ਹੁੰਦਾ ਹੈ। ਜਿਵੇਂ ਅੰਮ੍ਰਿਤ ਵੇਲੇ ਸੂਰਜ ਚੜਨ ਤੋਂ ਪਹਿਲਾਂ ਦੇ ਅਨੰਤ ਰੰਗ ਇੱਕ ਦੂਜੇ ਵਿੱਚ ਵਟ ਰਹੇ ਹੋਣ। ਉਦਾਸੀ ਦੇ ਅਨੰਤ ਰੰਗ, ਸੰਗੀਤ ਦੀਆਂ ਅਨੰਤ ਸੁਰਾਂ, ਬਾਣੀ ਦੇ ਅਨੰਤ ਰਾਗ ਤੇ ਸ਼ਬਦ ਸਤਿਗੁਰੂ ਜੀ ਵਿੱਚ ਸਮਾ ਰਹੇ ਹੁੰਦੇ ਹਨ। ਸਹਿਜ ਨਾਲ, ਸੁਹਜ ਨਾਲ ਅਹਿਸਤਾ ਅਹਿਸਤਾ। ਮਹਿਸੂਸ ਹੁੰਦਾ ਹੈ ਕਿ ਸਤਿਗੁਰੂ ਜੀ ਅੰਦਰ ਅਨੰਤ ਸਮਰੱਥਾ ਹੈ ਏਸ ਅਨੰਤਤਾ ਨੂੰ ਆਪਣੇ ਅੰਦਰ ਸਮਾ ਲੈਣੀ ਆਪ ਦੇ ਆਪ ਤੋਂ ਆਪ ਜੀ ਦੇ ਉਪਦੇਸ਼ ਤੋਂ, ਬ੍ਰਹਿਮੰਡ ਤੋਂ ਪਾਰ ਜਾਣ ਦੀ ਅਨੰਤ ਸਮਰੱਥਾ। ■

***ਇੱਕ ਵੇਲੇ ਜਦੋਂ ਆਪ ਜੀ ਸੰਗੀਤਕਾਰਾਂ ਦੀ ਬੈਠਕ 'ਚ ਹੁੰਦੇ ਨੇ ਉਦੋਂ ਹੀ ਸੰਗੀਤ ਦੀਆਂ ਬਾਰੀਕੀਆਂ ਤੁਕ ਲਗਾਂ ਮਾਤਰਾਂ ਉਂਗਲਾਂ ਤੇ ਗਿਣਦਿਆਂ ਨਾਲ ਹੀ ਖੇਤੀ ਵਿਗਿਆਨੀਆਂ ਲਈ ਜਾਣਕਾਰੀ ਕਿਸੇ ਜਮੀਨ ਵਿੱਚ ਖਾਸ ਬੀਜ ਬੀਜਣ ਲਈ ਹੁਕਮ ਕਰਦੇ ਹੁੰਦੇ ਨੇ ਕਿਸੇ ਸੇਵਾਦਾਰ ਨੂੰ ਤੇ ਉਦੋਂ ਹੀ ਫੋਨ ਉੱਤੇ ਕਿਸੇ ਸਿਆਸਤਦਾਨ ਦੀ ਬੇਨਤੀ ਤੇ ਉਹਨੂੰ ਕੋਈ ਗੁਰ ਦੱਸਦੇ ਹੁੰਦੇ ਨੇ। ਤੇ ਮੱਥਾ ਟੇਕਣੇ ਆਏ ਕਿਸੇ ਸਾਧੂ ਸੰਤ ਨੂੰ ਨੇਤਰਾਂ ਰਾਹੀ ਅਧਿਆਤਮਕ ਰੱਸ ਪਿਆ ਦਿੰਦੇ ਉਦੋਂ ਹੀ। ਤੇ ਕਿਸੇ ਸਧਾਰਨ ਸਿੱਖ ਦੀ ਅਰਜ਼ ਜਿਹੜੀ ਅਜੇ ਉਹਦੇ ਬੁੱਲਾਂ ਤੇ ਨਹੀਂ ਆਈ ਹੁੰਦੀ ਦਿਲ ਦੀ ਜਾਣਕੇ ਉਸ ਦਾ ਕਸ਼ਟ ਨਵਿਰਤ ਕਰ ਦੇਂਦੇ ਨੇ ਹੁਕਮ ਰਾਹੀਂ ਅਤੇ ਇੱਕੋ ਵੇਲੇ ਹਰ ਤਰ੍ਹਾਂ ਦੇ ਲੋਕ ਆਪ ਜੀ ਤੋਂ ਪ੍ਰਭਾਵਿਤ ਤੇ ਸ਼ਰਧਾਵਾਨ ਹੋ ਰਹੇ ਹੁੰਦੇ ਹਨ। ਤੇ ਉਦੋਂ ਜਾਂ ਕਦੇ ਵੀ ਕੁਝ ਵੀ ਕਰਦਿਆਂ ਜੇ ਕਿਤੇ ਕੋਈ ਸ਼ਬਦ ਗਾ ਰਿਹਾ ਹੋਵੇ ਤੇ ਉਸ ਤੋਂ ਗੁਰਬਾਣੀ ਦਾ ਗਲਤ ਉਚਾਰਣ ਹੋ ਜਾਵੇ ਭਾਵੇਂ ਅੱਖਰ ਜਾਂ ਲਗਮਾਤਰ ਦਾ ਹੀ, ਸਤਿਗੁਰੂ ਜੀ ਕਿਤੇ ਕਿੰਨੇ ਵੀ ਰੁੱਝੇ ਹੋਣ ਫੌਰਨ ਰੋਕ ਦਿੰਦੇ ਤੇ ਸ਼ੁਧ ਕਰਵਾਉਂਦੇ।***

# ਨਿਮਾਣਿਆਂ ਦੇ ਮਾਣ ਸਤਿਗੁਰੂ

ਸ੍ਰੀ ਭੈਣੀ ਸਾਹਿਬ ਵੜਦਿਆਂ ਸਜੇ ਪਾਸੇ ਕੁਝ ਇਕੋ ਜਿਹੇ ਵਧੀਆ ਮਕਾਨ ਨਜ਼ਰ ਆਉਂਦੇ ਹਨ। ਉਹਨਾਂ ਦੇ ਅੱਗੇ ਬਰਾਂਡੇ, ਪਿਛੇ ਕਮਰੇ ਹਨ, ਨਾਲ ਧੁੱਪ ਲਈ ਖੁਲ੍ਹਾ ਥਾਂ ਹੈ। ਇਹ ਥਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਿਰਧ ਬੀਮਾਰ ਮਾਈ ਭਾਈ ਦੀ ਸੇਵਾ ਸੰਭਾਲ ਲਈ ਬਣਾਇਆ ਹੈ, ਉਹੀ ਏਥੇ ਰਹਿੰਦੇ ਹਨ। ਸ੍ਰੀ ਸਤਿਗੁਰੂ ਜੀ ਦੀ ਰਜਾ ਅਨੁਸਾਰ ਬਿਨਾਂ ਆਪਣੇ ਪਰਾਏ ਦੇ ਵਿਤਕਰੇ ਤੋਂ ਏਥੇ ਸੇਵਾ ਕੀਤੀ ਜਾਂਦੀ ਹੈ। ਪੰਡਤ ਗੁਪਾਲ ਸਿੰਘ ਜੀ ਨਾਲ ਬਿਰਧਾਂ ਦੀ ਸੰਭਾਲ ਬਾਰੇ ਚਰਚਾ ਹੋ ਰਹੀ ਸੀ ਤਾਂ ਉਹਨਾਂ ਨੇ ਸ੍ਰੀ ਸਤਿਗੁਰੂ ਜੀ ਦੀ ਭਾਵਨਾ ਦੀ ਇਕ ਮਿਸਾਲ ਦਿਤੀ। ਇਕ ਵਾਰ ਅੰਮ੍ਰਿਤਸਰ ਮੇਲਾ ਸੀ, ਇਕ ਨੀਲੀ ਪਗ ਵਾਲੇ ਬਿਰਧ ਨੇ ਮੱਥਾ ਟੇਕਿਆ ਅਤੇ ਸੰਗਤ ਵਿੱਚ ਬੈਠ ਗਿਆ। ਉਸਦਾ ਬੇਰੌਣਕਾ ਚਿਹਰਾ ਅਤੇ ਕਮਜੋਰ ਸਰੀਰ ਵੇਖ ਕੇ ਗਰੀਬ ਨਿਵਾਜ ਜੀ ਨੇ ਸੇਵਕਾਂ ਨੂੰ ਉਸ ਬਾਰੇ ਜਾਣਕਾਰੀ ਲੈ ਕੇ ਆਪ ਨੂੰ ਦਸਣ ਬਾਰੇ ਕਿਹਾ ਤਾਂ ਉਹਨਾਂ ਨੇ ਕਿਹਾ ਕਿ ਘਰ ਪਰਵਾਰ ਵੱਲੋਂ ਤ੍ਰਿਸਕਾਰਿਆ ਦੁਖੀ ਤੇ ਬੇਸਹਾਰਾ ਹੈ। ਆਪ ਜੀ ਨੇ ਉਸ ਸਮੇਂ ਸੇਵਕਾਂ ਨੂੰ ਹੁਕਮ ਕੀਤਾ ਕਿ ਉਸਨੂੰ ਸ੍ਰੀ ਭੈਣੀ ਸਾਹਿਬ ਲੈ ਚਲੋ। ਸ੍ਰੀ ਭੈਣੀ ਸਾਹਿਬ ਆ ਕੇ ਜਦੋਂ ਉਸ ਬਾਰੇ ਗਰੀਬ ਨਿਵਾਜ ਜੀ ਨੇ ਪੁਛਿਆ ਤਾਂ ਸੇਵਕਾਂ ਕਿਹਾ, ਜੀ ਕਾਹਲੀ ਵਿੱਚ ਭੁਲ ਗਿਆ ਹੈ। ਪੰਡਤ ਜੀ ਨੇ ਦਸਿਆ ਕਿ ਸ੍ਰੀ ਸਤਿਗੁਰੂ ਜੀ ਦੇ ਨੇਤਰ ਸਜਲ ਹੋ ਗਏ। ਆਪ ਨੇ ਬਚਨ ਕੀਤਾ ਪਤਾ ਨਹੀਂ ਉਹ ਵਿਚਾਰਾ ਕਿੰਨਾ ਦੁਖੀ ਸੀ? ਪਤਾ ਨਹੀਂ ਉਹਦਾ ਕੀ ਹਾਲ ਹੋਵੇਗਾ? ਇਥੇ ਲਿਆਉਂਦੇ ਤਾਂ ਚਾਰ ਦਿਨ ਉਸਦੀ ਸੇਵਾ ਕਰ ਲੈਂਦੇ, ਉਸਦਾ ਟਿਕਾਣਾ ਵੀ ਪਤਾ ਨਹੀਂ। ਹੁਣ ਵੀ ਕਈ ਵਾਰ ਉਸਦਾ ਧਿਆਨ ਆਉਂਦਿਆਂ ਆਪ ਦਾ ਮਨ ਭਰ ਆਉਂਦਾ ਹੈ ਤੇ ਆਪ ਬਚਨ ਕਰਦੇ ਹਨ ਕਿ ਮੇਰਾ ਜੀਅ ਕਰਦਾ ਹੈ ਕਿ ਜਿਸਦਾ ਕੋਈ ਸਹਾਰਾ ਨਹੀਂ ਉਸਦੀ ਸੇਵਾ ਸੰਭਾਲ ਵਧ ਤੋਂ ਵਧ ਕੀਤੀ ਜਾਵੇ। ਏਥੇ ਆਪ ਨੇ ਬਿਰਧ ਸ਼ਾਲਾ ਬਣਾਈ ਹੈ। ਜੋ ਕੋਈ ਬਿਮਾਰ ਆਪ ਜੀ ਨੂੰ ਅਰਜ ਕਰੇ ਤਾਂ ਉਸਦੇ ਦੁਆ ਦਾਰੂ ਅਤੇ ਉਪਰੇਸ਼ਨ ਤੇ ਹੋਣ ਵਾਲੇ ਖਰਚ ਦਾ ਪ੍ਰਬੰਧ ਕਰ ਦੇਂਦੇ ਹਨ। **–ਜਸਬੀਰ ਕੌਰ ਗੰਭੀਰ**

■

– ਸੁਵਰਨ ਸਿੰਘ ਵਿਰਕ

# ਅਸੀਮ, ਬੇਅੰਤ ਅਤੇ ਬੇਪ੍ਰਵਾਹ ਸਤਿਗੁਰੂ

ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਹਨਾਂ ਦੇ ਪੂਜਨੀਕ ਪਿਤਾ, ਸਤਿਗੁਰੂ ਪਰਤਾਪ ਸਿੰਘ ਜੀ ਨੇ ਲਗਾਤਾਰ 53-53 ਵਰ੍ਹੇ, ਨਾਮਧਾਰੀ ਪੰਥ ਦੀ ਅਗਵਾਈ ਕੀਤੀ। ਅਸੀਂ ਕਹਿ ਸਕਦੇ ਹਾਂ ਕਿ ਵੀਹਵੀਂ ਸਦੀ ਦੇ ਪੰਜਾਬ ਦੇ ਨਕਸ਼ ਘੜਨ, ਸੁਆਰਨ ਵਿੱਚ ਪਿਤਾ-ਪੁੱਤਰ ਦੀ ਇਸ ਜੋੜੀ ਦਾ ਵੱਡਮੁੱਲਾ ਯੋਗਦਾਨ ਦੇਰ ਤੱਕ ਯਾਦ ਕੀਤਾ ਜਾਂਦਾ ਰਹੇਗਾ। ਨਾਮਧਾਰੀ ਸੰਤ-ਖ਼ਾਲਸਾ ਦੀ ਸਥਾਪਨਾ, ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਦੇ ਅਰੰਭ ਵਿੱਚ ਹੀ ਹੋ ਜਾਣੀ ਇੱਕ ਮਹੱਤਵਪੂਰਨ ਇਤਿਹਾਸਿਕ ਘਟਨਾ ਸੀ। ਸਤਿਗੁਰੂ ਰਾਮ ਸਿੰਘ ਜੀ ਦੁਆਰਾ ਰਾਜਸੀ ਆਰਥਿਕ ਆਜ਼ਾਦੀ ਲਈ ਅਰੰਭ ਕੀਤੀ ਗਈ ਕੂਕਾ ਲਹਿਰ, ਬਸਤੀਵਾਦੀ ਹਕੂਮਤ ਵਿਰੁੱਧ, ਪੰਜਾਬ ਵਿੱਚ ਚੱਲਣ ਵਾਲੀ, ਪਹਿਲੀ ਲੋਕ ਲਹਿਰ ਸੀ ਜਿਸ ਦਾ ਅਸਰ, ਮਗਰਲੀਆਂ ਲੋਕ ਲਹਿਰਾਂ ਨੇ ਵੀ ਕਬੂਲਿਆ। ਕੂਕਾ ਕੇਂਦਰ ਭੈਣੀ ਸਾਹਿਬ ਦੇ ਮੁੱਖ ਦਰਵਾਜ਼ੇ ਤੇ ਅੱਧੀ ਸਦੀ ਤੋਂ ਵੱਧ ਸਮਾਂ, ਪੁਲੀਸ ਚੌਕੀ ਤਾਇਨਾਤ ਰਹੀ। ਪਿਤਾ ਸਤਿਗੁਰੂ ਜਿਉਂ, ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਵੀ ਇਸ ਬੰਦੀ-ਗ੍ਰਹਿ ਬਣੇ , ਗੁਰਦੁਆਰਾ ਭੈਣੀ ਸਾਹਿਬ ਵਿਖੇ ਹੀ ਹੋਇਆ। ਇਸ ਕਾਰਨ ਅੰਗ੍ਰੇਜ਼ ਸਾਮਰਾਜ ਨਾਲ, ਹਰ ਤਰ੍ਹਾਂ ਦੇ ਵੈਚਾਰਿਕ ਵਿਰੋਧ ਵਾਲੇ ਵਾਤਾਵਰਨ ਵਿੱਚ ਆਪ ਨੇ ਬਾਲਪਨ ਤੋਂ ਜੁਆਨੀ ਵੱਲ ਪੁਲਾਂਘਾਂ ਪੁੱਟੀਆਂ। ਹਰ ਰੰਗ ਦੇ ਦੇਸ਼ ਭਗਤਾਂ ਲਈ ਭੈਣੀ ਸਾਹਿਬ ਇੱਕ ਸੁਰੱਖਿਅਤ ਪਨਾਹ ਗਾਹ ਵਜੋਂ ਜਾਣਿਆ ਜਾਂਦਾ ਸੀ, ਜਿਸ ਕਾਰਨ ਸ਼ਹੀਦੇ ਆਜ਼ਮ ਸ੍ਰ. ਭਗਤ ਸਿੰਘ ਦੇ ਪਿਤਾ ਸ੍ਰ. ਕਿਸ਼ਨ ਸਿੰਘ, ਬੱਬਰ ਅਕਾਲੀ ਲਹਿਰ ਦੇ ਨਿਧੜਕ ਯੋਧੇ ਸ੍ਰ. ਰਤਨ ਸਿੰਘ ਰੱਕੜ ਅਤੇ ਕਾਂਗਰਸ ਦੇ ਉੱਘੇ ਆਗੂ, ਪੰਡਿਤ ਜਵਾਹਰ ਲਾਲ ਨਹਿਰੂ ਜਹੀਆਂ ਅਣਗਿਣਤ ਹਸਤੀਆਂ ਦਾ ਦੇਸ਼ ਵੰਡ ਤੋਂ ਪਹਿਲਾਂ, ਭੈਣੀ ਸਾਹਿਬ ਵਿਖੇ ਤੋਰਾ ਫੇਰਾ ਬਣਿਆ ਰਹਿੰਦਾ ਸੀ। ਪਿਤਾ ਸਤਿਗੁਰੂ ਦੀਆਂ ਹਦਾਇਤਾਂ ਅਨੁਸਾਰ, ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ ਦਾ ਬਾਲਪਨ ਦਾ ਨਾਮ) ਉਹਨਾਂ ਦੀ ਸੇਵਾ ਸੰਭਾਲ ਵਿੱਚ ਭਾਗ ਲੈਂਦੇ ਸਨ। ਇਸ ਤਰ੍ਹਾਂ ਇੱਕ ਭਾਵੀ ਸੰਗਰਾਮੀ ਜੀਵਨ ਅਨੁਭਵ ਅਤੇ ਅਨੁਸ਼ਾਸਨ ਦੀ ਕੁਠਾਲੀ ਵਿੱਚ ਘੜਿਆ ਜਾ ਰਿਹਾ ਸੀ।

ਵੀਹਵੀਂ ਸਦੀ ਦੇ ਤੀਜੇ ਅਤੇ ਚੌਥੇ ਦਹਾਕੇ ਤੱਕ ਵੀ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ, ਮਨੁੱਖੀ ਮੁਕਤੀ ਅਤੇ ਦੱਬਿਆਂ ਕੁਚਲਿਆਂ ਦੀ ਬੰਦ ਖਲਾਸੀ ਲਈ, ਸਤਿਗੁਰੂ ਰਾਮ ਸਿੰਘ ਜੀ ਅਤੇ ਗੁਰੂ ਹਰੀ ਸਿੰਘ ਜੀ ਦੀ ਅਦੁੱਤੀ ਅਗਵਾਈ ਹੇਠ ਜੂਝਣ ਵਾਲੇ, ਕੂਕੇ ਸੰਗਰਾਮੀਏ, ਦੇਹ ਕਰਕੇ ਮੌਜੂਦ ਸਨ। ਬਾਬਾ ਲਾਲ ਸਿੰਘ ਲਤਾਲਾ, ਬਾਬਾ ਰਾਘੋ ਸਿੰਘ ਲਾਂਗਰੀ, ਸੁਆਮੀ ਤਖਤ ਸਿੰਘ, ਬਾਬਾ ਸੁਰਜਨ ਸਿੰਘ ਭੋਮਾ ਵਡਾਲਾ, ਮਹੰਤ ਸੇਵਾ ਸਿੰਘ ਸਧਾਰੀ ਮਾਜਰਾ ਵਿਸ਼ੇਸ਼ ਕਰ ਦਾਦੀਆਂ ਮਾਤਾ ਜੀਵਣ ਕੌਰ, ਮਾਤਾ ਫਤੇਹ ਕੌਰ, ਨਾਨੀ ਰਾਮ ਕੌਰ ਆਦਿ ਦੀਆਂ ਛੋਹਾਂ, ਪੁਰਾਤਨ ਨਾਮਧਾਰੀ ਇਤਿਹਾਸ ਦੀ ਰੂਹ ਦਾ ਆਪ ਵਿੱਚ ਪ੍ਰਵੇਸ਼ ਕਰਵਾਉਣ ਵਾਲੀਆਂ ਸਨ। ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਦੇ ਕੋਈ ਪੌਣੇ ਸੈਂਕੜੇ ਤੋਂ ਵੱਧ ਸਹਿਯੋਗੀਆਂ ਦੇ ਨਾਲ ਨਾਲ ਪੜ੍ਹਦਿਆਂ, ਲਿਖਦਿਆਂ, ਗੁਰਮਤਿ ਗਿਆਨ, ਰਾਗ ਨਾਦ, ਗੁਰਮਤਿ ਸੰਗੀਤ ਦੀ ਸਾਧਨਾ ਕਰਦਿਆਂ, ਹਿੰਦੀ, ਪੰਜਾਬੀ, ਸੰਸਕ੍ਰਿਤ, ਅੰਗਰੇਜ਼ੀ ਭਾਸ਼ਾਵਾਂ ਦਾ ਗਿਆਨ, ਸ੍ਰੀ ਆਦਿ ਗੁਰੂ ਗਰੰਥ ਸਾਹਿਬ ਅਤੇ ਦਸਮ ਗੁਰੂ ਗ੍ਰੰਥ ਸਾਹਿਬ ਦਾ ਸ਼ੁੱਧ ਪਾਠ, ਸਮਾਜ ਵਿਗਿਆਨ, ਇਤਿਹਾਸ ਅਤੇ ਪਰਕਿਰਤੀ ਬਾਰੇ ਬਹੁਤ ਕੁੱਝ ਗ੍ਰਹਿਣ ਕੀਤਾ। ਬਾਰ੍ਹਾਂ ਸਾਲਾਂ ਦਾ ਇਹ ਵਿਦਿਆਰਥੀ ਜੀਵਨ ਜਿਸ ਵਿਚ ਪੜ੍ਹਾਈ, ਦਸਤਕਾਰੀ, ਖੇਤੀਬਾੜੀ, ਆਪਣੇ ਬਸਤਰਾਂ ਦੀ ਸਾਂਭ ਸੰਭਾਲ, ਲੰਗਰ ਬਣਾਉਣ ਦੀ, ਸਾਥੀਆਂ ਨੂੰ ਛਕਾਉਣ ਦੀ ਸੇਵਾ, ਇਹ ਉਹ ਬਾਰ੍ਹਾਂ ਸਾਲਾਂ ਦਾ ਜੋਸ਼ ਹੀ ਤਾਂ ਸੀ, ਜਿਸ ਵਿੱਚੋਂ ਆਪ ਪਰੀਪੂਰਣ ਹੋ ਕੇ ਨਿਕਲੇ ਸਨ।



ਲੇਖਕ

ਵਿੱਦਿਆ ਸਮਾਪਤੀ ਤੋਂ ਬਾਅਦ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਿਰਦੇਸ਼ਨ ਹੇਠ, ਗੁਰਦੁਆਰਾ ਭੈਣੀ ਸਾਹਿਬ ਦੀ ਪ੍ਰਬੰਧ ਵਿਵਸਥਾ ਅਤੇ ਦੇਸ਼ਾਂ ਵਿਦੇਸ਼ਾਂ ਵਿੱਚ ਫੈਲੇ ਨਾਮਧਾਰੀ ਪੰਥ ਦੀ ਸਾਂਭ ਸੰਭਾਲ ਵਿੱਚ ਵੀ ਆਪ ਆਪਣਾ ਹਿੱਸਾ ਪਾਉਣ ਲੱਗ ਪਏ ਸਨ। ਜਦੋਂ ਆਜ਼ਾਦੀ ਦਾ ਅੰਦੋਲਨ ਆਪਣੇ ਆਖਰੀ ਪੜ੍ਹਾਅ ਵਿੱਚ ਸੀ ਅਤੇ ਸੰਕੀਰਨ ਸੋਚ ਦੇ ਤਹਿਤ ਉਸ ਸਮੇਂ ਦੇ ਅਕਾਲੀ ਪੰਥਕ ਆਗੂਆਂ ਨੇ, ਕੌਮੀ ਅੰਦੋਲਨ ਦੇ ਉੱਘੇ ਆਗੂ, ਪੰਡਿਤ ਜਵਾਹਰ ਲਾਲ ਲਈ ਜਗਤ ਗੁਰੂ ਬਾਬੇ ਦੇ ਘਰ ਦੇ ਬੂਹੇ ਢੋਹ ਦਿੱਤੇ ਸਨ ਤਾਂ ਯੁਵਾ ਬਾਬਾ ਜਗਜੀਤ ਸਿੰਘ ਜੀ ਨੇ ਨਾਮਧਾਰੀ ਨੌਜਵਾਨਾਂ ਦੇ ਵੱਡੇ ਜੱਥੇ ਵਿੱਚ ਲੈ ਕੇ, ਪੰਡਿਤ ਜੀ ਨੂੰ ਗੁਰਦੁਆਰਾ ਜਨਮ ਅਸਥਾਨ ਦੇ ਮੁੱਖ ਦੁਆਰ ਅੱਗੇ, ਨੱਤ ਮਸਤਕ ਹੋਣ ਦਾ ਸਬੱਬ ਬਣਾਇਆ ਸੀ।

ਬਾਲ ਕਾਲ ਵਿੱਚ, ਜਨਨੀ ਜਗਤ-ਮਾਤਾ ਭੁਪਿੰਦਰ ਕੌਰ, ਦੋਹਾਂ ਭਰਾਵਾਂ ਨੂੰ ਵਿਛੋੜਾ ਦੇ ਗਏ ਸਨ। ਜੋਬਨ ਰੁੱਤੇ ਪਹਿਲੇ ਜੀਵਨ ਸੰਗੀ ਬੀਬੀ ਰਜਿੰਦਰ ਕੌਰ ਜੀ ਕਾਲੂ ਵਾਹਰ ਵਾਲੇ ਸਾਥ ਛੁਡਾ ਗਏ ਸਨ। ਦਰਦ ਵਿਛੋੜੇ ਦੇ ਇਹ ਸੱਲ ਵੱਡੇ ਤਾਂ ਸਨ ਪਰ ਆਪ ਗੁਰਸਿੱਖਾਂ ਜਿਉਂ ਭਾਣਾ ਮੰਨਣ ਅਤੇ ਰਜ਼ਾ ਵਿੱਚ ਰਹਿਣ ਦੇ ਆਦੀ ਸਨ। ਦੀਨ ਦੁਖੀਆਂ ਦਾ ਦਰਦ, ਜਿਸ ਸ਼ਿੱਦਤ ਨਾਲ ਉਹ ਮਹਿਸੂਸ ਕਰਿਆ ਕਰਦੇ ਸਨ, ਉਸ ਦੀਆਂ ਮਿਸਾਲਾਂ ਘੱਟ ਹੀ ਮਿਲਦੀਆਂ ਹਨ। ਦੂਸਰਿਆਂ ਦੀਆਂ ਲੋੜਾਂ ਥੁੜ੍ਹਾਂ ਪੂਰੀਆਂ ਕਰਨ ਲਈ ਆਪ ਜੀ ਨੇ ਕਦੇ ਵੀ ਆਪਣੇ ਵਿੱਤੀ ਸਾਧਨਾ ਦੀ ਸੀਮਾ ਨਹੀਂ ਸੀ ਪਰਖੀ। ਉਹ ਅਸੀਮ ਸਨ, ਬੇਅੰਤ ਸਨ ਅਤੇ ਬੇਪ੍ਰਵਾਹ ਸਨ। ਦੇਸ਼ ਆਜ਼ਾਦੀ ਦੇ ਨਾਲ ਹੀ ਆਏ, ਪੰਜਾਬ ਦੇ ਬਟਵਾਰੇ ਸਮੇਂ, ਨਾਮਧਾਰੀ ਭਾਈਚਾਰੇ ਨੂੰ ਪੱਛਮੀ ਪੰਜਾਬ ਵਿੱਚੋਂ, ਪਿਤਾ ਸਤਿਗੁਰੂ ਜੀ ਦੇ ਹੁਕਮ ਤਹਿਤ, ਸਮੇਂ

***ਜਦੋਂ ਆਜ਼ਾਦੀ ਦਾ ਅੰਦੋਲਨ ਆਪਣੇ ਆਖਰੀ ਪੜ੍ਹਾਅ ਵਿੱਚ ਸੀ ਅਤੇ ਸੰਕੀਰਨ ਸੋਚ ਦੇ ਤਹਿਤ ਉਸ ਸਮੇਂ ਦੇ ਅਕਾਲੀ ਪੰਥਕ ਆਗੂਆਂ ਨੇ, ਕੌਮੀ ਅੰਦੋਲਨ ਦੇ ਉੱਘੇ ਆਗੂ, ਪੰਡਿਤ ਜਵਾਹਰ ਲਾਲ ਲਈ ਜਗਤ ਗੁਰੂ ਬਾਬੇ ਦੇ ਘਰ ਦੇ ਬੂਹੇ ਢੋਹ ਦਿੱਤੇ ਸਨ ਤਾਂ ਯੁਵਾ ਬਾਬਾ ਜਗਜੀਤ ਸਿੰਘ ਜੀ ਨੇ ਨਾਮਧਾਰੀ ਨੌਜਵਾਨਾਂ ਦੇ ਵੱਡੇ ਜੱਥੇ ਵਿੱਚ ਲੈ ਕੇ, ਪੰਡਿਤ ਜੀ ਨੂੰ ਗੁਰਦੁਆਰਾ ਜਨਮ ਅਸਥਾਨ ਦੇ ਮੁੱਖ ਦੁਆਰ ਅੱਗੇ, ਨੱਤ ਮਸਤਕ ਹੋਣ ਦਾ ਸਬੱਬ ਬਣਾਇਆ ਸੀ।***

ਸਿਰ, ਸੁਰੱਖਿਅਤ ਪੂਰਬੀ ਪੰਜਾਬ ਵਿੱਚ ਲਿਆਉਣਾ, ਆਪ ਦਾ ਇੱਕ ਵੱਡਾ ਕਾਰਨਾਮਾ ਸੀ ਜੋ ਜਾਨ ਜ਼ੋਖਮ ਵਿੱਚ ਪਾਏ ਬਿਨਾਂ, ਨਹੀਂ ਸੀ ਹੁੰਦਾ। ਫਿਰ ਇਹਨਾਂ ਉੱਜੜੇ ਪੁੱਜੜੇ ਆਏ ਲੋਕਾਂ ਲਈ ਸ੍ਰੀ ਭੈਣੀ ਸਾਹਿਬ ਅਤੇ ਚਚਾਲ ਕੋਠੀ (ਜੀਵਨ ਨਗਰ-ਸਿਰਸਾ) ਵਿੱਚ, ਦਿਨ ਰਾਤ ਲੋਹ ਲੰਗਰ ਤਪਣੇ, ਲੀੜਾ ਕੱਪੜਾ, ਦਵਾ ਦਾਰੂ, ਸਿਰ ਲੁਕਾਵਾ, ਨਵੀਂ ਭੋਇ ਵਿੱਚ ਖੇਤੀ ਕਿਰਸਾਣੀ ਦਾ ਜੁਗਾੜ ਕਰਨਾ, ਭੋਇੰ ਦੀ ਵੰਡ ਵੰਡਾਈ, ਪਿੰਡਾਂ ਨੂੰ ਆਬਾਦ ਕਰਨਾ, ਆਪ ਦਾ ਅਗਲਾ ਇੱਕ ਦਹਾਕਾ, ਇਹਨਾਂ ਵੱਡੇ ਕਾਰਜਾਂ ਵਿੱਚ ਬਤੀਤ ਹੋਇਆ। ਇਲਾਕਾ ਜੀਵਨ ਨਗਰ, ਸਤਿਗੁਰੂ ਪਰਤਾਪ ਸਿੰਘ ਜੀ ਦੇ ਸੁਪਨਿਆਂ ਦੀ ਧਰਤੀ ਵਿੱਚ, ਨਾਮਧਾਰੀ ਭਾਈਚਾਰੇ ਨੂੰ ਸੰਗਠਿਤ ਕਰਕੇ, ਇਸ ਨੂੰ ਪੂਰੇ ਸਮਾਜ ਵਿੱਚ ਮਾਣ ਮੱਤਾ ਸਥਾਨ ਦਿਵਾਉਣ ਲਈ, ਸਤਿਗੁਰੂ ਜਗਜੀਤ ਸਿੰਘ ਜੀ ਦੇ ਯਤਨ ਹਮੇਸ਼ਾਂ ਸਲਾਹੇ ਜਾਂਦੇ ਰਹਿਣਗੇ।

ਆਪ ਜੀ ਦੀ ਨਾਮਧਾਰੀ ਪੰਥ ਦੀ ਗੁਰਗੱਦੀ ਨਸ਼ੀਨੀ ਦਾ ਸਮਾਂ, ਕਾਫੀ ਸੰਕਟ ਭਰਪੂਰ ਸੀ। ਸਤਿਗੁਰੂ ਪਰਤਾਪ ਸਿੰਘ ਜੀ ਦੇ ਜੀਵਨ ਦੇ ਆਖਰੀ ਚਾਰ ਪੰਜ ਸਾਲ, ਉਹਨਾਂ ਕੌਮੀ ਅਤੇ ਸੂਬਾਈ ਆਗੂਆਂ, ਜਿਹਨਾਂ ਲਈ ਸਤਿਗੁਰੂ ਜੀ ਹਮੇਸ਼ਾਂ ਸੰਕਟ ਮੋਚਨ ਬਣਦੇ ਆਏ ਸਨ, ਦੀਆਂ ਵਫ਼ਾਦਾਰੀਆਂ ਬਦਲਣ ਦਾ ਸਮਾਂ ਸਿੱਧ ਹੋਇਆ। ਬਹਿਰੂਨੀ ਸ਼ਹਿ ਕਾਰਨ, ਅੰਦਰੂਨੀ ਵਿਵਾਦ ਵੀ ਤਿੱਖੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ, ਪਿਤਾ ਸਤਿਗੁਰੂ ਜੀ ਦੀ ਸਿੱਖਿਆ ਅਨੁਰੂਪ ਚੱਲਦਿਆਂ, ਹੌਲੇ ਹੌਲੇ ਨਾਮਧਾਰੀ ਭਾਈਚਾਰੇ ਨੂੰ ਇੱਕਜੁੱਟਤਾ ਦੇ ਸੂਤਰ ਵਿੱਚ ਪਿਰੋ ਲਿਆ। ਕੌਮਾਂਤਰੀ ਤੌਰ ਤੇ ਇਹ ਸਮਾਂ ਠੰਢੀ ਜੰਗ ਦਾ ਸਮਾਂ ਸੀ। ਅਮਰੀਕਨ ਸਾਮਰਾਜ ਦੂਜੇ ਵਿਸ਼ਵ ਯੁੱਧ ਦੀ ਸਮਾਪਤੀ ਬਾਅਦ, ਸਮਾਜਵਾਦੀ ਕੈਂਪ ਦੇ ਵਿੱਚ ਨਵੇਂ ਆਜ਼ਾਦ ਦੇਸ਼ਾਂ ਦੇ ਸ਼ਾਮਿਲ ਹੋਣ ਸਦਕਾ, ਬੌਖਲਾਹਟ ਵਿੱਚ ਸੀ। ਉਸਨੇ ਹਥਿਆਰਾਂ ਦੀ ਦੌੜ ਤੇਜ਼ ਕਰਕੇ, ਸੋਵੀਅਤ ਸੰਘ ਅਤੇ ਹੋਰ ਵਿਕਾਸਸ਼ੀਲ ਦੇਸ਼ਾਂ ਦਾ ਜੋ ਪੈਸਾ ਮਨੁੱਖੀ ਵਿਕਾਸ ਦਾ ਮਾਹੌਲ ਸਿਰਜਣ ਤੇ ਲੱਗਣਾ ਸੀ ਉਹ ਹਥਿਆਰਾਂ ਦੀ ਖਰੀਦ ਫਰੋਖਤ ਅਤੇ ਨਵੇਂ ਹਥਿਆਰਾਂ ਦੇ ਨਿਰਮਾਣ ਤੇ ਲੁਆ ਰਿਹਾ ਸੀ। ਇਸ ਸਮੇਂ ਸਤਿਗੁਰੂ ਜੀ ਨੇ ਦੁਨੀਆਂ ਭਰ ਦੇ ਅਮਨ ਸੰਗਰਾਮੀਆਂ ਨਾਲ ਇੱਕਜੁੱਟਤਾ ਪ੍ਰਗਟ ਕਰਦਿਆਂ, ਸੰਸਾਰ ਅਮਨ ਲਈ, ਇਤਿਹਾਸਿਕ ਯੋਗਦਾਨ ਪਾਇਆ। ਅਨੇਕ ਅਮਨ ਸੰਮੇਲਨ ਕਰਵਾਏ। ਹੇਲਸਿੰਕੀ ਦੀ ਵਿਸ਼ਵ ਅਮਨ ਕੌਂਸਲ ਦੀ ਇੱਕ ਮੀਟਿੰਗ ਸਮੇਂ, ਆਪ ਦੇ ਨੁਮਾਇੰਦੇ

***ਇੱਕ ਵੇਰ ਬਾਗ ਵਾਲੀ ਕੋਠੀ, ਸ੍ਰੀ ਭੈਣੀ ਸਾਹਿਬ ਵਿੱਚ, ਹਜ਼ੂਰੀ ਵਿੱਚ ਬੈਠਿਆਂ ਮੈਂ ਇੱਕ ਪ੍ਰਸਿੱਧ ਧਾਰਮਿਕ ਹਸਤੀ ਦੇ ਗੁਰੂ ਅੰਸ਼ ਹੋਣ ਬਾਰੇ ਜ਼ਿਕਰ ਕੀਤਾ। ਸਤਿਗੁਰੂ ਜੀ ਨੇ ਕਿਹਾ, "ਸੁਵਰਨ! ਗੁਰੂ -ਅੰਸ਼ ਤਾਂ ਮੈਂ ਤੈਨੂੰ ਸਿਗਰਟਾਂ ਪੀਂਦੀ ਵੀ ਵਿਖਾ ਸਕਦਾ ਹਾਂ। ਗੁਰੂ-ਅੰਸ਼ ਹੋਣਾ ਮਹੱਤਵਪੂਰਨ ਨਹੀਂ, ਗੁਰੂ-ਅਨੁਸਾਰੀ ਹੋਣਾ ਵੱਡੀ ਗੱਲ ਹੈ। ਇਸ ਚੋਣ ਵਿੱਚ ਵੀ ਗੁਰੂ-ਅੰਸ਼ ਹੋਣ ਦਾ ਦੰਭ ਭਰਨ ਵਾਲਿਆਂ ਨਾਲੋਂ, ਗੁਰੂ-ਅਨੁਸਾਰੀ ਹੋਣ ਵਾਲਿਆਂ ਨੂੰ ਮਾਣ ਬਖਸ਼ਿਆ ਗਿਆ।***

ਵਜੋਂ, ਛੋਟੇ ਭਰਾਤਾ, ਮਹਾਰਾਜ ਬੀਰ ਸਿੰਘ ਸ਼ਾਮਿਲ ਹੋਏ ਸਨ। ਵੀਅਤਨਾਮ, ਚਿੱਲੀ, ਕਿਊਬਾ ਆਦਿ ਵਿੱਚ ਸਾਮਰਾਜੀ ਦਖਲ ਦਾ ਆਪ ਹਮੇਸ਼ਾਂ ਵਿਰੋਧ ਕਰਦੇ ਰਹੇ। ਦੱਖਣੀ ਅਫਰੀਕਾ ਵਿੱਚ ਗੋਰੀ ਸਰਕਾਰ ਦੀ ਰੰਗਭੇਦ ਵਾਦੀ ਨੀਤੀ ਦਾ ਵਿਰੋਧ ਕਰਨ ਵਾਲੇ ਸੂਰਮਿਆਂ ਨੂੰ ਵੀ ਆਪ ਹਮੇਸ਼ਾਂ ਨੈਤਿਕ ਸਮਰਥਨ ਦਿੰਦੇ ਰਹੇ।

ਪੰਜਾਬੀ ਸੂਬਾ ਅੰਦੋਲਨ ਉਸ ਸਮੇਂ ਆਪਣੇ ਸਿਖਰ ਤੇ ਸੀ ਜਦੋਂ ਕੁ ਜਿਹੇ ਆਪ ਨਾਮਧਾਰੀ ਸੰਗਤ ਦੇ ਰਹਿਨੁਮਾ ਬਣੇ। ਇਸ ਅੰਦੋਲਨ ਦੇ ਫਲਸਰੂਪ ਪੰਜਾਬ ਦੇ ਹਿੰਦੂ ਸਿੱਖਾਂ ਵਿੱਚ ਪੈਣ ਵਾਲੇ ਕਿਸੇ ਵੀ ਪਾੜੇ ਦੇ ਮਾੜੇ ਅਸਰ ਤੋਂ, ਦੋਹਾਂ ਧਿਰਾਂ ਨੂੰ ਖ਼ਬਰਦਾਰ ਕਰਨ ਲਈ, ਆਪ ਹਮੇਸ਼ਾਂ ਯਤਨਸ਼ੀਲ ਰਹਿੰਦੇ ਸਨ। ਸਤਿਗੁਰੂ ਪਰਤਾਪ ਸਿੰਘ ਜੀ ਵੀ ਆਪਣੇ ਸਮੇਂ ਵਿੱਚ ਹਿੰਦੂ ਸਿੱਖ ਏਕਤਾ ਦੇ ਵੱਡੇ ਥੰਮ੍ਹ ਗਿਣੇ ਜਾਂਦੇ ਸਨ। ਪ੍ਰਸਿੱਧ ਚਿੰਤਕ ਸ੍ਰੀ ਅਮਰ ਭਾਰਤੀ ਹੋਰਾਂ ਦੀ ਸੰਪਾਦਕੀ ਹੇਠ, ਦਿੱਲੀ ਤੋਂ ਰੋਜ਼ਾਨਾ ਛੱਪਣ ਵਾਲੇ, ਨਵਾਂ ਹਿੰਦੁਸਤਾਨ ਦੇ ਲੇਖਾਂ ਨੇ ਵੀ ਪੰਜਾਬੀ ਸੂਬਾ ਅੰਦੋਲਨ ਨੂੰ ਜਮਹੂਰੀ ਅਤੇ ਧਰਮ ਨਿਰਪੱਖ ਦਿਸ਼ਾ ਦੇਣ ਦਾ ਸੁਚੇਤ ਯਤਨ ਕੀਤਾ ਸੀ। ਜੇ ਇਹਨਾਂ ਸੁਝਾਵਾਂ ਨੂੰ ਪਰਵਾਨ ਕਰ ਲਿਆ ਜਾਂਦਾ ਤਾਂ ਸ਼ਾਇਦ ਨਵੇਂ ਪੰਜਾਬ ਦੀ ਰੂਪ ਰੇਖਾ ਵੱਖਰੀ ਹੁੰਦੀ। ਵੈਸਾਖੀ 1978 ਤੋਂ ਬਾਅਦ ਅਗਲੇ ਡੇਢ ਦਹਾਕੇ ਦੇ ਸਮੇਂ ਵਿੱਚ, ਪੰਜਾਬ ਫਿਰ ਬਲਦੀ ਦੇ ਬੁੱਥੇ ਆਇਆ ਰਿਹਾ। ਪੰਜਾਬ ਅਤੇ ਆਸਪਾਸ ਦੇ ਲੋਕ ਚੱਕੀ ਦੇ ਦੋ ਪੁੜਾਂ ਵਿੱਚ ਪਿਸ ਰਹੇ ਸਨ। ਇਸ ਸਮੇਂ ਕਾ. ਜਗਜੀਤ ਸਿੰਘ ਅਨੰਦ ਹੋਰਾਂ ਦੀਆਂ ਰੋਜ਼ਾਨਾ ਨਵਾਂ ਜ਼ਮਾਨਾ, ਜਲੰਧਰ ਵਿੱਚ ਸੰਪਾਦਕੀ ਟਿੱਪਣੀਆਂ, ਕਾ. ਸਤਪਾਲ ਡਾਂਗ ਅਤੇ ਹੋਰ ਖੱਬੇ ਪੱਖੀ ਚਿੰਤਕਾਂ ਦੇ ਨਵਾਂ ਜ਼ਮਾਨਾ ਵਿੱਚ ਛਪਦੇ ਲੇਖ, ਪੰਜਾਬ ਵਿੱਚ ਬਲਦੀ ਅੱਗ ਤੇ ਪਾਣੀ ਦੇ ਛਿੱਟੇ ਮਾਰਨ ਜਿਹੇ ਸਨ। ਇਸ ਲਈ ਸਤਿਗੁਰੂ ਜੀ, ਆਪਣੀ ਸੰਗਤ ਨੂੰ ਇਹ ਹੁਕਮ ਕਰਿਆ ਕਰਦੇ ਸਨ ਕਿ ਪੰਜਾਬ ਮਸਲੇ ਨੂੰ ਸੰਜੀਦਗੀ ਨਾਲ ਸਮਝਣ ਅਤੇ ਇਸ ਪ੍ਰਤੀ ਸੰਤੁਲਿਤ ਪਹੁੰਚ ਅਖਤਿਆਰ ਕਰਨ ਲਈ, ਅਖਬਾਰ ਨਵਾਂ ਜ਼ਮਾਨਾ ਹੀ ਪੜ੍ਹਨਾ ਚਾਹੀਦਾ ਹੈ। ਇਸ ਸੰਕਟ ਦੇ ਸਮਾਧਾਨ ਲਈ ਹੋਣ ਵਾਲੇ ਸਮਾਗਮੋਂਸੈਮੀਨਾਰਾਂ ਵਿੱਚ, ਸਤਿਗੁਰੂ ਜੀ ਜਾਂ ਉਹਨਾਂ ਦੇ ਪ੍ਰਤੀਨਿਧੀ ਸ਼ਿਰਕਤ ਕਰਿਆ ਕਰਦੇ ਸਨ। ਦਿੱਲੀ, ਕਾਨਪੁਰ ਆਦਿ ਸ਼ਹਿਰਾਂ ਵਿੱਚ ਹੋਈ ਸਿੱਖ ਵਿਰੋਧੀ ਹਿੰਸਾ ਦੇ ਸ਼ਿਕਾਰ ਅਤੇ ਪੰਜਾਬ ਦੇ ਸਰਹੱਦੀ ਇਲਾਕਿਆਂ ਵਿਚਲੇ ਅਨੇਕ ਅੱਤਵਾਦ ਪ੍ਰਭਾਵਿਤ ਪਰਿਵਾਰਾਂ ਦੀ, ਆਪ ਨੇ ਉਸ ਸਮੇਂ ਬਾਂਹ ਫੜੀ। ਉਹਨਾਂ ਦੀ ਰਿਹਾਇਸ਼ ਅਤੇ ਕੰਮ ਧੰਧਿਆਂ ਦਾ ਪ੍ਰਬੰਧ ਕਰਵਾਇਆ।

ਆਪ ਨੇ ਖੇਡਾਂ ਦੇ ਖੇਤਰ ਵਿੱਚ ਵਿਸ਼ੇਸ਼ ਦਿਲਚਸਪੀ ਲਈ। ਸੰਨ 1977-78 ਤੋਂ ਨਾਮਧਾਰੀ ਹਾਕੀ ਦੀ ਨੀਂਹ ਰੱਖ ਕੇ, ਇਸ ਨੂੰ ਇਸ ਤਰ੍ਹਾਂ ਤਰਤੀਬ ਦਿੱਤੀ ਕਿ ਇਸਦੇ ਅਨੇਕ ਖਿਡਾਰੀ ਓਲੰਪੀਅਨ ਬਣੇ ਅਤੇ ਵਿਸ਼ਵ ਵਖਿਆਤ ਮੈਚਾਂ ਦੇ ਜੇਤੂ ਬਣੇ। ਨਾਮਧਾਰੀ ਹਾਕੀ ਦੇ ਦਰਜਨਾਂ ਖਿਡਾਰੀ ਆਪਣੀ ਖੇਡ ਦੇ ਸਿਰ ਤੇ ਜੀਵਨ ਵਿੱਚ ਉੱਚੇ ਮੁਰਾਤਬਿਆਂ ਤੇ ਪੁੱਜੇ ਹਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਣ ਗਾ ਰਹੇ ਹਨ। ਪੰਜਾਬ ਜਿਸ ਤਰ੍ਹਾਂ ਨਸ਼ਿਆਂ ਦੇ ਮਾਰੂ ਹੜ੍ਹ ਵਿੱਚ ਰੁੜ੍ਹਿਆ ਜਾ ਰਿਹਾ ਹੈ, ਸਤਿਗੁਰੂ ਜੀ ਦੀ ਸੋਚ ਸੀ ਕਿ ਗੱਭਰੂਆਂ ਵਿੱਚ ਖੇਡ ਰੁਚੀ ਵਿਕਸਿਤ ਕਰਕੇ ਹੀ ਉਹਨਾਂ ਨੂੰ ਇਸ ਪ੍ਰਕੋਪ ਤੋਂ ਬਚਾਇਆ ਜਾ ਸਕਦਾ ਹੈ। ਸੰਸਾਰ ਦੇ ਖੇਡ ਪਿੜਾਂ ਵਿੱਚ ਕੇਸਾਂ, ਕਛਹਿਰਿਆਂ ਵਾਲੇ ਖਿਡਾਰੀ ਉਤਾਰਨ 'ਚ ਸ਼ਰਫ਼ ਵੀ ਸਤਿਗੁਰੂ ਜੀ ਨੂੰ ਹੀ ਹਾਸਲ ਹੈ।

ਸਤਿਗੁਰੂ ਜੀ ਬਹੁਤ ਵੱਡੇ ਉਸਰੱਈਏ ਵੀ ਸਨ। ਇਲਾਕਾ ਜੀਵਨ ਨਗਰ ਵਿੱਚ ਮਸਤਾਨਗੜ੍ਹ ਦੀ ਉਸਾਰੀ, ਸ੍ਰੀ ਭੈਣੀ ਸਾਹਿਬ ਦਾ ਨਵ ਨਿਰਮਾਣ, ਅਨੇਕ ਵਿਦਿਅਕ ਅਤੇ ਸਿਹਤ ਸੰਭਾਲ ਲਈ ਵੱਡੇ ਅਦਾਰੇ ਕਾਇਮ ਕਰਨੇ, ਖੇਤੀ ਬਾੜੀ ਨੂੰ ਵਿਕਸਿਤ ਕਰਨਾ, ਬੰਗਲੌਰ ਜਹੀਆਂ ਦੂਰ ਦੁਰਾਡੀਆਂ ਥਾਂਵਾਂ ਤੇ ਨਾਮਧਾਰੀ ਸੀਡਜ਼ ਦੀ ਸਥਾਪਨਾ ਅਤੇ ਵਿਸਥਾਰ, ਪਸ਼ੂ ਧਨ ਦੀ ਸਾਂਭ ਸੰਭਾਲ ਵਿਸ਼ੇਸ਼ ਕਰਕੇ ਦੇਸੀ ਨਸਲਾਂ ਨੂੰ ਬਚਾ ਕੇ ਰੱਖਣਾ, ਆਪ ਦੀ ਵਿਕਾਸ ਮੁਖੀ ਸੋਚ ਦੇ ਹੀ ਪਰਿਣਾਮ ਸਨ। ਨਾਮਧਾਰੀ ਸਾਹਿਤ ਇਤਿਹਾਸ ਦੀ ਸੰਭਾਲ, ਗੁਰਮਤਿ ਅਤੇ ਭਾਰਤੀ ਸੰਗੀਤ ਨੂੰ ਹੋਰ ਵਿਕਸਿਤ ਕਰਨਾ, ਸੰਗੀਤਕਾਰਾਂ ਦੀ ਨਵੀਂ ਪੌਦ ਤਿਆਰ ਕਰਕੇ, ਦੇਸ਼ਾਂ ਵਿਦੇਸ਼ਾਂ ਵਿੱਚ ਉਹਨਾਂ ਨੂੰ ਫੈਲਾਉਣਾ, ਕੋਮਲ ਕਲਾਵਾਂ ਵਿੱਚ ਪਾਇਆ ਆਪ ਦਾ ਵੱਡਮੁੱਲਾ ਯੋਗਦਾਨ ਹੈ।

**(ਬਾਕੀ ਸਫਾ 49 'ਤੇ)**

–ਅਜੀਤ ਸਿੰਘ ਲਾਇਲ

# ਸਤਿਗੁਰੂ ਜਗਜੀਤ ਸਿੰਘ ਜੀ ਅਤੇ ਨਾਮਧਾਰੀ ਸਾਹਿਤ

ਨਾਮਧਾਰੀ ਸਾਧ-ਸੰਗਤ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੌਵਾਂ ਪ੍ਰਕਾਸ਼-ਵਰ੍ਹਾ ਮਨਾ ਰਹੀ ਹੈ।ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖ਼ਸ਼ੀਅਤ ਦਾ ਮੁਲਅੰਕਣ ਕਰਨਾ, ਨਾ ਲ਼ਫ਼ਜ਼ਾ ਦੇ ਘੇਰੇ ਵਿੱਚ ਆਉਂਦਾ ਹੈ ਅਤੇ ਨਾ ਹੀ ਕਿਸੇ ਇਕ ਲੇਖਿਕ ਦੇ ਬੱਸ ਦੀ ਹੀ ਗੱਲ ਹੈ।ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖ਼ਸ਼ੀਅਤ ਸਰਬੰਗੀ ਸ਼ਖ਼ਸ਼ੀਅਤ ਸੀ ਜਿਸ ਵਿੱਚ ਜਿੰਦਗੀ ਦੇ ਅਨੇਕਾਂ ਹੀ ਰੰਗ ਸਮੋਏ ਹੋਏ ਸਨ।ਉਹ ਮਹਾਂ-ਸਾਗਰਾਂ ਵਰਗੇ ਗਹਿਰੇ ਸਨ,ਗਗਨਾ ਜੇਡੇ ਉੱਚੇ, ਬਰਹਿਮੰਡ ਜਿੱਡੇ ਵਿਸ਼ਾਲ ਹਜੂਰ ਦੀ ਸੋਚ ਦਿਸ-ਹੱਦਿਆਂ ਤੱਕ ਫੈਲੀ ਹੋਈ ਸੀ।ਉਨ੍ਹਾਂ ਦੀ ਬੁੱਕਲ ਏਡੀ ਮੋਕਲੀ ਸੀ ਕਿ ਉਸ ਬੁੱਕਲ ਦੀ ਥਾਹ ਪਾ ਲੈਣਾ ਕਿਸੇ ਦੇ ਬੱਸ ਦੀ ਗੱਲ ਨਹੀਂ। ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿੰਦਗੀ ਦਾ ਕੋਈ ਵੀ ਪੱਖ ਅਛੂਤਾ ਨਹੀਂ ਸੀ ਰਹਿਣ ਦਿੱਤਾ।ਉਹ ਜਿਨ੍ਹਾਂ ਬੰਜਰ ਰਾਹਾਂ ਤੋਂ ਦੀ ਲੰਘੇ ਉਹ ਰਾਹ ਨਖ਼ਲਿਸਥਾਨ ਬਣ ਗਏ। ਜਿਸ ਸ਼ਖ਼ਸ਼ ਤੇ ਹਜੂਰ ਦੀ ਨਦਰ-ਏ ਇਨਾਇਤ ਹੋਈ ਉਹ ਸ਼ਖ਼ਸ਼ ਕੰਚਨ ਬਣ ਗਿਆ।

ਅੱਜ ਦੇ ਇਸ ਮਜਮੂਨ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ, ਮਾਂ-ਬੋਲੀ ਪੰਜਾਬੀ ਤੇ ਪੰਜਾਬੀ ਸਾਹਿਤ ਨੂੰ ਦੇਣ ਸਬੰਧੀ ਜ਼ਿਕਰ ਕਰਾਂਗੇ। ਪਹਿਲੋਂ ਤੇ ਇਹ ਸਮਝਣ ਦੀ ਲੋੜ ਹੈ ਕਿ ਸਾਹਿਤ ਹੈ ਕੀ ? ਜੇ ਸਾਹਿਤ ਦੇ ਲ਼ਫ਼ਜ਼ੀ ਅਰਥਾਂ ਨੂੰ ਵਿਚਾਰੀਏ ਤਾਂ ਇਸ ਦੇ ਮਾਹਨੇ ਬਣਦੇ ਹਨ ਉਹ ਲਿਖਤ ਜੋ ਸਭਨਾ ਦੇ ਹਿੱਤ ਦੀ ਲਿੱਖੀ ਗਈ ਹੋਵੇ,ਉਹ ਲਿਖਤ ਹੀ ਸਾਹਿਤ ਹੋਇਆ ਕਰਦੀ ਹੈ।ਦੂਸਰੇ ਲ਼ਫ਼ਜ਼ਾਂ ਵਿੱਚ ਉਹ ਲਿਖਤ ਜੋ ਸਤਿਯਮ,ਸ਼ਿਵਮ ਤੇ ਸੁੰਦਰਮ ਦੇ ਮਾਪ-ਦੰਡਾਂ ਤੇ ਪੂਰੀ ਉੱਤਰਦੀ ਹੋਵੇ।

**ਸਤਿਯਮ:** ਭਾਵ ਜਿਹੜੀ ਲਿਖਤ ਸੱਚ ਬਿਆਨ ਕਰਦੀ ਹੋਵੇ

**ਸ਼ਿਵਮ:** ਭਾਵ ਜੋ ਲਿਖਤ ਸਭਨਾ ਲਈ ਕਲਿਆਣਕਾਰੀ ਹੋਵੇ

**ਸੁੰਦਰਮ:** ਭਾਵ ਜੋ ਲਿਖਤ ਪੜ੍ਹਨ ਲਈ ਰੋਚਕ ਤੇ ਸਿਖਿਆ ਦਾਇਕ ਹੋਵੇ।

ਇਸ ਲਈ ਜੇਕਰ ਵੇਖਿਆ ਜਾਵੇ ਤਾਂ ਸਾਡਾ ਪਹਿਲਾ ਸਾਹਿਤ ਸਾਡੇ ਸਤਿਗੁਰੂ ਸਾਹਿਬਾਨ ਦੀ ਰਚੀ ਹੋਈ ਗੁਰਬਾਣੀ ਹੈ ਜੋ ਬਿਨਾ ਕਿਸੇ ਜਾਤ ਭੇਦ, ਵਰਨ ਭੇਦ ਦੇ ਸਾਰੀ ਮਨੁੱਖਤਾ ਲਈ ਕਲਿਆਣਕਾਰੀ ਹੈ।ਸਤਿਗੁਰੂ ਜਗਜੀਤ ਸਿੰਘ ਜੀ ਇਸ ਅਤਿ ਉੱਤਮ ਸਾਹਿਤਕ ਰਚਨਾ ਨਾਲ ਓਤ-ਪੋਤ ਸਨ।ਹਜ਼ੂਰ ਦੇ ਮੁਖਾਰਬਿੰਦ ਚੋਂ ਨਿਕਲਿਆ ਹਰ ਬਚਨ,ਗੁਰਬਾਣੀ ਦੇ ਅਨੇਕਾਂ ਪ੍ਰਮਾਣਾ ਨਾਲ ਜੜਿਤ ਹੋਇਆ ਕਰਦਾ ਸੀ। ਕਿਉਂਕਿ ਗੁਰੂਬਾਣੀ ਦੀ ਲਿਖਤ ਪੰਜਾਬੀ-ਲਿੱਪੀ ਜਾਂ ਗੁਰਮੁੱਖੀ ਵਿੱਚ ਹੈ ਇਸ ਲਈ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਨ-ਮਸਤਕ ਵਿੱਚ ਸਾਡੀ ਇਸ ਲਿੱਪੀ ਨਾਲ ਵੀ ਬਹੁਤ ਹੀ ਲਗਾਓ ਸੀ, ਪਰੇਮ ਸੀ,ਅਤੇ ਇਸ ਬੋਲੀ ਤੇ ਲਿੱਪੀ ਦੀ ਤਰੱਕੀ ਲਈ ਇਕ ਤਾਂਘ ਸੀ ਕਿ ਸਾਡੀ ਮਾਂ-ਬੋਲੀ ਪੰਜਾਬੀ,ਜਿਸ ਵਿੱਚ ਸਾਡੇ ਸਤਿਗੁਰੂਆਂ ਨੇ ਗੁਰਬਾਣੀ ਦੀ ਰਚਨਾ ਕਰਕੇ ਮਾਣ ਬਖ਼ਸ਼ਿਆ ਹੈ ਉਸ ਜੁਬਾਨ ਦੀ ਤਰੱਕੀ ਹੋਵੇ।ਇਸ ਦੇ ਪਿੱਛੇ ਸਤਿਗੁਰੂ ਰਾਮ ਸਿੰਘ ਜੀ ਦੇ ਉਹ ਹੁਕਮਨਾਮੇ ਵੀ ਇਕ ਪ੍ਰੇਰਨਾ ਸੀ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਜਲਾਵਤਨੀ ਦੌਰਾਨ ਸੰਗਤਾਂ ਦੀ ਰਹਿਨੁਮਾਈ ਲਈ ਸਮੇਂ ਸਮੇਂ ਭੇਜੇ।ਅਜੋਕੇ ਪੰਜਾਬੀ ਸਾਹਿਤ ਵਿੱਚ ਪੰਡਿਤ ਸਰਧਾ ਰਾਮ ਫਿਲੌਰੀ ਦੀ ਪੁਸਤਕ "ਪੰਜਾਬੀ ਬਾਤ ਚੀਤ" ਜੋ ਅੰਗਰਜ਼ ਮਿਸ਼ਨਰੀਆਂ ਵਲੋਂ ਅੰਗਰੇਜ਼ੀ ਹਾਕਮਾ ਦੇ ਲਾਭ ਹਿੱਤ ਛਾਪੀ ਗਈ ਸੀ ਨੂੰ ਅਜੋਕੇ ਪੰਜਾਬੀ ਸਾਹਿਤ ਦੀ ਪ੍ਰਵੇਸ਼ਕਾ ਕਿਹਾ ਜਾਂਦਾ ਹੈ।ਪਰ ਸਤਿਗੁਰੂ ਰਾਮ ਸਿੰਘ ਜੀ ਦੇ ਭੇਜੇ ਹੋਏ ਹੁਕਮਨਾਮਿਆਂ ਨੂੰ ਸਾਹਿਤ ਦੀ ਕਸਵੱਟੀ ਤੇ ਪਰਖਦਿਆਂ ਸਰਬੱਤ ਦੇ ਭਲੇ ਲਈ ਰਚੇ ਹੋਏ ਮੰਨਿਆਂ ਜਾ ਸਕਦਾ ਹੈ।ਇਨ੍ਹਾਂ ਹੁਕਮਨਾਮਿਆਂ ਵਿੱਚ ਹੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਨਾਮਧਾਰੀਆਂ ਨੂੰ ਕੀਤਾ ਹੁਕਮ ਕਿ "ਲਟਕੇ ਲਟਕੀਆਂ ਨੂੰ ਗੁਰਮੁਖੀ ਦੇ ਅੱਖਰ ਪੜਾਇ ਦੇਣਾ ਹੋਸ਼ ਸੰਭਾਲਦਿਆ ਹੀ" ਇਹ ਵੀ ਪੰਜਾਬੀ ਜੁਬਾਨ ਪ੍ਰਤੀ ਇਕ ਅਜਿਹਾ ਹੁਕਮ ਸੀ ਜੋ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਨ ਮਸਤਕ ਅੰਦਰ ਵੱਸਿਆ ਹੋਇਆ ਸੀ।ਇਸ ਪਿੱਛੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਉਹ ਪ੍ਰੇਰਨਾ ਵੀ ਕੰਮ ਕਰ ਰਹੀ ਸੀ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਾਲ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਤਖਤੀ ਤੇ ਆਪਣੇ ਹੱਥੀਂ ਪੰਜਾਬੀ ਪੈਂਤੀ ਦੇ ਪੂਰਨੇ ਪਾ, ਮੌਂਬੋਲੀ ਪੰਜਾਬੀ ਦੀ ਪਹਿਲੀ ਸੰਥਾ ਦਿੱਤੀ ਸੀ।

1920 ਈਸਵੀ ਵਿੱਚ ਗੁਰਮੁੱਖੀ-ਲਿੱਪੀ ਵਿੱਚ ਸਪਤਾਹਿਕ ਸਤਿਯੁਗ ਅਖ਼ਬਾਰ ਸ਼ੁਰੂ ਕਰਨਾ ਅਤੇ ਫਿਰ ਸਲਾਨਾ ਬਸੰਤ ਅੰਕਾਂ ਦੀ ਪ੍ਰੰਪਰਾ ਅਤੇ ਉਹਨਾਂ ਅੰਕਾਂ ਵਿਚ ਵਕਤੀ ਪੰਜਾਬੀ ਸਾਹਿਤ ਦੇ ਮਸ਼ਹੂਰ ਕਲਮਕਾਰਾਂ ਦੀਆਂ ਰਚਨਾਵਾਂ ਦਾ ਛਪਣਾ ਪੰਜਾਬੀ ਮਾਂ ਬੋਲੀ ਦੀ ਤਰੱਕੀ ਅਤੇ ਪੰਜਾਬੀ ਸਾਹਿਤ ਦੇ ਭੰਡਾਰ ਨੂੰ ਅਮੀਰ ਕਰਨ ਦੇ ਉਪਰਾਲੇ ਹੀ ਤਾਂ ਸਨ।ਭਾਵੇ ਇਸ ਅਖ਼ਬਾਰ ਵਿੱਚ ਦੇਸ਼-ਪ੍ਰੇਮ ਅਤੇ ਅਜ਼ਾਦੀ ਦੀਆਂ ਭਾਵਨਾਵਾਂ ਨੂੰ ਪ੍ਰਵਜਲਤ ਕਰਨ ਲਈ ਅਤੇ ਲੋਕਾਂ ਨੂੰ ਅੰਗਰੇਜੀ ਹਕੂਮਤ ਦੇ ਵਿਰੁਧ ਅਤੇ ਅਜਾਦੀ ਪ੍ਰਤੀ ਜਾਗਰੂਕ ਕਰਨ ਕਰਕੇ ਅੰਗਰੇਜ਼ੀ ਹਕੂਮਤ ਵਲੋਂ ਇਸ ਪੇਪਰ ਨੂੰ ਜਬਤ ਕਰ ਲਿਆ ਗਿਆ ਅਤੇ ਛਪਣ ਤੇ ਰੋਕ ਲਗਾ ਦਿੱਤੀ ਗਈ ਸੀ ਪਰ ਫਿਰ ਵੀ ਰੂਪੋਸ਼ ਹਾਲਤ ਵਿੱਚ ਇਹ ਪਰਚਾ ਦੋ ਸਾਲ ਤੱਕ ਕੂਕਾ ਨਾਮ ਹੇਠ ਛਪਦਾ ਰਿਹਾ ਸੀ।



ਲੇਖਕ

ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਫਿਰ ਸਤਿਗੁਰੂ ਜਗਜੀਤ ਸਿੰਘ ਜੀ ਪਰੋੜ ਪੰਜਾਬੀ ਲੇਖਿਕਾਂ ਦੀਆਂ ਰਚਨਾਵਾਂ ਵਰਗੀ ਪੁਖਤਗੀ, ਨਾਮਧਾਰੀ ਲੇਖਿਕਾਂ ਵਿਚ ਵੀ ਵੇਖਣੀ ਚਹੁੰਦੇ ਸਨ, ਤੇ ਇਹ ਸਤਿਗੁਰੂ ਜੀ ਦੀ ਪ੍ਰੇਰਨਾ ਅਤੇ ਥਾਪੜਾ ਹੀ ਸੀ ਕਿ ਨਾਮਧਾਰੀ ਸਮਾਜ ਵਿਚ ਸੰਤ ਨਿਧਾਨ ਸਿੰਘ ਜੀ ਆਲਮ,ਸੰਤ ਇੰਦਰ ਸਿੰਘ ਜੀ ਚੱਕਰਵਰਤੀ ਸਥਾਪਿਤ ਲੇਖਿਕ ਸਿੱਧ ਹੋਏ ਅਤੇ ਬਾਬਾ ਚੰਦਾ ਸਿੰਘ,ਬਾਬਾ ਨਿਹਾਲ ਸਿੰਘ ਤੇ ਬਾਬਾ ਕਾਹਲਾ ਸਿੰਘ ਨੰਗਲਾਂ ਵਾਲੇ ਜਿਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਵਿਚ ਬੜੇ ਉੱਚ-ਪਾਏ ਦੇ "ਬਾਰਾਂ-ਮਾਹਾਂ" ਰਚ ਕੇ ਨਾਮਧਾਰੀ ਸਾਹਿਤ ਵਿੱਚ ਵੱਡਾ ਯੋਗਦਾਨ ਪਾਇਆ ਸੰਤ ਸੰਤੋਖ ਸਿੰਘ ਬਾਹੋਵਾਲ ਦੀ ਰਚਨਾ ਸਤਿਗੁਰੂ ਬਿਲਾਸ ਨਾਮਧਾਰੀ ਸਾਹਿਤ ਦਾ ਇਕ ਵੱਡਾ ਅਧਿਆਏ ਬਣਿਆਂ।ਸੰਤ ਤਰਨ ਸਿੰਘ ਜੀ ਵਹਿਮੀ ਵਲੋਂ ਰਚਿਆ ਜੱਸ ਜੀਵਨ ਜਿੱਥੇ ਨਾਮਧਾਰੀ ਇਤਿਹਾਸ ਦੀਆਂ ਹਰ ਤਰ੍ਹਾਂ ਦੀਆਂ ਘਟਨਾਵਾਂ ਦਾ ਸੰਗ੍ਰਹਿ ਹੈ ਉੱਥੇ ਉੱਚ ਪਾਏ ਦੀ ਸਾਹਿਤਕ ਰਚਨਾ ਅਤੇ ਪੁਰਾਤਨ ਸ਼ੈਲੀ ਦੀ ਇਕ ਵੰਨਗੀ ਵੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ, ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਅਤੇ ਸੰਤ ਸੰਤੋਖ ਸਿੰਘ ਬਾਹੋਵਾਲ ਦੀ ਰਚਨਾ "ਸਤਿਗੁਰੂ ਬਿਲਾਸ" ਦੀਆਂ ਹਸਤ-ਲਿਖਤਾ ਦਾ ਪਾਠ ਅਕਸਰ ਸੰਗਤਾਂ ਸਲਾਨਾ ਮੇਲਿਆਂ ਵਿਚ ਸਰਵਣ ਕਰਿਆ ਕਰਦੀਆਂ ਸਨ।ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਹਸਤ-ਲਿਖਤਾਂ ਨੂੰ ਉਚੇਚਿਆਂ ਯਤਨ ਕਰ ਕੇ ਸੁਹਣੇ ਰੂਪ ਸਰੂਪ ਵਿੱਚ ਛਪਵਾਇਆ ਤੇ ਅੱਜ ਇਹ ਪੁਸਤਕਾਂ ਵਿਦਵਾਨਾ ਅਤੇ ਹਰ ਨਾਮਧਾਰੀ ਦੀ ਲਾਇਬ੍ਰੇਰੀ

ਦਾ ਸ਼ੰਗਾਰ ਹਨ,ਪੜ੍ਹਨ ਦਾ ਸ਼ੌਕ ਰੱਖਣ ਵਾਲੇ ਇਹਨਾਂ ਪੁਸਤਕ ਨੂੰ ਪੜ੍ਹਦੇ ਹਨ ਤੇ ਉਹਨਾਂ ਵਿਦਵਾਨਾਂ ਦੀ ਮੇਹਨਿਤ ਨੂੰ ਸਿਰ ਝੁਕਾਉਂਦੇ ਹਨ।

ਸੰਤ ਤਰਨ ਸਿੰਘ ਵਹਿਮੀ ਜੀ ਦੀ ਲਿਖਤ "ਜੱਸ-ਜੀਵਨ" ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਸ਼ੇਸ਼ ਉੱਦਮਾ ਸਦਕਾ ਵਹਿਮੀ ਜੀ ਦੇ ਸਪੁੱਤਰ ਸ੍ਰ. ਸਾਧੂ ਸਿੰਘ ਕਿਸਾਨ ਹੁਰਾਂ ਬੜੀ ਨੱਠ-ਭੱਜ ਕਰਕੇ ਪੁਸਤਕ ਰੂਪ ਵਿੱਚ ਛੇ ਭਾਗਾਂ ਵਿੱਚ ਛਪਵਾਇਆ।ਜੋ ਨਾਮਧਾਰੀ ਸਾਹਿਤਕ ਤੋਸ਼ੇ ਖਾਨੇ ਦੀ ਇਕ ਵਿਸ਼ੇਸ਼ ਭੇਂਟ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼ ਜੋ ਬਹੁਤੇ ਕਰਕੇ ਬੈਂਕੌਕ ਨਿਵਾਸੀ ਸ੍ਰ.ਇਕਬਾਲ ਸਿੰਘ ਮਨਚੰਦਾ ਜੀ ਨੇ ਰਿਕਾਰਡ ਕੀਤੇ ਸਨ, ਸਤਿਗੁਰੂ ਜਗਜੀਤ ਸਿੰਘ ਜੀ ਦੀ ਬੜੀ ਇੱਛਾ ਸੀ ਕਿ ਇਹ ਪਵਿੱਤਰ ਉਪਦੇਸ਼ ਜੋ ਨਾਮਧਾਰੀ ਸਾਹਿਤ ਦਾ ਇਕ ਦੁਰਲੱਭ ਸਰਮਾਇਆ ਤੇ ਹੈ ਹੀ, ਇਤਿਹਾਸਕ ਘਟਨਾਵਾਂ ਦੇ ਉਲੇਖਾਂ ਨਾਲ ਵੀ ਭਰਪੂਰ ਹੈ, ਲਿਖਤੀ ਰੂਪ ਵਿੱਚ ਵੀ ਸੰਭਾਲਿਆ ਜਾ ਸਕੇ।ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਕਿਰਪਾ ਕਰਕੇ ਇਹਨਾਂ ਟੇਪ-ਉਪਦੇਸ਼ਾਂ ਨੂੰ, ਮੰਡੀ ਵਿਖੇ ਆਪ ਆਪਣੇ ਹਸਤ-ਕੰਵਲਾਂ ਨਾਲ ਪੈੱਨ ਫੜ ਕੇ ਪੇਪਰ ਤੇ ਕੇ ਲਿਖਣਾ ਸ਼ੁਰੂ ਕੀਤਾ।ਅਤੇ ਸਤਿਗੁਰੂ ਜੀ ਦੇ ਹੁਕਮ ਤੇ ਪ੍ਰੇਰਨਾ ਨਾਲ ਬੀਬੀ ਬਿਅੰਤ ਕੌਰ ਅਤੇ ਸ੍ਰ.ਸੰਤਾ ਸਿੰਘ (ਦਿੱਲੀ) ਹੁਰਾਂ ਨੇ ਇਹਨਾਂ ਟੇਪ-ਉਪਦੇਸ਼ਾਂ ਨੂੰ ਲਿਖਤੀ ਰੂਪ ਵਿੱਚ ਲਿਆਂਦਾ ਤੇ ਇਹ ਉਪਦੇਸ਼ "ਲਾਲ ਇਹ ਰਤਨ" ਦੇ ਨਾਮ ਹੇਠ ਪੰਜ ਭਾਗਾਂ ਵਿੱਚ ਨਾਮਧਾਰੀ ਸਾਹਿਤਕ ਸਮੱਗਰੀ ਦੀ ਸੋਭਾ ਵਧਾਉਂਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰੇਰਨਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਥਾਪੜੇ ਨਾਲ ਸੰਤ ਮੰਗਲ ਸਿੰਘ ਜੀ ਲਾਇਲਪੁਰੀ ਨੇ ਭਾਰਤ ਦੀ ਰਾਜਧਾਨੀ ਦਿੱਲੀ ਤੋਂ ਨਵਾਂ-ਹਿੰਦੋਸਤਾਨ ਪਰਚਾ ਸਪਤਾਹਿਕ ਰੂਪ ਵਿੱਚ ਨਵੰਬਰ 1956 ਵਿੱਚ ਸ਼ੁਰੂ ਕੀਤਾ ਉਹ 1960 ਈਸਵੀ ਵਿੱਚ ਰੋਜ਼ਾਨਾ ਹੋ ਗਿਆ ਪਰ 1967 ਵਿਚ ਇਹ ਪਰਚਾ ਕੁਝ ਕਾਰਨਾ ਕਰਕੇ ਬੰਦ ਹੋ ਗਿਆ।ਲਾਇਲਪੁਰੀ ਜੀ ਦੇ ਸੁਯੋਗ ਸਪੁੱਤਰ ਸ੍ਰ. ਸਰਬ ਸ਼ਕਤੀਮਾਨ ਸਿੰਘ ਹੁਰਾਂ ਵਲੋਂ ਇਹੀ ਪਰਚਾ ਚਿਰਾਂ ਬਾਅਦ 'ਵਰਤਮਾਨ ਹਿੰਦੁਸਤਾਨ' ਦੇ ਨਾਮ ਹੇਠ ਸਪਤਾਹਿਕ ਪਰਚੇ ਦੇ ਰੂਪ ਵਿੱਚ ਸ਼ੁਰੂ ਕੀਤਾ ਗਿਆ ਜੋ 2004 ਈਸਵੀ ਵਿੱਚ ਮਾਸਿਕ ਪੱਤਰ ਦੇ ਰੂਪ ਵਿੱਚ ਚਲਦਾ ਆ ਰਿਹਾ ਹੈ ਅਤੇ ਸਾਹਿਤਕ ਖੇਤਰ ਵਿੱਚ ਆਪਣੀ ਵਿਸ਼ੇਸ਼ ਥਾਂ ਰੱਖਦਾ ਹੈ ਅਤੇ ਪੜ੍ਹਨ ਦੀ ਮੱਸ ਰੱਖਣ ਵਾਲੇ ਪਾਠਕਾਂ ਦਾ ਮਨਪਸੰਦ ਪਰਚਾ ਹੈ। ਸਰਬ ਸ਼ਕਤੀਮਾਨ ਦੇ ਵੱਡੇ ਵੀਰ ਐਸ.ਐਸ. ਮਨਧੀਰ ਜੀ ਪਹਿਲਾਂ 'ਨਵਾਂ ਹਿੰਦੁਸਤਾਨ' ਅਖ਼ਬਾਰ ਦੇ ਸੰਪਾਦਕੀ ਲੇਖ ਲਿਖਦੇ ਰਹੇ ਉਪਰੰਤ 'ਵਰਮਮਾਨ ਹਿੰਦੁਸਤਾਨ' ਵਿਚ 'ਰਾਜਨੀਤਕ ਡਾਇਰੀ' ਲਿਖਕੇ ਸੰਪਾਦਕੀ ਸਹਿਯੋਗ ਦੇਂਦੇ ਰਹੇ।

ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਨਾਮਧਾਰੀ ਨੌਜਵਾਨਾ ਨੂੰ ਅਗਵਾਈ ਦੇਣ ਲਈ 1965 ਈਸਵੀ ਵਿੱਚ ਨਾਮਧਾਰੀ ਵਿਦਿਅਕ ਜਥਾ ਸੰਗਠਤ ਕੀਤਾ ਗਿਆ।ਇਹਨਾਂ ਵਿਦਿਅਕ ਸੰਮੇਲਨਾ ਵਿੱਚ ਹੋਰ ਗਤੀਵਿਧੀਆਂ ਦੇ ਨਾਲ ਨਾਲ ਸਤਿਗੁਰੂ ਜੀ ਨੇ ਨਾਮਧਾਰੀ ਨੌਜਵਾਨਾ ਚੋਂ ਉੱਭਰ ਰਹੇ ਲੇਖਕਾਂ ਤੇ ਬੁਲਾਰਿਆਂ ਨੂੰ ਉਤਸ਼ਾਹ ਦੇ ਕੇ ਅਤੇ ਪ੍ਰੇਰਨਾ ਦੇ ਕੇ ਉਹਨਾਂ ਨੌਜਵਾਨਾ ਦੀ ਰਹਿਨੁਮਾਈ ਕਰਕੇ ਸਟੇਜ਼ ਤੇ ਸੁਹਣਾ ਬੋਲਣ ਤੇ ਚੰਗਾ ਲਿਖਣ ਦੇ ਰਾਹੇ ਪਾਇਆ।ਸਤਿਗੁਰੂ ਜੀ ਦੀ ਪ੍ਰੇਰਨਾ ਨਾਲ ਸ੍ਰ.ਜਗਦੀਸ਼ ਸਿੰਘ ਨੇ 1975 ਈ: ਵਿੱਚ ਜਲੰਧਰ ਸ਼ਹਿਰ ਤੋਂ ਵਰਿਆਮ ਨਾਮ ਦਾ ਮਾਸਿਕ ਪਰਚਾ ਸ਼ੁਰੂ ਕੀਤਾ। ਏਸ ਮਾਸਿਕ ਪਰਚੇ ਦੀ ਮਕਬੂਲੀਅਤ ਹੀ ਐਸੀ ਹੋਈ ਕਿ ਸ੍ਰ. ਜਗਦੀਸ਼ ਸਿੰਘ ਹੁਰਾਂ ਦੇ ਨਾਮ ਨਾਲ ਹੀ ਵਰਿਆਮ ਸ਼ਬਦ ਜੁੜ ਗਿਆ। ਅੱਜ ਸ੍ਰ. ਜਗਦੀਸ਼ ਸਿੰਘ ਵਰਿਆਮ ਨਾਮ ਸਾਰੇ ਨਾਮਧਾਰੀਆਂ ਅਤੇ ਪੰਜਾਬੀ ਸਾਹਿਤ ਜਗਤ ਦੀਆਂ ਸ਼ਖ਼ਸ਼ੀਅਤਾਂ ਦੇ ਮਨਾ ਵਿੱਚ ਵੱਸਿਆਂ ਹੋਇਆ ਹੈ।ਵਰਿਆਮ ਜੀ ਜਲੰਧਰ ਦੀ ਪੰਜਾਬੀ ਲੇਖਿਕ ਸਭਾ ਦੇ ਪ੍ਰਧਾਨ ਵੀ ਰਹੇ ਅਤੇ ਸਾਹਿਤਕ ਅਦਾਰਿਆਂ ਵਿੱਚ ਵਿਚਰਦਿਆਂ ਪੰਜਾਬੀ ਸਾਹਿਤ ਦੇ ਨਾਮਵਰ ਲੇਖਕਾਂ, ਸ੍ਰ.ਵਰਿਆਮ ਸਿੰਘ ਸੰਧੂ ਪ੍ਰਸਿੱਧ ਕਹਾਣੀਕਾਰ, ਸ੍ਰ ਬਰਜਿੰਦਰ ਸਿੰਘ ਹਮਦਰਦ ਐਡੀਟਰ ਤੇ ਮਾਲਕ ਰੋਜ਼ਾਨਾ ਅਜੀਤ,ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ,ਫਕੀਰ ਚੰਦ ਤੁੱਲੀ,ਸ੍ਰੀ ਲਖਵਿੰਦਰ ਜੌਹਲ, ਸ੍ਰ. ਸਤਿਨਾਮ ਸਿੰਘ ਮਾਣਕ ਅਤੇ ਹੋਰ ਬਹੁਤ ਸਾਰੇ ਸਾਹਿਤਕਾਰਾਂ ਅਤੇ ਸਾਹਿਤ ਪ੍ਰੇਮੀਆਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਿਕਟਤਾ ਅਤੇ ਪਿਆਰ ਮਾਨਣ ਦਾ ਸੁਅਵਸਰ ਮਿਲਿਆ।ਭਾਵੇ ਸ੍ਰ. ਜਗਦੀਸ਼ ਸਿੰਘ ਜੀ ਇਸ ਸੰਸਾਰ ਤੋਂ ਰੁਖਸਤ ਹੋ ਗਏ ਹਨ ਪਰ ਇਹ ਪਰਚਾ ਉਹਨਾਂ ਦੀ ਸਪੁੱਤਰੀ ਡਾ. ਰਜਵੰਤ ਕੌਰ ਅਤੇ ਵਰਿਆਮ ਜੀ ਦੇ ਛੋਟੇ ਵੀਰ ਸ੍ਰ. ਨਰਾਇਣ ਸਿੰਘ ਹੁਰਾਂ ਦੇ ਸੁਯਤਨਾ ਨਾਲ ਬਕਾਇਦਾ ਉਸੇ ਰੂਪ ਵਿੱਚ ਪੰਜਾਬੀ ਮਾਂ-ਬੋਲੀ ਦੀ ਸੇਵਾ ਕਰ ਰਿਹਾ ਹੈ।

ਦੂਸਰੇ ਉਤਸ਼ਾਹੀ ਨੌਜਵਾਨ ਸ੍ਰ.ਦਲੀਪ ਸਿੰਘ ਨਾਮਧਾਰੀ ਸਨ ਜਿਨ੍ਹਾਂ ਨੇ ਲੁਧਿਆਣੇ ਸ਼ਹਿਰ ਤੋਂ ਇਕ ਪਰਚਾ ਨਰਿਖਿਅਕ ਨਾਮ ਹੇਠ ਸ਼ੁਰੂ ਕੀਤਾ, ਲਧਿਆਣੇ ਨਿਵਾਸ ਰੱਖਦਿਆਂ ਉਹਨਾਂ ਸਾਹਿਤਕ ਅਦਾਰਿਆਂ ਵਿੱਚ ਆਪਣੀ ਜਾਣ-ਪਹਿਚਾਣ ਬਣਾਈ।ਉਹਨਾਂ ਦੇ ਨਾਮਧਾਰੀ ਇਤਿਹਾਸ ਨਾਲ ਸਬੰਧਤ ਉਹਨਾਂ ਦੇ ਖ਼ੋਜ਼ ਭਰਪੂਰ ਲੇਖ ਵੀ ਪ੍ਰਸਿਧ ਅਖਬਾਰਾਂ ਵਿੱਚ ਛਪਦੇ ਰਹੇ ਅਤੇ ਸ੍ਰ.ਦਲੀਪ ਸਿੰਘ ਹੁਰਾਂ ਕਈ ਪੁਸਤਕਾਂ ਵੀ ਲਿਖੀਆਂ।

ਮੰਡੀ ਸਕੇਤ ਦੇ ਵਾਸੀ ਸ੍ਰ. ਨਰਿੰਦਰ ਸਿੰਘ ਨੇ ਹਿੰਦੀ ਵਿੱਚ ਯੁੱਗ-ਮਰਿਯਾਦਾ ਪਰਚਾ ਸ਼ੁਰੂ ਕਰ ਕੇ ਸਾਹਿਤਕ ਖੇਤਰ ਅਤੇ ਹਿੰਦੀ ਸਾਹਿਤਕਾਰਾਂ ਵਿੱਚ ਆਪਣਾ ਵਿਸ਼ੇਸ਼ ਸਥਾਨ ਬਣਾਇਆ।ਸਤਿਗੁਰੂ ਜੀ ਨੇ ਖੋਜ਼ ਦੇ ਖੇਤਰ ਵਿੱਚ ਦਿਲਚਸਪੀ ਰੱਖਣ ਵਾਲੇ ਸ੍ਰ. ਸਵਰਨ ਸਿੰਘ ਸਨੇਹੀ ਦਾ ਮਾਰਗ ਦਰਸ਼ਨ ਕੀਤਾ ਅਤੇ ਸਨੇਹੀ ਜੀ ਦਾ ਲੰਡਨ(ਇੰਗਲੈਂਡ)ਵਿੱਚ ਰਹਿਣ ਦਾ ਪ੍ਰਬੰਧ ਕੀਤਾ ਤਾਂ ਕਿ ਉਥੋਂ ਦੀਆਂ ਪੁਰਤਨ ਲਾਇਬ੍ਰੇਰੀਆਂ ਅਤੇ ਆਰਕਵਾਈਜ਼ ਵਿੱਚੋਂ ਨਾਮਧਾਰੀ ਸੰਘਰਸ਼ ਨਾਲ ਸਬੰਧਤ ਖ਼ੋਜ਼ ਕਰ ਸਕਣ ਅਤੇ ਸਬੰਧਤ ਡਾਕੂਮੈਂਟ ਇਕੱਠੇ ਕਰ ਸਕਣ।ਇਸ ਖੇਤਰ ਵਿੱਚ ਸਨੇਹੀ ਜੀ ਦਾ ਕੀਤਾ ਕੰਮ ਸਲਾਹੁਣ ਯੋਗ ਹੈ।ਅੱਜ ਯੂਨੀਵਰਸਟੀਆਂ ਅਤੇ ਇਤਿਹਾਸਕ ਸੈਮੀਨਾਰਾਂ ਵਿੱਚ ਸਨੇਹੀ ਜੀ ਨੂੰ ਵਿਸ਼ੇਸ਼ ਤੌਰ ਤੇ ਉਹਨਾਂ ਦੇ ਖ਼ੋਜ਼ ਭਰਪੂਰ ਪੇਪਰ ਪੜ੍ਹਣ ਲਈ ਬੁਲਾਇਆ ਜਾਂਦਾ ਹੈ

ਇਹ ਵੀ ਸਤਿਗੁਰੂ ਜਗਜੀਤ ਸਿੰਘ ਜੀ

***ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖ਼ਸ਼ੀਅਤ ਦਾ ਮੁਲਅੰਕਣ ਕਰਨਾ, ਨਾ ਲ਼ਫ਼ਜ਼ਾਂ ਦੇ ਘੇਰੇ ਵਿੱਚ ਆਉਂਦਾ ਹੈ ਅਤੇ ਨਾ ਹੀ ਕਿਸੇ ਇਕ ਲੇਖਿਕ ਦੇ ਬੱਸ ਦੀ ਹੀ ਗੱਲ ਹੈ।ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖ਼ਸ਼ੀਅਤ ਸਰਬੰਗੀ ਸ਼ਖ਼ਸ਼ੀਅਤ ਸੀ ਜਿਸ ਵਿੱਚ ਜਿੰਦਗੀ ਦੇ ਅਨੇਕਾਂ ਹੀ ਰੰਗ ਸਮੋਏ ਹੋਏ ਸਨ।ਉਹ ਮਹਾਂ-ਸਾਗਰਾਂ ਵਰਗੇ ਗਹਿਰੇ ਸਨ, ਗਗਨਾ ਜੇਡੇ ਉੱਚੇ, ਬਰਹਿਮੰਡ ਜਿੱਡੇ ਵਿਸ਼ਾਲ, ਹਜ਼ੂਰ ਦੀ ਸੋਚ ਦਿਸ-ਹੱਦਿਆਂ ਤੱਕ ਫੈਲੀ ਹੋਈ ਸੀ।ਉਨ੍ਹਾਂ ਦੀ ਬੁੱਕਲ ਏਡੀ ਮੋਕਲੀ ਸੀ ਕਿ ਉਸ ਬੁੱਕਲ ਦੀ ਥਾਹ ਪਾ ਲੈਣਾ ਕਿਸੇ ਦੇ ਬੱਸ ਦੀ ਗੱਲ ਨਹੀਂ। ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿੰਦਗੀ ਦਾ ਕੋਈ ਵੀ ਪੱਖ ਅਛੂਤਾ ਨਹੀਂ ਸੀ ਰਹਿਣ ਦਿੱਤਾ।ਉਹ ਜਿਨ੍ਹਾਂ ਬੰਜਰ ਰਾਹਾਂ ਤੋਂ ਦੀ ਲੰਘੇ ਉਹ ਰਾਹ ਨਖ਼ਲਿਸਥਾਨ ਬਣ ਗਏ। ਜਿਸ ਸ਼ਖ਼ਸ਼ ਤੇ ਹਜ਼ੂਰ ਦੀ ਨਦਰ-ਏ ਇਨਾਇਤ ਹੋਈ ਉਹ ਸ਼ਖ਼ਸ਼ ਕੰਚਨ ਬਣ ਗਿਆ।***

***ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖ਼ਸ਼ਿਸ਼ ਹੀ ਹੈ ਕਿ ਹਿੰਦੂ ਯੂਨੀਵਰਸਟੀ ਬਨਾਰਸ, ਗੁਰੂ ਨਾਨਕ ਦੇਵ ਯੂਨੀਵਰਸਟੀ ਅੰਮ੍ਰਿਤਸਰ ਅਤੇ ਰਿਜਨਲ ਯੂਨੀਵਰਸਟੀ ਬਠਿੰਡਾ ਵਿੱਖੇ ਸਤਿਗੁਰੂ ਰਾਮ ਸਿੰਘ ਚੇਅਰਾਂ ਸਥਾਪਿਤ ਹੋਈਆਂ ਜਿਨ੍ਹਾਂ ਵਿਚ ਕੂਕਾ ਲਹਿਰ ਵਾਰੇ ਖ਼ੋਜ਼ ਦਾ ਕੰਮ ਹੋਇਆ ਹੈ ਅਤੇ ਪੁਸਤਕਾਂ ਵੀ ਛਾਪੀਆਂ ਗਈਆਂ ਹਨ।ਪ੍ਰਾਇਮਰੀ ਪੱਧਰ ਦੀਆਂ ਕਲਾਸਾਂ ਤੋਂ ਲੈ ਕੇ ਯੂਨੀਵਰਸਟੀ ਤੱਕ ਦੀਆਂ ਕਲਾਸਾਂ ਦਿਆਂ ਸਲੇਬਸਾਂ ਵਿੱਚ ਨਾਮਧਾਰੀਆਂ ਦਾ ਅਜ਼ਾਦੀ ਸੰਘਰਸ਼ ਵਿੱਚ ਯੋਗਦਾਨ ਵਾਰੇ ਵਿਸਥਾਰ ਪੂਰਬਕ ਅਧਿਆਏ ਜੋੜੇ ਗਏ ਹਨ।ਵੱਖ ਵੱਖ ਯੂਨਵਿਰਸਟੀਆਂ ਵਿੱਚ,ਕਾਲਜਾਂ ਵਿੱਚ, ਸਕੂਲਾਂ ਵਿੱਚ ਕੂਕਾ ਲਹਿਰ ਵਾਰੇ ਸੈਮੀਨਾਰ ਹੋਏ ਹਨ ਅਤੇ ਪ੍ਰਸਿੱਧ ਵਿਦਵਾਨਾ ਨੇ ਪਰਚੇ ਲਿਖੇ ਹਨ।***

ਦੀ ਬਖ਼ਸ਼ਿਸ਼ ਹੀ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਦੇਸ-ਗਵਨ ਸ਼ਤਾਬਦੀ ਮਨਾਉਂਦਿਆਂ ਭਾਰਤ ਦੀ ਰਾਜਧਾਨੀ ਦਿੱਲੀ ਤੋਂ ਸ੍ਰ.ਹਰਵਿੰਦਰ ਸਿੰਘ ਹੰਸਪਾਲ ਦੀ ਸੰਪਾਦਕੀ ਹੇਠ ਮਾਸਕ-ਪੱਤਰ ਸ਼ਤਾਬਦੀ-ਨਿਊਜ਼ ਨੇ ਸਾਹਿਤਕ ਅਤੇ ਇਤਿਹਾਸਿਕ ਖੇਤਰ ਵਿੱਚ ਆਪਣੀ ਜਾਣ-ਪਹਿਚਾਣ ਬਣਾਈ।ਦਿੱਲੀ ਨਿਵਾਸੀ ਹੀ ਡਾ. ਅਮਰਭਾਰਤੀ ਜੀ ਜੋ ਪੰਜਾਬੀ ਦੇ ਨਾਲ ਨਾਲ ਹਿੰਦੀ ਅਤੇ ਬੰਗਾਲੀ ਜੁਬਾਨਾ ਦੇ ਵੀ ਮਾਹਰ ਸਨ।ਭਾਰਤੀ ਜੀ ਵਲੋਂ ਵੱਖ ਵੱਖ ਸਮ੍ਹੇਂ ਲਿਖੇ ਵਿਦਵਾਤਾ ਭਰਪੂਰ ਲੇਖ ਬੁਧੀਜੀਵੀਆਂ ਵਿੱਚ ਚਰਚਾ ਦਾ ਵਿਸ਼ਾ ਬਣੇ। ਭਾਰਤੀ ਜੀ ਨੇ ਪ੍ਰਸਿਧ ਬੰਗਾਲੀ ਪੁਸਤਕਾਂ ਦਾ ਸਿੱਧਾ ਪੰਜਾਬੀ ਵਿੱਚ ਅਤੇ ਕੁਝ ਪੁਸਤਕਾਂ ਦਾ ਬੰਗਾਲੀ ਜੁਬਾਨ ਵਿੱਚ ਤਰਜੁਮਾ ਵੀ ਕੀਤਾ। ਆਪ ਨੂੰ ਭਾਰਤ ਦੀ ਸਾਹਿਤ ਅਕਾਦਮੀ ਵਲੋਂ ਅਨੁਵਾਦਕ ਵਜੋਂ ਸਾਹਿਤ ਅਕਾਦਮੀ ਅਵਾਰਡ ਵੀ ਪ੍ਰਾਪਤ ਹੋਇਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਨੂੰ ਸਾਹਿਤ ਮਾਰਤੰਡ ਸਨਮਾਨ ਦੇ ਕੇ ਨਿਵਾਇਆ। ਇਸ ਤੋਂ ਇਲਾਵਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮਰਤੀ ਵਿੱਚ ਮਹਾਂ-ਨੂਰ, ਸਤਿਗੁਰ ਤਿਸ ਕਾ ਨਾਉਂ, ਅੱਲਾ ਵਰਸਉ ਮੇਹੁ, ਮੈਂ ਅਜੇ ਵਾਪਸ ਨਹੀਂ ਆਇਆ ਭਾਰਤੀ ਜੀ ਦੀਆਂ ਪੰਜਾਬੀ ਜੁਬਾਨ ਵਿੱਚ ਕਲਾਸਿਕ ਰਚਨਾਵਾਂ ਹਨ।ਭਾਰਤੀ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਥਾਪੜੇ ਤੇ ਬਖਸ਼ਿਸ਼ਾਂ ਦੇ ਵਿਸ਼ੇਸ਼ ਪਾਤਰ ਸਨ।

ਪ੍ਰੋ.ਤਾਰਾ ਸਿੰਘ ਅਨਜਾਣ ਵਲੋਂ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਸਬੰਧੀ ਅਤੇ ਸਤਿਗੁਰੂ ਸਹਿਬਾਨ ਦੇ ਸ਼ਰਧਾਵਾਨ ਸਿੱਖ-ਸੇਵਕਾਂ ਦੀਆਂ ਗਾਥਾਵਾਂ ਦਾ ਪ੍ਰਕਾਸ਼ਿਤ ਕਰਨਾ ਵੀ ਨਾਮਧਾਰੀ ਸਾਹਿਤਕ ਖ਼ਜ਼ਾਨੇ ਦੀਆਂ ਅਨਮੁੱਲੀਆਂ ਪ੍ਰਕਾਸ਼ਨਾਵਾਂ ਹਨ।ਅਨਜਾਣ ਜੀ ਨੇ ਲੰਬਾ ਸਮ੍ਹਾਂ ਸਪਤਾਹਿਕ ਸਤਿਯੁਗ ਦੇ ਸੰਪਾਦਕ ਦਾ ਵੀ ਕਾਰਜ ਸੰਭਾਲਿਆ।ਪ੍ਰਗਤੀਸ਼ੀਲ ਵਿਚਾਰਾਂ ਦੇ ਧਾਰਨੀ ਅਤੇ ਭਾਸ਼ਾ ਵਿਗਿਆਨੀ ਸ੍ਰੀ ਸੁਰਜੀਤ ਖੁਰਸ਼ੀਦੀ ਜਿੱਥੇ ਚਿੰਤਕ, ਬੁਧੀਜੀਵੀ, ਵਿਦਵਾਨ ਅਤੇ ਖ਼ੋਜੀ ਸਨ ਉੱਥੇ ਹੰਢੇ ਹੋਏ ਲੇਖਿਕ ਵੀ। ਖ਼ੁਰਸ਼ੀਦੀ ਜੀ ਦੀਆਂ ਜਗਜੀਤ ਕੋਸ਼ (ਉਰਦੂ, ਅਰਬੀ, ਫਾਰਸੀ ਪੰਜਾਬੀ ਕੋਸ਼)ਅਤੇ ਸ਼ਬਦ ਲੀਲਾ ਵਿਦਵਾਨਾ ਦੀਆਂ ਮਨ-ਪਸੰਦ ਪੁਸਤਕਾਂ ਹਨ।ਮਾਸਟਰ ਨਿਹਾਲ ਸਿੰਘ ਜੀ ਵਲੋਂ ਲਿਖੀਆਂ ਪੁਸਤਕਾਂ ਅਤੇ ਅਧਿਆਤਮਿਕਾ ਤੇ ਲਿਖੇ ਵਿਦਵਤਾ ਭਰਪੂਰ ਲੇਖ ਅੱਜ ਵੀ ਆਪਣਾ ਵੱਖਰਾ ਸਥਾਨ ਰੱਖਦੇ ਹਨ।ਮਾਸਟਰ ਜੀ ਨੇ ਬਾਲ ਸਾਹਿਤ ਦੀ ਰਚਨਾ ਵੀ ਕੀਤੀ।

ਸ੍ਰ.ਬਿਸ਼ਨ ਸਿੰਘ ਹਿਸਟੋਰੀਅਨ,ਗਿਆਨੀ ਮੇਹਿਰ ਸਿੰਘ ਕਾਨ੍ਹਪੁਰੀ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਨਹਿਰੀ ਯੁੱਗ ਦੀ ਦੇਣ ਹਨ। ਖੋਜ਼ ਦੇ ਖੇਤਰ ਵਿੱਚ ਸ੍ਰ.ਦਵਿੰਦਰ ਸਿੰਘ ਜੀਆਨੱਥਾ, ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਦੀ ਕੀਤੀ ਖ਼ੋਜ਼ ਤੇ ਉਸ ਖ਼ੋਜ਼ ਤੇ ਅਧਾਰਤ ਛਪੀਆਂ ਇਤਿਹਾਸਕ ਪੁਸਤਕਾਂ ਦੀ ਇਕ ਲੰਬੀ ਸੂਚੀ ਹੈ।ਇਹ ਪੁਸਤਕਾਂ ਨਾਮਧਾਰੀ ਸੰਘਰਸ਼ ਨਾਲ ਸਬੰਧਤ ਲੇਖ ਲਿਖਣ ਵਾਲੇ ਲੇਖਕਾਂ ਲਈ ਬਹੁਤ ਉਪਜੋਗੀ ਬਣੀਆਂ।ਇੰਗਲੈਂਡ ਨਿਵਾਸੀ ਸ੍ਰ.ਸੁਰਜੀਤ ਸਿੰਘ ਜੀਤ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਨਾਲ ਬ੍ਰਿਟਸ਼ ਆਰਕਵਾਈਜ਼ ਵਿੱਚ ਜਾ ਕੇ ਨਾਮਧਾਰੀਆਂ ਨਾਲ ਸਬੰਧਤ ਪੁਰਾਤਨ ਖਰੜਿਆਂ ਦਾ ਮੁਤਾਲਿਆ ਕੀਤਾ ਅਤੇ ਤਦ-ਵੱਕਤੀ ਅਖ਼ਬਾਰਾਂ,ਮਾਈਕਰੋ ਫਿਲਮਾ ਤੇ ਹੋਰ ਇਤਿਹਾਸਕ ਸਮੱਗਰੀ ਦਾ ਭਰਪੂਰ ਸੰਗ੍ਰਿਹ ਇਕੱਠਾ ਕੀਤਾ ਜੋ ਉਨ੍ਹਾਂ ਦੇ ਤੁਰ ਜਾਣ ਤੋਂ ਬਾਅਦ ਉਹਨਾਂ ਦੇ ਪਰਿਵਾਰ ਵਲੋਂ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੂੰ ਸ੍ਰੀ ਭੈਣੀ ਸਾਹਿਬ ਦੀ ਲਾਇਬ੍ਰੇਰੀ ਵਾਸਤੇ ਭੇਟ ਕਰ ਦਿੱਤਾ ਗਿਆ।

ਨਾਮਧਾਰੀ ਨੌਜਵਾਨਾ ਵਿੱਚੋਂ ਹੀ ਇਕ ਪ੍ਰਗਤੀਸ਼ੀਲ ਨੌਜਵਾਨ ਸ੍ਰ. ਸੁਵਰਨ ਸਿੰਘ ਵਿਰਕ ਨੇ ਵੀ ਆਪਣੀ ਪ੍ਰਭਿਤਾ ਨਾਲ ਵੱਖ ਵੱਖ ਖੇਤਰਾਂ ਵਿੱਚ ਆਪਣੀ ਪਹਿਚਾਣ ਬਣਾਈ। ਸਾਹਿਤਕ ਮੱਸ ਵਾਲਾ ਇਹ ਨੌਜਵਾਨ ਜਿੱਥੇ ਲੋਕ ਪੰਚਾਇਤਾਂ ਦਾ ਅਹਿਮ ਰੁਕਨ ਬਣਿਆਂ ਉੱਥੇ ਇਕ ਅਨੁਭਵੀ ਬੁਲਾਰਾ ਸਬੁੱਧ ਲੇਖਿਕ ਅਤੇ ਬੁੱਧੀਜੀਵੀ ਵਰਗ ਵਿੱਚ ਆਪਣੀ ਵਿਸ਼ੇਸ਼ ਪਹਿਚਾਣ ਲਈ ਜਾਣਿਆਂ ਗਿਆ।ਸ੍ਰ. ਸੁਵਰਨ ਸਿੰਘ ਵਿਰਕ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰ ਤੇ ਨਿਕਟਤਾ ਦਾ ਨਿੱਘ ਮਾਣਦਿਆਂ ਨਾਮਧਾਰੀ ਸਾਹਿਤ ਵਿੱਚ ਵੱਡਾ ਯੋਗਦਾਨ ਪਾਇਆ ਹੈ।ਵਿਰਕ ਜੀ ਵਲੋਂ ਲਿਖੀਆਂ ਅਤੇ ਨਾਮਧਾਰੀ ਦਰਬਾਰ ਵਲੋਂ ਪ੍ਰਕਾਸ਼ਿਤ ਕੀਤੀਆਂ ਪੁਸਤਕਾਂ ਨਾਮਧਾਰੀ ਸਾਹਿਤ ਦਾ ਵੱਡਮੁੱਲਾ ਖਜ਼ਾਨਾ ਹਨ।ਕੂਕਾ ਲਹਿਰ ਦਾ ਪੰਜਾਬੀ ਸਾਹਿਤ,ਕੂਕਾ ਲਹਿਰ ਦੇ ਅਮਰ ਨਾਇਕ (ਦੋ ਭਾਗ)ਪੱਛਮੀ ਪੰਜਾਬ ਵਿੱਚ ਕੁਝ ਦਿਨ ਵਿਰਕ ਜੀ ਦੀਆਂ ਦੁਰਲੱਭ ਲਿਖਤਾਂ ਹਨ।ਸ੍ਰ.ਵਿਰਕ ਵਲੋਂ ਹੀ ਲਿਖੀ ਪੁਸਤਕ ਅੱਖੀਂ ਡਿੱਠਾ ਕਿੱਸਾ ਕੀਤਾ ਵਿਰਕ ਜੀ ਦੇ ਸਤਿਕਾਰਯੋਗ ਪਿਤਾ ਜੀ ਸ੍ਰ. ਗੁਰਮੁੱਖ ਸਿੰਘ ਝੱਬਰ (ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਾਰ-ਮੁਖਤਿਆਰ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਲਪਨ ਨੂੰ ਸੰਭਾਲਣ ਵਾਲੇ) ਦੀਆਂ ਦੁਰਲੱਭ ਤੇ ਇਤਿਹਾਸਕ ਯਾਦਾਂ ਨੂੰ ਇਸ ਪੁਸਤਕ ਵਿੱਚ ਲਿਖਤੀ ਰੂਪ ਦੇ ਕੇ ਸੰਭਾਲਿਆ ਗਿਆ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾ ਨਾਲ ਪ੍ਰਨਾਏ ਹੋਏ ਉੱਚ-ਦੁਮਾਲੜੇ ਪੰਜਾਬੀ ਦੇ ਪ੍ਰਸਿਧ ਲੇਖਿਕ,ਅਲੋਚਕ ਵਾਰਤਾਕਾਰ ਅਤੇ ਕਵੀ ਸ੍ਰ. ਕ੍ਰਿਪਾਲ ਸਿੰਘ ਜੀ ਕਸੇਲ ਸੰਸਾਰ ਪ੍ਰਸਿੱਧ ਉਹ ਸ਼ਖਸ਼ੀਅਤ ਸਨ, ਜਿਨ੍ਹਾਂ ਨੂੰ ਭਰ ਜੁਆਨੀ ਵਿੱਚ ਨੇਤਰ-ਹੀਣਤਾ ਦਾ ਸੰਤਾਪ ਹੰਢਾਉਣਾ ਪਿਆ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਕਸੇਲ ਜੀ ਨੇ ਅੰਤਰੀਵ ਚਾਨਣ ਨਾਲ ਮੁੜ ਆਪਣੀ ਕਲਮ ਸੰਭਾਲੀ ਅਤੇ ਪੰਜਾਬੀ ਮਾਂ-ਬੋਲੀ ਦੇ ਸਾਹਿਤ ਨੂੰ ਆਪਣੀਆਂ ਲਿਖਤਾਂ ਨਾਲ ਮਾਲਾਮਾਲ ਕੀਤਾ।ਕਸੇਲ ਜੀ ਨੇ 2500 ਪੰਨਿਆਂ ਦੀਆਂ ਵੱਡ-ਅਕਾਰੀ ਪੁਸਤਕਾਂ ਤਵਾਰੀਖ ਸੰਤ-ਖਾਲਸਾ(ਸਤਿਗੁਰੂ ਨਾਨਕ ਦੇਵ ਜੀ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਤੱਕ ਦਾ ਗੁਰ-ਇਤਿਹਾਸ (ਤਿੰਨ ਭਾਗ) ਬਹੁਤ ਸਖਤ ਮੇਹਨਿਤ ਕਰਕੇ ਲਿਖਿਆ ਜੋ ਨਾਮਧਾਰੀ ਦਰਬਾਰ ਵਲੋਂ ਪ੍ਰਕਾਸ਼ਿਤ ਕੀਤਾ ਗਿਆ।ਕਸੇਲ ਜੀ ਨੇ ਇਕ ਪੁਸਤਕ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਫਤ-ਸਲਾਹ ਵਿੱਚ ਕਾਵਿ-ਸ਼ੈਲੀ ਵਿੱਚ ਜੈਸਾ ਸਤਿਗੁਰ ਸੁਣੀਦਾ ਵੀ ਸਤਿਗੁਰੂ ਜੀ ਨੂੰ ਸਮਰਪਤ ਕੀਤੀ।

ਸੂਬਾ ਸੁਰਿੰਦਰ ਕੌਰ ਖਰਲ ਦਾ ਵੀ ਨਾਮਧਾਰੀ ਸਾਹਿਤ ਵਿੱਚ ਵੱਡਾ ਯੋਗਦਾਨ ਹੈ।ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਨਾਲ ਸੂਬਾ ਸੁਰਿੰਦਰ ਕੌਰ ਖਰਲ ਨੇ ਜਿੱਥੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਤੇ ਪ੍ਰਕਾਸ਼-ਪੁੰਜ (ਦੋ ਭਾਗ) ਪੁਸਤਕਾਂ ਲਿਖੀਆਂ ਉੱਥੇ ਸਤਿਗੁਰੂ ਰਾਮ ਸਿੰਘ ਬੰਸਾਵਲੀ ਵੀ ਲਿਖੀ ਅਤੇ

ਨਾਮਧਾਰੀ ਸ਼ਹੀਦਾਂ ਨਾਲ ਸਬੰਧਤ,ਅਹਿਮ ਜਾਣਕਾਰੀ ਇਕੱਤਰ ਕੀਤੀ ਅਤੇ ਨਾਮਧਾਰੀ ਸ਼ਹੀਦਾਂ ਨਾਲ ਸਬੰਧਤ ਜਾਣਕਾਰੀ ਦੀਆਂ ਪੁਸਤਕਾਂ ਦੇ ਨਾਲ ਨਾਲ, ਸਰਕਾਰੀ ਰਿਕਾਰਡ ਦੀ ਛਾਣ-ਬੀਣ ਕਰ ਕੇ ਡਾਕੂਮੈਂਟਸ ਦੀਆਂ ਪੁਸਤਕਾਂ ਵੀ ਲਿਖੀਆਂ ਜੋ ਨਾਮਧਾਰੀ ਦਰਬਾਰ ਵਲੋਂ ਪ੍ਰਕਾਸ਼ਿਤ ਕੀਤੀਆਂ ਗਈਆਂ। ਇਸ ਤੋਂ ਬਿਨਾ ਸੂਬਾ ਖਰਲ ਨੂੰ ਕਵਿਤਾ ਲਿਖਣ ਦਾ ਵੀ ਸ਼ੌਕ ਹੈ, ਸੂਬਾ ਜੀ ਦੀਆਂ ਕੁਝ ਪੁਸਤਕਾਂ ਕਵਿਤਾ ਦੀਆਂ ਵੀ ਛਪੀਆਂ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਲ-ਸਖਾਈ ਅਤੇ ਸਹਿਪਾਠੀ ਕਵੀ ਪ੍ਰੀਤਮ ਸਿੰਘ ਜੀ ਦੀਆਂ ਨਾਮਧਾਰੀ ਸਾਹਿਤ ਖੇਤਰ ਵਿੱਚ ਲਿਖੀਆਂ ਿਲਖਤਾਂ ਇਕ ਅਜਿਹੀ ਵਿਧਾ ਬਣੀ ਜਿਸ ਦੀ ਮਿਸਾਲ ਕਿੱਧਰੇ ਨਹੀਂ ਮਿਲਦੀ। ਤਕਰੀਬਨ ਸਵਾ-ਲੱਖ ਪੰਨਿਆਂ ਦੀਆਂ ਲਿਖੀਆਂ ਕਵੀ ਜੀ ਦੀਆਂ ਖ਼ੁਸ਼ਕੱਤ ਤੇ ਮੋਤੀਆਂ ਵਰਗੇ ਅੱਖਰਾਂ ਦੀਆਂ ਡਾਇਰੀਆਂ,ਪੁਰਾਤਨ ਜਨਮਸਾਖੀ ਦੀ ਵਿਧਾ ਵੀ ਹੈ,ਗੁਰ ਇਤਿਹਾਸ ਵੀ ਹੈ,ਨਾਮਧਾਰੀ ਸਮਾਜ ਨਾਲ ਸਬੰਧਤ ਘਟਨਾਵਾਂ ਦਾ ਜਿਕਰ ਵੀ ਅਤੇ ਪੁਰਾਤਨ ਨਾਮਧਾਰੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਰਧਾਵਾਨ ਸਿੱਖ-ਸੇਵਿਕਾਂ ਦੀਆਂ ਮਨ-ਮਲੂਵੀਆਂ ਸਾਖੀਆਂ ਵੀ। ਹਿੰਦੋਸਤਾਨ ਵਿੱਚ ਤਕਰੀਬਨ ਸੱਤ ਸੌ ਸਾਲ ਪਹਿਲੋਂ ਇਕ ਪ੍ਰਸਿਧ ਮੁਸਲਮ ਫ਼ਕੀਰ ਹੋਏ ਹਨ,ਹਜ਼ਰਤ ਬਾਬਾ ਫ਼ਰੀਦ ਦੇ ਗੱਦੀ ਨਸ਼ੀਨ,ਹਜ਼ਰਤ ਨਿਜ਼ਾਮੁਦੀਨ ਸਾਹਿਬ। ਉਹਨਾਂ ਦੇ ਇਕ ਨਿਕਟ ਵਰਤੀ ਸੇਵਕ ਸਨ ਹਸਨ ਸਿਜ਼ਜ਼ੀ ਦੇਹਲਵੀ, ਜਿਨ੍ਹਾਂ ਨੇ ਏਸੇ ਹੀ ਵਿਧਾ ਵਿੱਚ ਹਜ਼ਰਤ ਨਿਜ਼ਾਮੁਦੀਨ ਨਾਲ ਸਬੰਧਤ ਵਾਕਿਆਤ ਆਪਣੀ ਲਿਖਤ ਫਾਇਦੁਲ ਫਵਾਦ ਵਿੱਚ ਕੀਤਾ ਹੈ। ਉਸ ਲਿਖਤ ਤੋਂ ਬਾਅਦ ਕੇਵਲ ਤੇ ਕੇਵਲ ਕਵੀ ਪ੍ਰੀਤਮ ਸਿੰਘ ਜੀ ਹੀ ਅਜਿਹੇ ਲੇਖਿਕ ਹੋਏ ਹਨ ਜਿਨ੍ਹਾਂ ਦੀਆਂ ਡਾਇਰੀਆਂ ਦਿਆਂ ਪੰਨਿਆਂ ਚੋਂ ਸਤਾਰਾਂ ਭਾਗ ਬੀਤੇ ਦੀਆਂ ਪੈੜਾਂ ਨਾਮ ਹੇਠ ਛਪ ਚੁੱਕੇ ਹਨ।ਇਸ ਤੋਂ ਅਗਲੇਰੇ ਛਪਣ ਅਧੀਨ ਹਨ।ਅਜੋਕੇ ਸਮ੍ਹੇਂ ਵਿੱਚ ਅਜਿਹੀ ਲਿਖਤ ਦੀ ਮਿਸਾਲ ਕਿੱਧਰੇ ਨਹੀਂ ਮਿਲਦੀ।ਇਹ ਕਿਰਤ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸਬੰਧਤ ਅਤੇ ਸਤਿਗੁਰੂ ਜੀ ਦੀ ਸ਼ਖਸ਼ੀਅਤ ਦੀ ਹੀ ਪ੍ਰਕਰਮਾ ਕਰਦੀ ਹੋਈ ਕਵੀ ਜੀ ਨੇ ਬਹੁਤ ਹੀ ਰੋਚਕ ਸ਼ੈਲੀ ਵਿੱਚ ਲਿੱਖੀ ਹੈ।

ਸਮ੍ਹੇਂ ਸਮ੍ਹੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਂ-ਬੋਲੀ ਪੰਜਾਬੀ ਦੀ ਤਰੱਕੀ ਲਈ ਕੰਮ ਕਰ ਰਹੀਆਂ ਸੰਸਥਾਵਾਂ ਅਤੇ ਸਭਾਵਾਂ ਨੂੰ ਇਖਲਾਕੀ ਅਤੇ ਮਾਇਕ ਸਹਾਇਤਾ ਵੀ ਦੇਂਦੇ ਰਹੇ,ਉਹਨਾਂ ਦਾ ਉਤਸ਼ਾਹ ਵੀ ਵਧਾਉਂਦੇ ਰਹੇ ਅਤੇ ਹਰ ਔਖੀ ਘੜੀ ਨਾਲ ਵੀ ਖੜ੍ਹੋਂਦੇ ਰਹੇ।ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1943 ਈ; ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਪੰਜਾਬੀ ਜ਼ੁਬਾਨ ਨੂੰ ਦਰਪੇਸ਼ ਮੁਸ਼ਕਲਾਂ ਦੇ ਹਲ ਲਈ ਅਤੇ ਪੰਜਾਬੀ ਜ਼ੁਬਾਨ ਦੀ ਤਰੱਕੀ ਲਈ ਪੰਜਾਬੀ ਕਾਨਫ੍ਰੰਸ ਕੀਤੀ ਜਿਸ ਵਿੱਚ ਪੰਜਾਬ ਦੇ ਬੁੱਧੀਜੀਵੀਆਂ,ਲਿਖਾਰੀਆਂ ਅਤੇ ਵਿਦਵਾਨਾ ਨੂੰ ਬੁਲਾਇਆ ਗਿਆ।ਇਸ ਕਾਨਫ੍ਰੰਸ ਵਿੱਚ ਪੰਜਾਬੀ ਦੀ ਤਰੱਕੀ ਲਈ ਵਿਚਾਰਾਂ ਹੋਈਆਂ ਅਤੇ ਪੰਜਾਬੀ ਦੀ ਤਰੱਕੀ ਲਈ ਰਲ-ਮਿਲ ਕੇ ਉੱਦਮ ਤੇ ਸੁਯਤਨ ਕਰਨ ਦਾ ਫੈਸਲਾ ਲਿਆ ਗਿਆ। ਇਸ ਕਾਨਫ੍ਰੰਸ ਤੋਂ ਬਾਅਦ ਸਪਤਾਹਿਕ ਸਤਿਯੁਗ ਵਿੱਚ ਅਕਸਰ ਉਹਨਾਂ ਪੰਜਾਬੀ ਵਿਦਵਾਨਾ ਦੀਆਂ ਲਿਖਤਾਂ ਛਪਦੀਆਂ ਰਹੀਆਂ।

1979 ਈ: ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਅੰਮ੍ਰਿਤਸਰ ਵਿੱਚ ਪੰਜਾਬੀ ਕਾਨਫ੍ਰੰਸ ਕੀਤੀ ਅਤੇ 1983 ਈ: ਵਿੱਚ ਬੇਅੰਤ ਖਰਚ ਕਰ ਕੇ ਥਾਈਲੈਂਡ ਦੇ ਸ਼ਹਿਰ ਬੈਂਕੋਂਕ ਵਿੱਚ ਵਿਸ਼ਵ ਪੰਜਾਬੀ ਕਾਨਫ੍ਰੰਸ ਕਰਵਾਈ।ਇਸ ਕਾਨਫ੍ਰੰਸ ਵਿੱਚ ਸੰਸਾਰ ਭਰ ਤੋਂ ਪੰਜਾਬੀ ਲੇਖਿਕ ਪਹੁੰਚੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਫ਼ਰਾਖ-ਦਿਲੀ ਤੇ ਪੰਜਾਬੀ ਦੀ ਤਰੱਕੀ ਲਈ ਸੁਯਤਨ ਵੇਖ ਕੇ ਬਹੁਤ ਪ੍ਰਭਾਵਿਤ ਹੋਏ।ਇਸ ਕਾਨਫ੍ਰੰਸ ਵਿਚ ਪਾਕਿਸਤਾਨ ਤੋਂ ਅਫ਼ਜ਼ਲ ਅਹਿਸਨ ਰੰਧਾਵਾ ਅਤੇ ਸਵੀਡਨ ਤੋਂ ਜਸਟਿਸ ਸਈਅਦ ਆਸਫ਼ ਸ਼ਾਹਕਾਰ ਵਰਗੇ ਅੰਤਰ੍ਰਾਸ਼ਟਰੀ ਪੱਧਰ ਦੇ ਪੰਜਾਬੀ ਲੇਖਿਕ ਵੀ ਪਹੁੰਚੇ। ਇਹ ਲੇਖਿਕ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖਸ਼ੀਅਤ ਤੋਂ ਬਹੁਤ ਪ੍ਰਭਾਵਿਤ ਹੋਏ, ਸਤਿਗੁਰੂ ਜੀ ਦੇ ਨੇੜੇ ਹੋ ਗਏ ਅਤੇ ਸਤਿਗੁਰੂ ਜੀ ਦੀ ਸ਼ਖਸ਼ੀਅਤ ਬਾਰੇ ਇਹਨਾਂ ਲੇਖਿਕਾਂ ਨੇ ਲਿਖਿਆ ਵੀ।ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਸਿਲਵਰ ਜੁਬਲੀ ਸਮਾਗਮ ਤੇ ਸਤਿਗੁਰੂ ਜੀ ਉਚੇਚੇ ਪਹੁੰਚੇ ਅਤੇ ਅਕੈਡਮੀ ਦੀ ਸਹਾਇਤਾ ਲਈ ਇਕਵੰਜਾ ਹਜ਼ਾਰ ਰੁਪਏ ਦੀ ਰਾਸ਼ੀ ਅਕੈਡਮੀ ਨੂੰ ਦਿੱਤੀ।ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਤੋਂ ਅਕਸਰ ਸ੍ਰ. ਸਰਦਾਰਾ ਸਿੰਘ ਜੌਹਲ, ਡਾ.ਸੁਰਜੀਤ ਪਾਤਰ, ਡਾ. ਗੁਰਭਜਨ ਗਿੱਲ, ਸ੍ਰੀ ਕੁਲਵੰਤ ਜਗਰਾਓਂ, ਸ਼ਾਇਰਾ ਸੁਖਵਿੰਦਰ ਅੰਮ੍ਰਿਤ, ਸ੍ਰ. ਸੰਤੋਖ ਸਿੰਘ ਧੀਰ, ਸ੍ਰ. ਕਰਮਜੀਤ ਸਿੰਘ ਔਜਲਾ, ਪ੍ਰੋ. ਮਹਿੰਦਰ ਸਿੰਘ ਚੀਮਾ, ਸ੍ਰ. ਸੁਖਦੇਵ ਸਿੰਘ ਸਿਰਸਾ,ਡਾ.ਗੁਲਜ਼ਾਰ ਸਿੰਘ ਸੰਧੂ ਸ੍ਰ.ਸਤਿਨਾਮ ਸਿੰਘ ਕੋਮਲ ਵਰਗੇ ਵਿਦਵਾਨ ਲੇਖਿਕ ਸਮ੍ਹੇਂ ਸਮ੍ਹੇਂ ਸ੍ਰੀ ਭੈਣੀ ਸਾਹਿਬ ਆਉਂਦੇ ਅਤੇ ਸਤਿਗੁਰੂ ਜੀ ਨਾਲ ਪੰਜਾਬੀ ਦੀ ਤਰੱਕੀ ਲਈ ਵਿਚਾਰਾਂ ਕਰਦੇ ਅਤੇ ਅਗਵਾਈ ਲੈਂਦੇ ਰਹੇ ਹਨ।

ਪੰਜਾਬੀ ਯੂਨੀਵਰਸਟੀ ਪਟਿਆਲਾ ਦੇ ਪ੍ਰਸਿਧ ਵਿਦਵਾਨ ਪ੍ਰੋ. ਪ੍ਰੀਤਮ ਸਿੰਘ ਜੀ, ਡਾ. ਹਰਸ਼ਿੰਦਰ ਕੌਰ, ਡਾ.ਰਤਨ ਸਿਘ ਜੱਗੀ, ਡਾ ਜੋਧ ਸਿੰਘ, ਡਾ.ਨਰਿੰਦਰ ਸਿੰਘ ਕਪੂਰ ਵੀ ਅਕਸਰ ਸ੍ਰੀ ਭੈਣੀ ਸਾਹਿਬ ਸਮਾਗਮਾਂ ਤੇ ਆਉਂਦੇ ਅਤੇ ਆਪਣੇ ਵਿਚਾਰ ਸੰਗਤਾਂ ਨਾਲ ਸਾਂਝੇ ਕਰਦੇ ਰਹੇ

ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਜੋ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਨਾਲ ਹੀ ਹੋਂਦ ਵਿੱਚ ਆਈ ਅਤੇ ਜਿਸ ਦੇ ਮੁੱਢਲੇ ਉਦਮੀਆਂ ਵਿਚੋਂ ਕਵੀ ਪ੍ਰੀਤਮ ਸਿੰਘ ਜੀ, ਸੰਤ ਤਰਨ ਸਿੰਘ ਜੀ ਵਹਿਮੀ, ਮਾਸਟਰ ਅਮਰੀਕ ਸਿੰਘ ਜੀ ਅਤੇ ਹੋਰ ਕਈ ਸਾਰੇ ਲੇਖਿਕ ਸਨ, ਉਹਨਾਂ ਦੇ ਸੁਯਤਨਾ ਨਾਲ ਇਸ ਸਭਾ ਨੇ ਕਵਿਤਾ ਅਤੇ ਗਜ਼ਲ ਵਿੱਚ ਬੜਾ ਉੱਚਾ ਮੁਕਾਮ ਹਾਸਲ ਕੀਤਾ ਅਤੇ ਬਹੁਤ ਸਾਰੀਆਂ ਪੁਸਤਕਾਂ ਵੀ ਇਸ ਸਭਾ ਵਲੋਂ ਛਾਪੀਆਂ ਗਈਆਂ। ਇਵੇਂ ਹੀ ਸ੍ਰੀ ਭੈਣੀ ਸਾਹਿਬ ਸਾਹਿਤ ਸਭਾ ਵੀ ਆਪਣੇ ਉੱਦਮਾਂ ਵਿੱਚ ਸਰਗਰਮ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖ਼ਸ਼ਿਸ਼ ਹੀ ਹੈ ਕਿ ਹਿੰਦੂ ਯੂਨੀਵਰਸਟੀ ਬਨਾਰਸ, ਗੁਰੂ ਨਾਨਕ ਦੇਵ ਯੂਨੀਵਰਸਟੀ ਅੰਮ੍ਰਿਤਸਰ ਅਤੇ ਰਿਜਨਲ ਯੂਨੀਵਰਸਟੀ ਬਠਿੰਡਾ ਵਿੱਖੇ ਸਤਿਗੁਰੂ ਰਾਮ ਸਿੰਘ ਚੇਅਰਾਂ ਸਥਾਪਿਤ ਹੋਈਆਂ ਜਿਨ੍ਹਾਂ ਵਿਚ ਕੂਕਾ ਲਹਿਰ ਵਾਰੇ ਖ਼ੋਜ਼ ਦਾ ਕੰਮ ਹੋਇਆ ਹੈ ਅਤੇ ਪੁਸਤਕਾਂ ਵੀ ਛਾਪੀਆਂ ਗਈਆਂ ਹਨ।ਪ੍ਰਾਇਮਰੀ ਪੱਧਰ ਦੀਆਂ ਕਲਾਸਾਂ ਤੋਂ ਲੈ ਕੇ ਯੂਨੀਵਰਸਟੀ ਤੱਕ ਦੀਆਂ ਕਲਾਸਾਂ ਦਿਆਂ ਸਲੇਬਸਾਂ ਵਿੱਚ ਨਾਮਧਾਰੀਆਂ ਦਾ ਅਜ਼ਾਦੀ ਸੰਘਰਸ਼ ਵਿੱਚ ਯੋਗਦਾਨ ਵਾਰੇ ਵਿਸਥਾਰ ਪੂਰਬਕ ਅਧਿਆਏ ਜੋੜੇ ਗਏ ਹਨ।ਵੱਖ ਵੱਖ ਯੂਨਿਵਰਿਸਟੀਆਂ ਵਿੱਚ,ਕਾਲਜਾਂ ਵਿੱਚ, ਸਕੂਲਾਂ ਵਿੱਚ ਕੂਕਾ ਲਹਿਰ ਵਾਰੇ ਸੈਮੀਨਾਰ ਹੋਏ ਹਨ ਅਤੇ ਪ੍ਰਸਿੱਧ ਵਿਦਵਾਨਾ ਨੇ ਪਰਚੇ ਲਿਖੇ ਹਨ।

ਸਤਿਗੁਰੂ ਉਦੇ ਸਿੰਘ ਜੀ ਦੇ ਉਦਮਾਂ ਨਾਲ ਅਜੋਕੇ ਯੁਗ ਦੇ ਕਦਮ ਨਾਲ ਕਦਮ ਮਿਲਾਉਂਦਿਆਂ, ਇੰਟਰਨੈਟ ਸੁਵਿਧਾਵਾਂ ਦੀ ਵਰਤੋਂ ਵੀ ਸ਼ੁਰੂ ਕੀਤੀ ਗਈ ਹੈ।ਇਗਲੈਂਡ ਨਿਵਾਸੀ ਸ੍ਰ.ਕਿਰਪਾਲ ਸਿੰਘ ਚਾਨਾ ਹੁਰੀ ਸਖਤ ਮੇਹਨਿਤ ਕਰਕੇ ਨਾਮਧਾਰੀ ਈ-ਲਾਇਬ੍ਰੇਰੀ ਵਿੱਚ ਸੈਂਕੜੇ ਪੁਸਤਕਾਂ ਸਕੈਨ ਕਰਕੇ ਅੱਪ-ਲੋਡ ਕੀਤੀਆਂ ਹਨ।ਸ੍ਰੀ ਭੈਣੀ ਸਾਹਿਬ ਦੇ ਹੋਣ ਵਾਲੇ ਪ੍ਰੋਗਰਾਮ ਹੁਣ ਆਨ-ਲਾਈਨ ਵੇਖੇ ਜਾ ਸਕਦੇ ਹਨ। ਸਪਤਾਹਿਕ ਸਤਿਯੁਗ, ਵਰਿਆਮ, ਵਰਤਮਾਨ ਹਿੰਦੋਸਤਾਨ ਹੁਣ ਆਨ-ਲਾਈਨ ਪੜ੍ਹੇ ਜਾ ਸਕਦੇ ਹਨ।ਅਜਿਹਾ ਸੱਭੋ-ਕੁਝ ਪੁਰਾਤਨਤਾ ਨੂੰ ਕਾਇਮ ਰੱਖਦਿਆਂ ਅਜੋਕੇ ਸਮੇਂ ਦੇ ਹਾਣੀ ਬਣਕੇ, ਆਪਣੀਆਂ ਪੁਰਾਤਨ ਪ੍ਰੰਪਰਾਵਾਂ ਦਾ ਪ੍ਰਚਾਰ ਤੇ ਪਰਸਾਰ ਕਰਨਾ ਹੀ ਹੈ, ਜਿਸ ਲਈ ਨਾਮਧਾਰੀ ਜਗਤ ਵਰਤਮਾਨ ਸਤਿਗੁਰੂ ਉਦੇ ਸਿੰਘ ਜੀ ਦੀ ਰਹਿਨੁਮਾਈ ਹੇਠ ਯਤਨਸ਼ੀਲ ਹੈ।

(Brampton (Canada)
+1 647 839 1459,
lyallajit@gmail.com)

**–ਜਥੇਦਾਰ ਨਿਸ਼ਾਨ ਸਿੰਘ (ਦਿੱਲੀ)**

# ਸੇਵਾ ਹਰ ਭੇਖ ਦੀ

ਭਾਰਤ ਦੇ ਰਿਸ਼ੀਆਂ ਮੁਨੀਆਂ ਨੇ ਗਊ ਨੂੰ ਪੂਜਣ ਯੋਗ ਮਾਂ ਦਾ ਦਰਜਾ ਦਿਤਾ ਹੈ।ਗਊ ਭੱਛਕ ਅੰਗ੍ਰੇਜ਼ਾਂ ਦੀ ਵਿਰੋਧਤਾ ਕਰਦਿਆਂ ਕੂਕਿਆਂ ਨੂੰ ਕੁਰਬਾਣੀਆਂ ਦੇਣੀਆਂ ਪਈਆਂ।ਪਰ ਜਦੋਂ ਗੱਲ ਸੇਵਾ ਕਰਨ ਦੀ ਆਈ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ ਕਿ ''ਤੁਹਾਡੇ ਦਰ 'ਤੇ ਕਸਾਈ ਆਵੇ, ਖੂਨ ਨਾਲ ਭਿੱਜੀ ਹੋਈ ਛੁਰੀ ਹੱਥ 'ਚ ਹੋਵੇ, ਖੂਨ ਨਾਲ ਕਪੜੇ ਲਿਬੜੇ ਹੋਏ ਹੋਣ,ਗਊ ਮਾਰ ਕੇ ਆਇਆ ਹੋਵੇ,ਤੁਹਾਡੇ ਕੋਲ ਆਕੇ ਪ੍ਰਸ਼ਾਦਾ ਮੰਗੇ....ਜੇ ਨਾ ਛਕਾਓਗੇ ਤਾਂ ਕਦੇ ਵੀ ਬਖਸ਼ੇ ਨਹੀਂ ਜਾਓਗੇ''।

ਸੇਵਾ ਦੇ ਇਸ ਵਿਸ਼ਾਲ ਸੰਕਲਪ ਨੂੰ ਸਮਝਾਉਂਦਿਆਂ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਹੋਰ ਹੁਕਮਨਾਮੇ ਅੰਦਰ ਐਸੇ ਬਚਨ ਕੀਤੇ ''ਸੇਵਾ ਹਰ ਭੇਖ ਦੀ ਕਰਨੀ,ਨਿੰਦਿਆ ਕਰਨ ਵਾਲੇ ਦੀ ਵੀ।'' ਜਿਸ ਕਿਸੇ ਨਾਲ ਵੀ ਸਾਡਾ ਦਿਲੋਂ ਲਗਾਵ ਹੋਵੇ ਤਾਂ ਉਸਦੀ ਸੇਵਾ ਕਰਨੀ ਸੌਖੀ ਹੈ।ਪਰ ਵਿਰੋਧ ਕਰਨ ਵਾਲਿਆਂ ਵੱਲ ਤਾਂ ਵੇਖਣ ਨੂੰ ਜੀਅ ਨਹੀਂ ਕਰਦਾ, ਸੇਵਾ ਕਰਨੀ ਤੇ ਬੜੀ ਦੂਰ ਦੀ ਗੱਲ ਹੈ।ਉਪਰੋਕਤ ਦਸੀ ਸੇਵਾ ਦੀ ਔਖੀ ਘਾਟੀ ਨੂੰ ਸਰਬ ਕਲਾ ਸਮਰਥ ਸਤਿਗੁਰੂ ਜਗਜੀਤ ਸਿੰਘ ਜੀ ਨੇ ਪ੍ਰਤੱਖ ਰੂਪਮਾਨ ਕੀਤਾ।

ਨਾਮਧਾਰੀਆਂ ਦੀ ਸਭ ਤੋਂ ਵੱਧ ਵਿਰੋਧਤਾ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲੇ ਕਰਦੇ ਰਹੇ ਹਨ।ਦੇਹਧਾਰੀ ਗੁਰੂ ਅਤੇ ਗਰੰਥ ਗੁਰੂ ਦਾ ਵਿਵਾਦ ਕਈ ਦਹਾਕੇ ਪੁਰਾਣਾ ਹੈ।ਹਾਲਾਂਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1934 'ਚ ਗੁਰੂ ਨਾਨਕ ਨਾਮ ਲੇਵਾ ਸਾਰੀਆਂ ਹੀ ਜਥੇਬੰਦੀਆਂ ਨੂੰ ਨਾਮਧਾਰੀਆਂ ਦੇ ਕੇਂਦਰੀ 'ਸਥਾਨ ਸ੍ਰੀ ਭੈਣੀ ਸਾਹਿਬ ਇਕੱਤਰ ਕਰਕੇ, ਸਰਬਸੰਮਤੀ ਨਾਲ ਇਹ ਫੈਸਲਾ ਕੀਤਾ ਸੀ ਕਿ ''ਅਸੀਂ ਸਾਰੇ ਮੰਡਨ ਰੂਪ ਵਿਚ ਪ੍ਰਚਾਰ ਕਰੀਏ, ਇਕ ਦੂਜੇ ਨੂੰ ਨੀਵਾਂ ਵਿਖਾ ਕੇ ਖੰਡਨ ਨਾ ਕੀਤਾ ਜਾਵੇ।ਨਾਮਧਾਰੀ ਇਹ ਨਾ ਆਖਣ ਕਿ ਗੁਰੂ ਗ੍ਰੰਥ ਸਾਹਿਬ ਗੁਰੂ ਨਹੀਂ 'ਤੇ ਅਕਾਲੀ ਇਹ ਨਾ ਆਖਣ ਕਿ ਦੇਹਧਾਰੀ ਗੁਰੂ ਨਹੀਂ ਹੋ ਸਕਦਾ।''ਆਪਸੀ ਭਾਈਚਾਰਕ ਸਾਂਝ ਨੂੰ ਕਾਇਮ ਰੱਖਣ ਲਈ ਇਸ ਤੋਂ ਵਧੀਆ ਕੋਈ ਹੋਰ ਫੈਸਲਾ ਨਹੀਂ ਸੀ ਹੋ ਸਕਦਾ।ਪਰ ਫਿਰ ਵੀ ਜਿੰਨ੍ਹਾ ਨੂੰ ਇਹ ਵਿਚਾਰ ਵਧੀਆ ਨਾ ਲਗਾ ਉਹਨਾਂ ਨੇ ਵਿਰੋਧਤਾ ਜਾਰੀ ਰੱਖੀ।ਨਾਮਧਾਰੀ ਪੰਥ ਦੀ ਵਿਰੋਧਤਾ ਕਰਦਿਆਂ ਐਸੀ ਹੀ ਇਕ ਵਿਰੋਧੀ ਸੁਰ ਗਿਆਨੀ ਪ੍ਰਤਾਪ ਸਿੰਘ ਜੀ ਦੇ ਰੂਪ 'ਚ ਸਾਹਮਣੇ ਆਈ। ਗਿਆਨੀ ਜੀ ਸ੍ਰੀ ਅਕਾਲ ਤਖਤ ਦੇ ਜਥੇਦਾਰ ਵੀ ਰਹੇ ਹਨ। ਗਿਆਨੀ ਜੀ ਨੇ ਨਾਮਧਾਰੀਆਂ ਦੀ ਵਿਰੋਧਤਾ ਵਿਚ, ਦੇਹਧਾਰੀ ਗੁਰੂ ਦਾ ਖੰਡਨ ਕਰਨ ਲਈ ''ਕੂਕਾ ਗੁਰੂ ਡੰਮ'' ਕਿਤਾਬ ਲਿਖੀ।ਸਮਾਂ ਬਿਤੀਤ ਹੁੰਦਾ ਗਿਆ। ਗਿਆਨੀ ਜੀ ਬਹੁਤ ਜਿਆਦਾ ਬਿਮਾਰ ਹੋ ਗਏ। ਸਰੀਰਕ ਬਿਮਾਰੀ ਨਾਲੋਂ ਮਾਨਸਿਕ ਚਿੰਤਾ ਜਿਆਦਾ ਸੀ।ਵਿਰੋਧ ਕਰਨ ਲਈ ਹੱਲਾਸ਼ੇਰੀ ਦੇਣ ਵਾਲੇ ਵੀ ਹੁਣ ਸਾਥ ਛੱਡ ਚੁੱਕੇ ਸਨ।ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪਤਾ ਚਲਿਆ ਕਿ ਗਿਆਨੀ ਜੀ ਔਕੜ ਵਿਚ ਹਨ।ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਯਾਦ ਕੀਤੇ ''ਕਿ ਨਿੰਦਿਆ ਕਰਨ ਵਾਲੇ ਦੀ ਵੀ ਸੇਵਾ ਕਰਨੀ।'' ਉਸੇ ਵੇਲੇ ਆਪਣੇ ਨਿੱਜੀ ਸੇਵਕਾਂ ਨੂੰ ਬੁਲਾ ਕੇ ਗਿਆਨੀ ਜੀ ਦਾ ਪਤਾ ਲੈਣ ਲਈ ਭੇਜਿਆ 'ਤੇ ਨਾਲ ਹੀ ਲੋੜੀਂਦੀ ਸਹਾਇਤਾ ਵੀ ਭੇਜੀ।ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਬਾਣੀ ਫੁਰਮਾਨ ''ਮਨ ਅਪੁਨੇ ਤੇ ਬੁਰਾ ਮਿਟਾਨਾ॥ਪੇਖੈ ਸਗਲ ਸ੍ਰਿਸਟਿ ਸਾਜਨਾ'' ਨੂੰ ਪ੍ਰਤੱਖ ਰੂਪਮਾਨ ਕਰਦਿਆਂ, ਨਾਮਧਾਰੀਆਂ ਦੀ ਨਿੰਦਿਆਂ ਕਰਨ ਵਾਲੇ ਗਿਆਨੀ ਪ੍ਰਤਾਪ ਸਿੰਘ ਜੀ ਨੂੰ ਓਦੋਂ ਸਾਂਭਿਆ ਜਦੋਂ ਉਹਨਾਂ ਦੀ ਕੋਈ ਵਾਤ ਪੁੱਛਣ ਵਾਲਾ ਨਹੀਂ ਸੀ।

''ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ॥'' ਸਤਿਗੁਰੂ ਨੂੰ ਕੋਈ ਮੰਨੇ ਭਾਂਵੇ ਨਾ ਮੰਨੇ ਪਰ ਉਹ ਮਨ-ਬਚਨ-ਕਰਮ ਕਰਕੇ ਸੰਪ੍ਰਦਾਇਕ ਵਿਤਕਰਿਆਂ ਤੋਂ ਉਚਾ ਹੁੰਦਾ ਹੈ।ਉਹ ਹਰ ਭੇਖ ਦੇ ਮਨੁਖਾਂ ਨੂੰ ਆਪਣੇ ਕਲਾਵੇ 'ਚ ਲੈਣ ਲਈ ਤਤਪਰ ਰਹਿੰਦਾ ਹੈ।ਇਸੇ ਤਰ੍ਹਾਂ ਸ੍ਰੀ ਦਰਬਾਰ ਸਾਹਿਬ ਦੇ ਹੈਡ ਗ੍ਰੰਥੀ 'ਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਭੁਪਿੰਦਰ ਸਿੰਘ ਜੀ ਇਕ ਵਾਰ ਬਹੁਤ ਬਿਮਾਰ 'ਤੇ ਆਰਥਿਕ ਔਕੜ ਵਿਚ ਸਨ।ਸ੍ਰੀ ਸਤਿਗੁਰੂ ਜੀ ਉਹਨੀਂ ਦਿਨੀ ਥਾਈਲੈਂਡ ਸਨ।ਜਦੋਂ ਸਤਿਗੁਰੂ ਜੀ ਨੂੰ ਪਤਾ ਲਗਿਆ ਤਾਂ ਉਸੇ ਵੇਲੇ ਹੁਕਮ ਕਰਕੇ ਸ੍ਰ. ਹਰਵਿੰਦਰ ਸਿੰਘ ਜੀ ਹੰਸਪਾਲ ਅਤੇ ਸੇਠ ਤਰਲੋਕ ਸਿੰਘ ਜੀ ਨੂੰ ਗਿਆਨੀ ਜੀ ਦੀ ਸੁਖ ਸਾਂਦ ਪੁਛਣ ਲਈ 'ਤੇ ਹਰ ਪ੍ਰਕਾਰ ਦੀ ਮਦਦ ਕਰਨ ਲਈ ਭੇਜਿਆ।ਕੁਝ ਨਕਦੀ ਰਕਮ ਦੇ ਨਾਲ ਘਿਓ 'ਤੇ ਹੋਰ ਲੋੜੀਂਦੀ ਵਸਤੂਆਂ ਜਾ ਕੇ ਗਿਆਨੀ ਜੀ ਨੂੰ ਭੇਟ ਕੀਤੀਆਂ ਗਈਆਂ।ਕਵੀ ਪ੍ਰੀਤਮ ਸਿੰਘ ਜੀ ਦੁਆਰਾਂ ਰਚਿਤ ਬੀਤੇ ਦੀਆਂ ਪੈੜਾਂ ਭਾਗ 4 ਦੇ ਪੰਨਾ-282 ਅਨੁਸਾਰ **''ਹੰਸਪਾਲ ਜੀ ਨੇ ਦਸਿਆ:** ਜਦੋਂ ਅਸੀਂ ਗਿਆਨੀ ਜੀ ਪਾਸ ਇਹ ਸਮਗਰੀ ਲੈ ਕੇ ਪੁੱਜੇ ਤਾਂ ਉਹਨਾਂ ਦੀਆਂ ਸਤਿਗੁਰੂ ਸਤਿਕਾਰ ਵਿਚ ਅੱਖਾਂ ਭਰ ਆਈਆਂ।ਉਹ ਲੰਮੇ ਚੌੜੇ ਕਰਜਾਈ ਹੋਏ ਪਏ ਸਨ।ਉਨ੍ਹਾਂ ਨੇ ਆਪਣੀਆਂ ਕੁਝ ਹੋਰ ਮੁਸ਼ਕਿਲਾਂ ਦਸੀਆਂ ਜੋ ਸੇਠ ਤਰਲੋਕ ਸਿੰਘ ਹੁਰਾਂ ਵਲੋਂ ਨਿਵਿਰਤ ਕੀਤੀਆਂ ਗਈਆਂ''। ਸਤਿਗੁਰੂ ਦੀ ਐਸੀ ਸਾਖਿਆਤ ਕਿਰਪਾ ਨੂੰ ਦੇਖਕੇ ਹੀ ਭਗਤ ਰਵੀਦਾਸ ਜੀ ਨੇ ਆਖਿਆ ਸੀ ''ਐਸੀ ਲਾਲ ਤੁਝ ਬਿਨੁ ਕਉਨੁ ਕਰੈ''।


ਲੇਖਕ

ਦਿੱਲੀ ਦੇ ਰਹਿਣ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨਿੰਨ ਸੇਵਕਾਂ ਵਿਚੋਂ ਸਨ ਸ੍ਰ. ਸੁਲੱਖਣ ਸਿੰਘ ਜੀ।ਆਪ ਲੰਮਾ ਸਮਾਂ ਦਿੱਲੀ ਸਿੱਖ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਵੀ ਰਹੇ। ਨਾਮਧਾਰੀ ਹੋਣ ਕਰਕੇ ਕਈ ਅਕਾਲੀ ਸਿੰਘ ਉਹਨਾਂ ਦਾ ਵਿਰੋਧ ਬੜੇ ਜੋਰਾਂ ਨਾਲ ਕਰਦੇ ਸਨ।ਸਮੇਂ ਦਾ ਐਸਾ ਗੇੜ ਚਲਿਆ ਜਿਹੜੇ ਸਰੀਰ ਵਿਰੋਧ ਕਰਦੇ ਸਨ ਉਹ ਕਿਸੇ ''ਅਦਾਲਤੀ ਕੇਸ'' ਅੰਦਰ ਫੱਸ ਗਏ।ਸੁਲੱਖਣ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਦਸਿਆ ''ਕਿ ਚੰਗਾ ਹੋਇਐ ਸਾਡੇ ਵਿਰੋਧੀ ਕਸੂਤੇ ਫੱਸ ਗਏ ਨੇ''।ਪ੍ਰੇਮ ਸਰੂਪ ਸਤਿਗੁਰੂ ਜੀ ਸੁਣ ਕੇ ਬਚਨ ਕੀਤਾ ''ਸੁਲੱਖਣ ਸਿੰਘ,ਉਹ ਸਾਡੇ ਨਾਲ ਵਿਰੋਧ ਜਰੂਰ ਰੱਖਦੇ ਨੇ, ਪਰ ਸਾਡਾ ਉਹਨਾਂ ਨਾਲ ਕੋਈ ਨਹੀਂ।ਅੱਜ ਉਹ ਮੁਸੀਬਤ ਵਿਚ ਨੇ....ਏਦਾਂ ਕਰ ਤਗੜਾ ਹੋਕੇ ਉਹਨਾਂ ਦੀ ਮਦਦ ਕਰ''।ਗੁਰਬਾਣੀ ਵਿਚ ਬਾਬਾ ਫਰੀਦ ਜੀ ਇਕ ਸਿਖਿਆ ਦਿੰਦੇ ਨੇ :

ਫਰੀਦਾ ਜੋ ਤੈ ਮਾਰਨਿ ਮੁਕੀਆ ਤਿਨਾ ਨ ਮਾਰੇ ਘੁੰਮਿ
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ॥

ਸ੍ਰ. ਸੁਲੱਖਣ ਸਿੰਘ ਜੀ ਨੇ ਵੀ ਸਤਿਗੁਰੂ ਜੀ ਦਾ ਹੁਕਮ ਮਨ,ਆਪਣੇ ਅੰਦਰੋਂ ਈਰਖਾ ਕੱਢ, ਉਹਨਾਂ ਦੀ ਸਹਾਇਤਾ ਕੀਤੀ।ਸਤਿਗੁਰੂ ਜੀ ਨੇ ਐਸਾ ਕੌਤਕ ਵਰਤਾਇਆ ਕਿ ਜਿਹੜੇ ਪਹਿਲਾਂ ਵਿਰੋਧ ਕਰਦੇ ਸਨ ਬਾਅਦ ਵਿਚ ਉਹਨਾਂ ਸਾਰਿਆਂ ਨੇ ਹੀ ਸ੍ਰ. ਸੁਲੱਖਣ ਸਿੰਘ ਜੀ ਨੂੰ ਦਿੱਲੀ ਗੁਰਦਾਵਾਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਬਣਨ ਲਈ, ਅਗਾਂਹ ਵੱਧ ਕੇ ਮਦਦ ਕੀਤੀ।

ਇਸਤਰਾਂ ਦੀਆਂ ਹੋਰ ਬਹੁਤ ਸਾਰੀਆਂ ਮਿਸਾਲਾਂ ਨੇ ਜਿਨ੍ਹਾਂ ਰਾਹੀਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਐਸਾ ਪਾਵਨ ਵਿਅਕਤੀਤਵ ਪ੍ਰਗਟ ਹੁੰਦਾ ਹੈ, ਜਿਸਨੂੰ ਦੇਖਕੇ ਸਾਡਾ ਸਿਰ ਉਹਨਾਂ ਦੇ ਚਰਨਾਂ ਵਿਚ ਆਪਣੇ ਆਪ ਝੁਕ ਜਾਂਦਾਂ ਹੈ।

**–ਦੇਵਿੰਦਰ ਸਿੰਘ ਗਿਲ (ਜੀਆ ਨੱਥਾ)**

# ਪੰਜਾਬੀ ਸੂਬਾ, ਸਿੱਖ ਪੰਥ ਅਤੇ ਸਾਡਾ ਇਤਿਹਾਸ

ਲੀਡਰ ਅਤੇ ਨੇਤਾ, ਸਮਾਜ, ਕੌਮ ਅਤੇ ਦੇਸ਼ ਦਾ ਸਰਮਾਇਆ ਹੁੰਦੇ ਹਨ। ਜੇ ਉਹ ਲੋਕ ਸਿਆਣੇ, ਦੂਰ ਅੰਦੇਸ਼ ਅਤੇ ਭਵਿਖ ਦੀ ਨਬਜ਼ ਪਛਾਨਣ ਵਾਲੇ ਹੋਣ ਤਾਂ ਉਹ ਆਪਣ ਦੇਸ਼, ਕੌਮ ਅਤੇ ਸਮਾਜ ਦੀ ਕਾਇਆ ਕਲਪ ਕਰ ਦੇਂਦੇ ਹਨ, ਉਹਨਾਂ ਨੂੰ ਜੀਊਣੇ ਦਾ ਢੰਗ ਦਸ ਜਾਂਦੇ ਹਨ ਅਤੇ ਉਹਨਾਂ ਦਾ ਭਵਿਖ ਸੰਵਾਰ ਜਾਂਦੇ ਹਨ ਅਤੇ ਮਾਣ ਮੱਤੇ, ਸ਼ਾਨਾਂ ਮੱਤੇ ਇਤਿਹਾਸ ਵਿੱਚ ਆਪਣਾ ਨਾਮ ਕਾਇਮ ਕਰ ਜਾਂਦੇ ਹਨ। ਜੇਕਰ ਨੇਤਾ ਲੋਕ ਸਾਹਸਹੀਣ, ਡਰਪੋਕ ਅਤੇ ਦੂਰਅੰਦੇਸ਼ ਨਾ ਹੋਣ ਤੇ ਆਪਣੀ ਕੁਰਸੀ ਬਚਾਈ ਰਖਣ ਲਈ ਪੰਥ ਅਤੇ ਕੌਮ ਨੂੰ ਦਾਅ ਤੇ ਲਗਾਉਣ ਵਾਲੇ ਹੋਣ ਤਾਂ ਉਹਨਾਂ ਨੇ ਲੋਕਾਈ ਦਾ ਬੇੜਾ ਤਾਂ ਗਰਕ ਕਰਨਾ ਹੀ ਹੁੰਦਾ ਹੈ ਸਗੋਂ ਆਪਣਾ ਮਾਣ ਪ੍ਰਤਿਸ਼ਠਾ ਵੀ ਗੰਵਾ ਬੈਠਦੇ ਹਨ।

**(1)**

ਸਿਖ ਸਮਾਜ ਅਤੇ ਸਮੁਚਾ ਸਿਖ ਪੰਥ ਭਾਗਾਂ ਵਾਲਾ ਹੈ ਕਿ ਉਹਨਾਂ ਨੂੰ ਗੁਰੂ ਸਾਹਿਬਾਨ ਵਲੋਂ ਮਾਰਗ ਦਰਸ਼ਨ ਮਿਲਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੁਰਾਹੇ ਪਏ ਲੋਕਾਈ ਨੂੰ ਸੱਚ ਦਾ ਮਾਰਗ ਦਿਖਾਇਆ ਸੀ ਅਤੇ ਇਕ ਅਕਾਲ ਪੁਰਖ ਦੀ ਅਰਾਧਨਾ ਕਰਨ ਦਾ ਉਪਦੇਸ਼ ਦਿਤਾ। ਬਾਕੀ ਗੁਰੂ ਸਾਹਿਬਾਨ ਨੇ ਓਹੀ ਪ੍ਰਚਾਰ ਨੂੰ ਸੰਸਾਰ ਵਿਚ ਦ੍ਰਿੜ ਕਰਵਾਇਆ ਸੀ। ਪੰਚਮ ਪਾਤਸ਼ਾਹ ਜੀ ਨੇ ਸਿਖ ਪੰਥ ਵਿਚ ਜ਼ਾਲਮ ਦੇ ਜ਼ੁਲਮ ਦਾ ਟਾਕਰਾ ਕਰਨ ਲਈ ਸ਼ਾਂਤ ਚਿੱਤ ਰਹਿ ਕੇ ਧਰਮ ਖਾਤਰ ਆਪਾ ਹਲੂਲ ਕਰਨ ਦੀ ਨਵੀਂ ਪਿਰਤ ਪਾਈ। ਉਸ ਸ਼ਹਾਦਤ ਨੇ ਸਿਖ ਜਗਤ ਵਿਚ ਧਰਮ ਖਾਤਰ ਨਵੀਂ ਜਾਗ੍ਰਤੀ ਲਿਆਂਦੀ, ਸਿਖ ਜਗਤ ਇਕ ਮੁਠ ਹੋ ਗਿਆ, ਮੀਰੀ ਤੇ ਪੀਰੀ ਦਾ ਨਵਾਂ ਸਿਧਾਂਤ ਲੋਕਾਈ ਦੇ ਸਾਹਮਣੇ ਆਇਆ।

ਛੇਵੇਂ ਪਾਤਸ਼ਾਹ ਜੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਅਕਾਲ ਤਖਤ ਸਾਹਿਬ ਦੀ ਰਚਨਾਂ ਕਰਕੇ ਸਿਖਾਂ ਨੂੰ ਜ਼ਾਲਮ ਮੁਗਲ ਸਰਕਾਰ ਦੇ ਖਿਲਾਫ਼ ਖੜਾ ਕਰ ਦਿਤਾ। ਉਹਨਾਂ ਦੀ ਸੁਯੋਗ ਅਗਵਾਈ ਹੇਠ ਸਿਖ ਹੱਕ ਸੱਚ ਦੇ ਹੱਕ ਵਿੱਚ ਆਵਾਜ ਬੁਲੰਦ ਕਰਨ ਲਗੇ।

ਉਹਨਾਂ ਤੋਂ ਬਾਅਦ ਹਿੰਦ ਦੀ ਚਾਦਰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ 1675 ਈਸਵੀ ਵਿਚ ਚਾਂਦਨੀ ਚੌਕ ਦਿੱਲੀ ਵਿਖੇ ਦਿਤੀ ਸ਼ਹਾਦਤ ਨੇ ਮੁਗਲ ਹਕੂਮਤ ਦੇ ਖਿਲਾਫ ਸਿਖਾਂ ਨੂੰ ਲਾਮਬੰਦ ਕਰ ਦਿਤਾ। ਸਿਖਾਂ ਦੇ ਮਨਾਂ ਵਿਚੋਂ ਮੁਗਲ ਹਕੂਮਤ ਦਾ ਡਰ ਦੂਰ ਹੋ ਗਿਆ। ਔਰੰਗਜ਼ੇਬ ਬਾਦਸ਼ਾਹ ਦੇ ਸ਼ਾਹੀ ਫੁਰਮਾਨ ਦੇ ਖਿਲਾਫ ਚਾਂਦਨੀ ਚੌਂਕ ਦੇ ਮੈਦਾਨ ਵਿਚੋਂ ਹੱਕ ਸੱਚ ਦੀ ਆਵਾਜ਼ ਬੁਲੰਦ ਕਰਕੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸ਼ਹਾਦਤ ਦੇ ਕੇ ਸਿਖ ਪੰਥ ਦੀਆਂ ਨੀਹਾਂ ਮਜਬੂਤ ਕੀਤੀਆਂ ਅਤੇ ਜ਼ਾਲਮ ਹਕੂਮਤ ਨੂੰ ਨੇ ਮਤੋ ਨਾਬੂਦ ਕਰ ਦਿਤਾ। ਉਹਨਾਂ ਦੀ ਸ਼ਹਾਦਤ ਤੋਂ ਬਾਅਦ ਦਸਮ ਪਾਤਸ਼ਾਹ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਮਾਤਾ ਪਿਤਾ, ਚਾਰੇ ਸਾਹਿਬਜਾਦੇ ਅਤੇ ਪਿਆਰੇ ਅਨੇਕ ਸਿਖ ਪੰਥ ਦੀ ਬੇਹਤਰੀ ਖਾਤਰ ਸ਼ਹੀਦ ਕਰਵਾ ਦਿਤੇ ਅਤੇ ਆਪ ਵੀ ਗੁਰੂ ਕੀ ਨਗਰੀ ਸ੍ਰੀ ਅਨੰਦਪੁਰ ਸਾਹਿਬ ਦਾ ਤਿਆਗ ਕਰਕੇ ਮਾਲਵੇ ਦੀ ਧਰਤੀ ਤੇ ਵਿਚਰਦੇ ਹੋਏ ਸ੍ਰੀ ਨਾਂਦੇੜ-ਅਬਚਲ ਨਗਰ ਵਿਖੇ ਜੋਤੀ ਜੋਤ ਸਮਾਉਣ ਦਾ ਨਰ-ਨਾਟਕ ਕਰ ਗਏ।

ਉਹਨਾਂ ਦੀ ਕਿਰਪਾ ਨਾਲ ਨਾਂਦੇੜ ਦੀ ਧਰਤੀ ਤੋਂ ਵਰੋਸਾਏ ਹੋਏ ਬੰਦਾ ਬਹਾਦਰ ਨੇ ਪੰਜਾਬ ਵਿਚ ਆ ਕੇ ਮੁਗਲ ਹਕੂਮਤ ਨੂੰ ਤਹਿਸ ਨਹਿਸ ਕਰ ਦਿਤਾ ਅਤੇ 1710 ਈਸਵੀ ਵਿਚ ਗੁਰੂ ਮਾਰੀ ਸਰਹੰਦ ਨੂੰ ਤਬਾਹ ਕਰਕੇ ਖਾਲਸਾ ਰਾਜ ਦੀ ਨੀਂਹ ਰਖੀ ਸੀ। ਭਾਵੇਂ ਉਹ ਖਾਲਸਾ ਰਾਜ ਕੁਝ ਸਮੇਂ ਲਈ ਹੀ ਸੀ ਪਰੰਤੂ ਫਿਰ ਵੀ ਉਸਦੇ ਕਾਇਮ ਹੋਣ ਨਾਲ ਸਿਖ ਪੰਥ ਵਿਚ ਜਾਗ੍ਰਤੀ ਆ ਗਈ ਅਤੇ ਸਿਖਾਂ ਵਿਚ ਧਰਮ ਖਾਤਰ ਮਰ ਮਿਟਣ ਲਈ ਚਾਉ ਉਮੰਡ ਪਿਆ। ਬੰਦਾ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਹੰਨੇ-ਹੰਨੇ ਮੀਰੀ ਹੋ ਗਈ ਅਤੇ ਸਿਖਾਂ ਦੀ ਏਕਤਾ ਖਤਮ ਹੋ ਗਈ। ਇਸ ਤੋਂ ਬਿਨਾਂ ਮੁਗਲ ਹਕੂਮਤ ਦੇ ਅਤਿਆਚਾਰ, ਬਿਦੇਸ਼ੀ ਧਾੜਵੀ ਨਾਦਰ ਸ਼ਾਹ ਅਤੇ ਅਹਿਮਦ ਸ਼ਾਹ ਨੇ ਸਿਖਾਂ ਦੀ ਤਾਕਤ ਨੂੰ ਖਤਮ ਕਰਨ ਦੀ ਪੂਰੀ ਕੋਸ਼ਿਸ਼ ਕੀਤੀ। ਉਸ ਭਿਆਨਕ ਸਮੇਂ ਵਿਚ ਸਿਖ ਮਿਸਲਾਂ ਦਾ ਦੌਰ ਸ਼ੁਰੂ ਹੋਇਆ ਅਤੇ ਫਿਰ ਉਸ ਕਾਲ ਵਿਚ ਹੀ ਉਹਨਾਂ ਸਿਖ ਸਰਦਾਰਾਂ ਵਿਚੋਂ ਮਹਾਰਾਜਾ ਰਣਜੀਤ ਸਿੰਘ ਉਠਿਆ ਜਿਸਨੇ ਮਾਲਵੇ ਦੀਆਂ ਸਿਖ ਰਿਆਸਤਾਂ ਨੂੰ ਛਡ ਕੇ ਬਾਕੀ ਸਾਰੇ ਪੰਜਾਬ ਤੇ ਕਬਜ਼ਾ ਕਰ ਲਿਆ ਪਰੰਤੂ ਸਿਖ ਪੰਥ ਦੀ ਪ੍ਰਭੁਸਤਾ ਨੂੰ ਸੁਰਖਿਅਤ ਨਾ ਕਰ ਸਕਿਆ। ਉਸ ਸਮੇਂ ਤਕ ਬ੍ਰਾਹਮਣੀ ਵਿਚਾਰਧਾਰਾ ਸਿਖਾਂ ਤੇ ਹਾਵੀ ਹੋ ਗਈ ਸੀ, ਸਾਰੇ ਧਾਰਮਿਕ ਤੇ ਇਤਿਹਾਸਕ ਗਰੰਥ ਜੋ ਉਸ ਸਮੇਂ ਰਚੇ ਗਏ ਸਨ, ਉਹਨਾਂ ਤੇ ਬ੍ਰਾਹਮਣੀ ਵਿਚਾਰਧਾਰਾ ਹਾਵੀ ਰਹੀ, ਇਹੋ ਕਾਰਨ ਹੈ ਕਿ ਅਜ ਜਦੋਂ ਸਿਖ ਵਿਦਵਾਨ ਉਹਨਾਂ ਗਰੰਥਾਂ ਦਾ ਅਧਿਐਨ ਕਰਦੇ ਹਨ ਤਾਂ ਉਹ ਵਿਚਾਰਧਾਰਾ ਵਿਦਵਾਨਾਂ ਲਈ ਮੁਸੀਬਤ ਬਣ ਜਾਂਦੀ ਹੈ।


**ਲੇਖਕ**

ਮਹਾਰਾਜਾ ਰਣਜੀਤ ਸਿੰਘ ਕਾਲ ਸਮੇਂ ਉਸਨੇ ਸਿਖ ਪੰਥ ਦਾ ਕੁਝ ਨਹੀਂ ਸੰਵਾਰਿਆ, ਗੁਰਦੁਆਰਿਆਂ ਦੀ ਇਮਾਰਤਸਾਜ਼ੀ ਤਾਂ ਅਵਸ਼ ਹੋਈ ਅਤੇ ਗੁਰਦੁਆਰਿਆਂ ਦੇ ਨਾਮ ਜਾਗੀਰਾਂ ਲਗਵਾਈਆਂ ਗਈਆਂ ਪ੍ਰੰਤੂ ਉਹਨਾਂ ਦੇ ਪ੍ਰਬੰਧ ਪ੍ਰਤੀ ਕੋਈ ਉਸਾਰੂ ਸੋਚ ਨਹੀਂ ਅਪਨਾਈ ਗਈ। ਗੁਰਦੁਆਰਿਆਂ ਦੇ ਪ੍ਰਬੰਧਕ ਮਹੰਤ ਛੇਤੀ ਹੀ ਵਿਲਾਸੀ ਹੋ ਗਏ ਜੋ ਬਾਅਦ ਵਿਚ ਸਿਖ ਪੰਥ ਲਈ ਸਿਰਦਰਦੀ ਦਾ ਕਾਰਨ ਬਣ ਗਏ। ਇਸ ਪ੍ਰਤੀ ਮਹਾਰਾਜਾ ਰਣਜੀਤ ਸਿੰਘ ਅਤੇ ਉਸਦੇ ਉਤਰਾਧਿਕਾਰੀਆਂ ਨੇ ਕੁਝ ਵੀ ਨਾ ਸੋਚਿਆ। ਉਹਨਾਂ ਤੋਂ ਬਿਨਾਂ ਇਕ ਹੋਰ ਬਿਪਤਾ ਅੰਗਰੇਜ਼-ਈਸਟ ਇੰਡੀਆ ਕੰਪਨੀ ਦਾ ਮੱਕੜਜਾਲ ਸੀ ਜਿਸਨੇ ਹੌਲੀ ਹੌਲੀ ਪੂਰੇ ਹਿੰਦੋਸਤਾਨ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਸੀ, ਸਿਰਫ਼ ਮਹਾਰਾਜਾ ਰਣਜੀਤ ਸਿੰਘ ਦਾ ਖਾਲਸਾ ਰਾਜ ਹੀ ਅੰਗਰੇਜ਼ ਦੇ ਕਬਜ਼ੇ ਵਿਚ ਨਹੀ ' ਸੀ ਆਇਆ। ਉਸ ਵਲ ਵੀ ਅੰਗਰੇਜ਼ ਲਲਚਾਈਆਂ ਨਜ਼ਰਾਂ ਨਾਲ ਦੇਖ ਰਿਹਾ ਸੀ। ਮਹਾਰਾਜਾ ਰਣਜੀਤ ਸਿੰਘ ਸ਼ਕਤੀਸ਼ਾਲੀ ਮਹਾਰਾਜਾ ਹੁੰਦਾ ਹੋਇਆ ਵੀ ਖਾਲਸਾ ਰਾਜ ਨੂੰ ਅੰਗਰੇਜ਼ਾਂ ਤੋਂ ਸੁਰਖਿਅਤ ਨਾ ਕਰ ਸਕਿਆ।

**(2)**

ਮਹਾਰਾਜਾ ਰਣਜੀਤ ਸਿੰਘ ਦੇ 1839 ਈਸਵੀ ਵਿਚ ਸੁਰਵਗਾਸ ਹੋਣ ਤੋਂ ਦਸ ਸਾਲ ਬਾਅਦ ਹੀ ਉਸਦਾ ਖਾਲਸਾ ਰਾਜ ਅੰਗਰੇਜ਼ ਦੀ ਝੋਲੀ ਪੈ ਗਿਆ। ਅੰਗਰੇਜ਼ ਨੇ ਛੇਤੀ ਹੀ ਆਪਣੇ ਪੈਰ ਪੰਜਾਬ ਵਿਚ ਪਾਸਾਰ ਲਏ ਅਤੇ ਆਪਣੀ ਨੀਤੀ ''ਫੁਟ ਪਾਓ ਤੇ ਰਾਜ ਕਰੋ'' ਨੂੰ ਹੋਂਦ ਵਿਚ ਲਿਆਂਦਾ। ਹਿੰਦੂ-ਸਿਖ ਅਤੇ ਮੁਸਲਮਾਨਾਂ ਵਿਚ ਫੁਟ ਪਾਈ ਗਈ, ਸਰਕਾਰ ਨੇ ਬਿਪਰਵਾਦ ਦੇ ਪਾਸਾਰ ਵਿਚ ਵਾਧਾ ਕੀਤਾ। ਸਿਖ ਜੋ ਅਜੇ ਕਲ ਖਾਲਸਾ

ਪੰਥ ਸਮੇਂ ਆਪਣੇ ਆਪ ਨੂੰ ਪੂਰਨ ਸਿਖ ਕਹਾਉਂਦੇ ਸਨ, ਉਹ ਹੁਣ ''ਯੁਗ ਯੁਗ ਰਾਜ ਸਵਾਇਆ ਟੋਪੀ ਵਾਲੇ ਦਾ'' ਅਰਦਾਸ ਕਰਨ ਵਿਚ ਸ਼ਾਨ ਸਮਝਦੇ ਸਨ ਅਤੇ ਅੰਗਰੇਜ਼ ਰਾਜ ਦੀ ਸਲਾਮਤੀ ਦੀ ਕਾਮਨਾ ਕਰਦੇ ਸਨ। ਸਿਖਾਂ ਵਿਚ ਆਪਸੀ ਫੁਟ ਪਾਉਣ ਲਈ ਗੁਰਦੁਆਰਿਆਂ ਤੇ ਕਾਬਜ਼ ਮਹੰਤਾਂ ਨੂੰ ਗੁਰਦੁਆਰਿਆਂ ਦੇ ਨਾਮ ਲਗੀਆਂ ਜਾਇਦਾਦਾਂ ਤੇ ਜਾਗੀਰਾਂ ਦੇ ਮਾਲਕ ਬਣਾ ਦਿਤਾ।

ਇਥੇ ਹੀ ਬਸ ਨਹੀਂ 1857 ਦੇ ਇਤਿਹਾਸਕ ਵਿਸਾਖੀ ਦੇ ਦਿਹਾੜੇ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ''ਸੰਤ ਖਾਲਸਾ'' ਦੀ ਹੋਂਦ ਪ੍ਰਗਟ ਕਰਕੇ ਬਿਪਰਵਾਦ ਦੇ ਪ੍ਰਭਾਵ ਹੇਠ ਆਏ ਸਿਖ ਸਮਾਜ ਨੂੰ ਨਵੀਂ ਸੇਧ ਬਖਸ਼ਣ ਲਈ ਨਵੀਂ ਪ੍ਰਕਿਰਿਆ ਸ਼ੁਰੂ ਕੀਤੀ। ਸੰਤ ਖਾਲਸਾ ਦੀ ਸਾਜਨਾਂ ਸਮੇਂ ਪੰਜ ਸਿਖਾਂ ਨੂੰ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਛਕਾ ਕੇ ਦਸਮ ਪਾਤਸ਼ਾਹ ਜੀ ਦੇ ਸਾਜੇ ਹੋਏ ਖਾਲਸਾ ਪੰਥ ਦੀ ਨੁਹਾਰ ਨੂੰ ਮੁੜ ਹਰਾ ਕੀਤਾ। ਇਥੇ ਹੀ ਬਸ ਨਹੀਂ ਸਤਿਗੁਰੂ ਜੀ ਨੇ ਇਤਿਹਾਸ ਵਿਚ ਪਹਿਲੀ ਵਾਰ ਬੀਬੀਆਂ ਨੂੰ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਬਖਸ਼ੀ ਅਤੇ ਸਿਖ ਪੰਥ ਨੂੰ ਬ੍ਰਾਹਮਣਾਂ ਦੇ ਪ੍ਰਭਾਵ ਹੇਠੋਂ ਕਢਣ ਲਈ ਅਨੰਦ ਮਰਯਾਦਾ ਦਾ ਸਿਖ ਪੰਥ ਵਿਚ ਸੰਚਾਲਣ ਕੀਤਾ। ਇਸ ਤੋਂ ਪਹਿਲਾਂ ਸਿਖ ਪੰਥ ਵਿਚ ਇਸਦਾ ਅਭਾਵ ਸੀ, ਸਿਖਾਂ ਦੇ ਵਿਆਹ ਸਨਾਤਨੀ ਮਰਯਾਦਾ ਹੇਠ ਵੇਦੀ ਗੱਡ ਕੇ ਕੀਤੇ ਜਾਇਆ ਕਰਦੇ ਸਨ।

ਸਤਿਗੁਰੂ ਰਾਮ ਸਿੰਘ ਜੀ ਨੇ ਸਿਖ ਪੰਥ ਵਾਸਤੇ ਇਕ ਬਹੁਤ ਵੱਡਾ ਉਪਰਾਲਾ ਕੀਤਾ ਸੀ, ਪਰੰਤੂ ਜਿਸਨੂੰ ਨਾਮਧਾਰੀ ਜਗਤ ਨੇ ਅਪਨਾਇਆ ਤੇ ਅਕਾਲੀਆਂ ਨੇ ਉਸਨੂੰ ਵਿਸਾਰ ਦਿਤਾ ਅਤੇ ਅੰਗਰੇਜ਼ ਸਰਕਾਰ ਦੇ ਮੁਰੀਦ ਹੋ ਗਏ। ਉਹ ਵੱਡਾ ਉਪਰਾਲਾ ਅਰਥਾਤ ਦੇਣ ਸੀ, ਅੰਗਰੇਜ਼ ਸਰਕਾਰ ਨਾਲ ਨਾਮਿਲਵਰਤਣ ਕਰਨਾ ਅਤੇ ਵਿਦੇਸ਼ੀ ਵਸਤਾਂ ਦਾ ਮੁਕੰਮਲ ਬਾਈਕਾਟ। ਉਸ ਨਾ-ਮਿਲਵਰਤਣ ਵਾਲੀ ਲਹਿਰ ਨੇ ਅੰਗਰੇਜ਼ ਸਰਕਾਰ ਖਿਲਾਫ਼ ਆਜ਼ਾਦੀ ਸੰਗ੍ਰਾਮ ਪਰਚੰਡ ਕਰ ਦਿਤਾ। ਉਸ ਨੀਤੀ ਨੇ ਸਰਕਾਰ ਦੀਆਂ ਜੜ੍ਹਾਂ ਹਿਲਾ ਦਿਤੀਆਂ ਅਤੇ ਅੰਗਰੇਜ਼ ਸਰਕਾਰ ਉਸ ਮੌਕੇ ਦੀ ਭਾਲ ਵਿਚ ਲਗ ਗਈ ਕਿ ਕਦੋਂ ਮੌਕਾ ਮਿਲੇ ਤਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਹਿੰਦੋਸਤਾਨ ਤੋਂ ਜਲਾਵਤਨ ਕਰਕੇ ਨਾਮਧਾਰੀ ਲਹਿਰ ਨੂੰ ਖਤਮ ਕੀਤਾ ਜਾਵੇ। ਅਖੀਰ 1871 ਈਸਵੀ ਅਤੇ 1872 ਈਸਵੀ ਵਿਚ ਅੰਗਰੇਜ਼ ਸਰਕਾਰ ਦੇ ਹੱਥ ਮੌਕਾ ਆ ਗਿਆ। ਸਰਕਾਰ ਨੇ ਨਾਮਧਾਰੀ ਜਗਤ ਅਤੇ ਸਿਖ ਪੰਥ ਨੂੰ ਚਿੜਾਉਣ ਅਤੇ ਸਿਖ-ਮੁਸਲਮਾਨਾਂ ਵਿਚ ਫੁਟ ਪਾਉਣ ਲਈ ਸਿਖਾਂ ਦੇ ਇਤਿਹਾਸਕ ਗੁਰਦੁਆਰਿਆਂ ਨੇੜੇ ਅਤੇ ਵਖ ਵਖ ਸ਼ਹਿਰਾਂ ਵਿਚ ਬੁਚੜਖਾਨੇ ਖੁਲ੍ਹਵਾ ਕੇ ਗਊ ਦਾ ਮਾਸ ਵੇਚਣ ਦੀ ਖੁਲ੍ਹ ਦੇ ਦਿਤੀ। ਉਸ ਸਮੇਂ ਦੇ ਸਿਖਾਂ ਵਿਚ ਏਨਾ ਤਾਣ ਨਹੀਂ ਸੀ ਕਿ ਉਹ ਅੰਗਰੇਜ਼ ਸਰਕਾਰ ਦੀ ਉਸ ਚਾਲ ਦਾ ਵਿਰੋਧ ਕਰ ਸਕਦੇ ਪਰੰਤੂ ਨਾਮਧਾਰੀ ਜਗਤ ਸਰਕਾਰ ਦੀ ਉਸ ਚਾਲ ਨੂੰ ਬਰਦਾਸ਼ਤ ਨਾ ਕਰ ਸਕਿਆ। ਨਤੀਜੇ ਵਜੋਂ ਅੰਮ੍ਰਿਤਸਰ, ਰਾਇਕੋਟ ਅਤੇ ਮਲੇਰਕੋਟਲੇ ਦੇ ਬੁਚੜ ਬੱਧ ਦੇ ਸਾਕੇ ਨਾਮਧਾਰੀ ਸਿੰਘਾਂ ਨੇ ਵਰਤਾ ਦਿਤੇ ਅਤੇ ਗਊਆਂ ਆਜ਼ਾਦ ਕਰਵਾ ਦਿਤੀਆਂ। ਹੁਣ ਅੰਗਰੇਜ਼ ਸਰਕਾਰ ਹਰਕਤ ਵਿਚ ਆ ਗਈ, ਬਿਨਾਂ ਮੁਕਦਮਾਂ, ਅਪੀਲ ਤੇ ਦਲੀਲ ਤੋਂ, ਨਾਮਧਾਰੀ ਸਿੰਘਾਂ ਨੂੰ ਫਾਸੀਆਂ ਦੀਆਂ ਸਜ਼ਾਵਾਂ ਹੋਈਆਂ, ਤੋਪਾਂ ਅੱਗੇ ਖੜੇ ਹੋਕੇ ਸ਼ਹੀਦ ਹੋ ਗਏ ਅਤੇ ਕਾਲੇ ਪਾਣੀਆਂ ਦੀਆਂ ਸਜ਼ਾਵਾਂ ਭੋਗੀਆਂ। ਇਥੇ ਹੀ ਬਸ ਨਹੀਂ, ਨਾਮਧਾਰੀ ਲਹਿਰ ਨੂੰ ਸਦਾ ਲਈ ਨੇਸਤੋਨਾਬੂਦ ਕਰਨ ਲਈ 18 ਜਨਵਰੀ 1872 ਈਸਵੀ ਨੂੰ ਸਤਿਗੁਰੂ ਰਾਮ ਸਿੰਘ ਜੀ ਨੂੰ ਲੁਧਿਆਣੇ ਬੁਲਾਕੇ ਸਪੈਸ਼ਲ ਗੱਡੀ ਰਾਹੀਂ ਪਹਿਲਾਂ ਇਲਾਹਾਬਾਦ ਫਿਰ ਕਲਕਤੇ ਤੋਂ ਸਮੁੰਦਰੀ ਜਹਾਜ਼ ਰਾਹੀਂ ਰੰਗੂਨ ਜਲਾਵਤਨ ਕਰ ਦਿਤਾ।

## ਅਸਫ਼ਲ ਸਿਖ ਨੇਤਾਵਾਂ ਦੀਆਂ ਅਸਫ਼ਲਤਾਵਾਂ

ਹੁਣ ਸਰਕਾਰ ਨਾਮਧਾਰੀ ਲਹਿਰ ਨੂੰ ਬਿਲਕੁਲ ਖਤਮ ਕਰਨਾ ਚਾਹੁੰਦੀ ਸੀ, ਉਸਨੇ ਸਿਖ ਜਗਤ ਵਿਚ ਨਾਮਧਾਰੀ ਲਹਿਰ ਦੇ ਗੁਰਮਤਿ ਦੇ ਪ੍ਰਚਾਰ ਨੂੰ ਖਤਮ ਕਰਨ ਲਈ ਅੰਗਰੇਜ਼ੀ ਸਰਕਾਰ ਨੇ ਆਪਣੇ ਕੁਝ ਚਹੇਤੇ ਸਿਖਾਂ ਨੂੰ ਇਕਠੇ ਕਰਕੇ 1873 ਈਸਵੀ ਵਿਚ ਸਿੰਘ ਸਭਾ ਲਹਿਰ ਦੀ ਹੋਂਦ ਪ੍ਰਗਟ ਕੀਤੀ। ਉਸ ਦੀਆਂ ਦੋ ਬਰਾਂਚਾਂ ਅੰਮ੍ਰਿਤਸਰ ਅਤੇ ਲਾਹੌਰ ਵਿਚ ਕਾਇਮ ਕੀਤੀਆਂ ਗਈਆਂ। ਲਾਹੌਰ ਦੀ ਬਰਾਂਚ ਵਿਚ ਸਰਕਾਰ ਦੀ ਸਰਪ੍ਰਸਤੀ ਹੇਠ ਗਿਆਨੀ ਦਿਤ ਸਿੰਘ, ਗੁਰਮੁਖ ਸਿੰਘ ਔਰੀਐਂਟਲ ਕਾਲਜ ਲਾਹੌਰ ਵਾਲੇ ਉਸਦੇ ਕਰਤਾ ਧਰਤਾ ਅਤੇ ਸਰਗਰਮ ਮੈਂਬਰ ਸਨ। ਅੰਗਰੇਜ਼ ਸਰਕਾਰ ਦੇ ਫਰਮਾਬਰਦਾਰ, ਇਹ ਸਰਦਾਰ ਹੋਣ ਦੀ ਪੁਸ਼ਟੀ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਰੀਸਰਚ ਸਕਾਲਰ ਸਵਰਗਵਾਸੀ ਸ੍ਰ. ਸਮਸ਼ੇਰ ਸਿੰਘ ਅਸ਼ੋਕ ਪੁਸਤਕ ''ਪੰਜਾਬ ਦੀਆਂ ਲਹਿਰਾਂ'' ਵਿਚ ਇਸ ਪ੍ਰਕਾਰ ਕਰਦੇ ਹਨ:

1. ਪੰਜਾਬੀ ਬੋਲੀ ਵਿਚ ਕੌਮੀ ਸਾਹਿਤ ਪੈਦਾ ਕਰਨਾ।
2. ਸਿਖਾਂ ਨੂੰ ਧਾਰਮਿਕ ਤੇ ਵਿਹਾਰਕ ਵਿਦਿਆ ਦੇਣ ਦੇ ਜਤਨ ਕਰਨਾ।
3. ਅਲਮਤ ਜਾਂ ਮਨਮਤ ਵਿਚ ਘੁਲ ਮਿਲ ਰਹੇ ਸਿਖਾਂ ਨੂੰ ਇਸ ਪਾਸਿਓਂ ਰੋਕ ਕੇ ਪੱਕੇ ਸਿਖ ਬਣਾਉਣਾ ਤੇ।
4. ਅੰਗਰੇਜ਼ੀ ਹਕੂਮਤ ਦੇ ਨਾਲ ਜੁੜ ਕੇ ਚੱਲਣਾ।

ਚੌਥਾ ਅਸੂਲ ਅੰਗਰੇਜ਼ੀ ਸਰਕਾਰ ਦੇ ਅਨੁਸਾਰੀ ਹੋ ਕੇ ਚਲਣ ਵਾਲਾ ਅਸੂਲ ਸਿੰਘ ਸਭਾ ਦੇ ਮੰਨਣ ਵਾਲਿਆਂ ਦਾ ਪੋਲ ਖੋਲ੍ਹ ਦੇਂਦਾ ਹੈ। ਉਸ ਸਮੇਂ ਸਿੰਘ ਸਭਾ ਵਾਲੇ ਅਤੇ ਉਦਾਸੀਨ ਮਹੰਤ ਜੋ ਗੁਰਦੁਆਰਿਆਂ ਦੇ ਪ੍ਰਬੰਧਕ ਅਤੇ ਕਾਬਜ਼ ਸਨ, ਇਕ ਦੂਜੇ ਤੋਂ ਅਗੇ ਹੋ ਕੇ ਅੰਗਰੇਜ਼ ਸਰਕਾਰ ਦੇ ਖੁਸ਼ਾਮਦੀ ਹੋਣ ਵਿਚ ਕੋਈ ਕਸਰ ਨਹੀਂ ਸੀ ਛਡ ਰਹੇ। ਸਿੰਘ ਸਭਾ ਮੱਤ ਵਾਲਿਆਂ ਨੇ ਜਿੰਨਾ ਵੀ ਸਾਹਿਤ ਰਚਿਆ, ਉਸ ਵਿਚ ਅਰੰਭ ਵਿਚ ਜਾਂ ਫਿਰ ਅੰਤ ਵਿਚ ਅੰਗਰੇਜ਼ ਸਰਕਾਰ ਦੀ ਪ੍ਰਸੰਸਾ ਵਿਚ ਵਡਿਆਈ ਕੀਤੀ ਜਾਂਦੀ ਰਹੀ। ਉਸ ਸਮੇਂ ਵਿਚ ਹੀ ''ਸਿਖ ਲਾਇਲਟੀ'' ਅਤੇ ''ਅੰਗਰੇਜ਼ ਰਾਜ ਦੀਆਂ ਬਰਕਤਾਂ'' ਆਦਿਕ ਪੁਸਤਕਾਂ ਨੂੰ ਤਿਆਰ ਕਰਕੇ ਸਿੰਘ ਸਭਾ ਮੱਤ ਵਾਲਿਆਂ ਨੇ ਛਪਵਾਇਆ ਸੀ। ਇਕੋ ਇਕ ਨਾਮਧਾਰੀ ਪੰਥ ਹੀ ਸੀ ਜੋ ਅੰਗਰੇਜ਼ ਸਰਕਾਰ ਦੀ ਪ੍ਰਭੁਸਤਾ ਨੂੰ ਪ੍ਰਵਾਨ ਨਹੀਂ ਸੀ ਕਰਦਾ।

ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਸਮੇਂ ਵਿਚ ਅੰਗਰੇਜ਼ ਸਰਕਾਰ ਨੇ ਆਪਣੇ ਦੋਵੇਂ ਖੈਰਖਵਾਹ ਜਮਾਂਤਾਂ - ਸਿੰਘ ਸਭਾ ਮੱਤ ਅਰਥਾਤ ਅਕਾਲੀ ਲਹਿਰ ਉਦਾਸੀਆਂ ਦੋਹਾਂ ਨੂੰ ਆਪਣੀਆਂ ਉਂਗਲਾਂ ਤੇ ਨਚਾਇਆ। ਇਤਿਹਾਸ ਗਵਾਹ ਹੈ ਕਿ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ, ਲਹਿਰ ਨਹੀਂ ਸੀ, ਸਗੋਂ ਗੁਰਦੁਆਰੇ ਖੋਹੂ ਲਹਿਰ ਸੀ। ਭੂਤਰੇ ਹੋਏ ਅਕਾਲੀ ਜ਼ਬਰਦਸਤੀ ਗੁਰਦੁਆਰਿਆਂ ਤੇ ਕਬਜ਼ੇ ਕਰ ਰਹੇ ਸਨ। ਅੰਗਰੇਜ਼ ਸਰਕਾਰ ਦੋਹਾਂ ਜਮਾਤਾਂ (ਅਕਾਲੀ ਅਤੇ ਉਦਾਸੀ) ਨੂੰ ਸਮੇਂ ਸਮੇਂ ਪਲੋਸਦੀ ਰਹੀ ਅਤੇ ਆਪਣੀ ''ਫੁਟ ਪਾਓ ਤੇ ਰਾਜ ਕਰੋ' ਨੀਤੀ ਨੂੰ ਫਲੀਭੂਤ ਕਰਦੀ ਰਹੀ। ਉਦਾਹਰਣ ਵਜੋਂ ਨਨਕਾਣਾ ਸਾਹਿਬ ਦਾ ਮੋਰਚਾ, ਗੁਰੂ ਕੇ ਬਾਗ ਦਾ ਮੋਰਚਾ, ਜੈਤੋ ਦਾ ਮੋਰਚਾ ਵਿਚ ਸਰਕਾਰ ਨੇ ਮਹੰਤਾਂ ਦਾ ਸਾਥ ਦਿਤਾ ਅਤੇ ਅਕਾਲੀਆਂ ਦੇ ਹੱਡ ਤੋੜੇ ਗਏ ਅਤੇ ਮਾਰਕੁਟ ਕੀਤੀ। ਇਸਦੇ ਉਲਟ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖਤ ਸਾਹਿਬ ਦਾ ਪ੍ਰਬੰਧ ਸਾਂਭਣ ਸਮੇਂ ਸਰਕਾਰ ਨੇ ਅਕਾਲੀਆਂ ਦਾ ਸਾਥ ਦਿਤਾ ਅਤੇ ਅਕਾਲੀਆਂ ਵਲੋਂ ਪ੍ਰਬੰਧ ਸਾਂਭਣ ਸਮੇਂ ਸਰਕਾਰ ਨੇ ਪੁਜਾਰੀਆਂ ਨੂੰ ਕੋਈ ਮਦਦ ਨਹੀਂ ਦਿਤੀ ਅਤੇ ਮੂਕ ਦਰਸ਼ਕ ਬਣੀ ਰਹੀ। ਦੂਜੇ ਪਾਸੇ ਨਾਮਧਾਰੀ ਪੰਥ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਹਿਨੁਮਾਈ ਹੇਠ ਸਾਰੇ ਸਿਖਾਂ ਨੂੰ ਇਕਮੁਠ ਹੋਣ ਲਈ ਪਰੇਰਨਾ ਕਰਦਾ ਰਿਹਾ।

ਇਸ ਪ੍ਰਕਾਰ ਸਿਖ ਪੰਥ ਦੇ ਕਹਾਉਣ ਵਾਲੇ ਲੀਡਰ ਅਤੇ ਗੁਰਦੁਆਰਿਆਂ ਦੇ ਪ੍ਰਬੰਧਕ ਮਹੰਤ, ਅੰਗਰੇਜ਼ ਸਰਕਾਰ ਦੇ ਹੱਥ ਠੋਕੇ ਬਣੇ ਰਹੇ ਤੇ ਸਰਕਾਰ ਉਹਨਾਂ ਨੂੰ ਆਪਣੇ ਇਸ਼ਾਰਿਆਂ ਤੇ ਨਚਾਉਂਦੀ ਰਹੀ ਅਤੇ

ਉਹਨਾਂ ਨੂੰ ਨਾਮਧਾਰੀ ਪੰਥ ਦਾ ਵਿਰੋਧ ਕਰਨ ਲਈ ਉਕਸਾਉਂਦੀ ਰਹੀ। ਫਿਰ ਵੀ ਨਾਮਧਾਰੀ ਪੰਥ ਸਾਰੇ ਸਿਖ ਪੰਥ ਦੀਆਂ ਸਾਖਾਵਾਂ ਨਿਰਮਲੇ, ਉਦਾਸੀ, ਨਿਰੰਕਾਰੀ ਅਤੇ ਅਕਾਲੀਆਂ ਨੂੰ ਇਕਠੇ ਹੋਕੇ ਇਕਮੁਠ ਹੋਣ ਦੀ ਪਰੇਰਨਾ ਕਰਦਾ ਰਿਹਾ ਜਿਸਦੀ ਮਿਸਾਲ ਉਸ ਸਮੇਂ ''ਕੂਕਾ'' ਰੋਜ਼ਾਨਾ ਅਖਬਾਰ ਦੀਆਂ ਫਾਈਲਾਂ ਦੀ ਦਿਤੀ ਜਾਂਦੀ ਰਹੀ ਹੈ। ਉਹਨਾਂ ਸਾਰਿਆਂ ਵਿਚੋਂ ਸਿਰਫ਼ ਅਕਾਲੀ ਪਤਾ ਨਹੀਂ, ਕਿਸ ਮਿੱਟੀ ਦੇ ਬਣੇ ਹੋਏ ਸਨ ਜੋ ਸਿਰਫ਼ ਆਪਣੇ ਆਪ ਨੂੰ ਹੀ ਸਿਖ ਸਮਝਦੇ ਸਨ, ਦੂਜਿਆਂ ਨੂੰ ਉਹ ਸਿਖ ਮੰਨਣ ਤੋਂ ਇਨਕਾਰੀ ਕਰਦੇ ਸਨ। 1929 ਈਸਵੀ ਦੇ ਕਾਂਗਰਸ ਸੈਸ਼ਨ ਲਾਹੌਰ ਵਿਖੇ ਬਾਬਾ ਖੜਕ ਸਿੰਘ ਅਕਾਲੀ ਦੇ ਇਸ਼ਾਰਿਆਂ ਤੇ ਅਕਾਲੀਆਂ ਨੂੰ ਕਾਂਗਰਸ ਅਤੇ ਨਾਮਧਾਰੀ ਪੰਥ ਚੋਂ ਅੱਡ ਕਰ ਲਿਆ ਅਤੇ ਆਪਣੀ ਢਾਈ ਪਾ ਖਿਚੜੀ ਬਣਾਉਣੀ ਸ਼ੁਰੂ ਕਰ ਦਿਤੀ।

ਇਤਿਹਾਸ ਗਵਾਹ ਹੈ ਕਿ ਅਕਾਲੀ ਦਲ ਦੀ ਕਮਾਨ ਹੇਠ ਕਦੇ ਵੀ ਅਕਾਲੀ ਸਿਖ ਇਕਮੁਠ ਨਾ ਹੋਏ ਅਤੇ ਪੰਜਾਬੀ ਕਹਾਵਤ ''ਨਾਈਆਂ ਦੀ ਜੰਞ ਸਭੇ ਰਾਜੇ'' ਅਨੁਸਾਰ ਇਹ ਕਦੇ ਵੀ ਸਰਕਾਰ ਤੋਂ ਕੁਝ ਨਾ ਲੈ ਸਕੇ ਬਿਨਾਂ ਚਾਪਲੂਸੀ ਕਰਨ ਤੋਂ ਕੁਝ ਵੀ ਹਾਸਲ ਨਾ ਹੋਇਆ। ਹਾਂ ਦੂਜੀਆਂ ਸਾਖਾਵਾਂ ਦੇ ਸਿਖ ਵੀਰਾਂ ਨਾਲ ਪੰਗੇ ਅਵਸ਼ ਲੈਂਦੇ ਰਹੇ ਅਤੇ ਦੂਜਿਆਂ ਦੀ ਕੁਟ ਮਾਰ ਕਰਨ ਨੂੰ ਹੀ ਪੰਥਕ ਸੇਵਾ ਮੰਨਦੇ ਰਹੇ। ਪ੍ਰਸਿਧ ਸਿਖ ਵਿਦਵਾਨ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਪ੍ਰਸਿਧ ਪੁਸਤਕ ''ਸਾਚੀ ਸਾਖੀ'' ਦੇ ਪੰਨਾ 81 ਤੇ ਸਿਖਾਂ ਦੇ ਕਿਰਦਾਰ ਦੀ ਆਲੋਚਨਾ ਕਰਦੇ ਲਿਖਦੇ ਹਨ ਕਿ ਸਿਖਾਂ ਅਕਾਲੀਆਂ ਦਾ ਅੱਗੇ ਸ਼ੇਰ ਦਾ ਹੈ ਅਤੇ ਪਿੱਛਾ ਗਿਦੜ ਦਾ ਹੈ ਭਾਵ ਇਹ ਪੰਥਕ ਸੇਵਾ ਦੇ ਸਮੇਂ ਸਮੇਂ ਦਮਗਜੇ ਬਹੁਤ ਮਾਰਦੇ ਰਹੇ ਹਨ ਪਰੰਤੂ ਖੱਟਿਆ ਕੁਝ ਨਹੀਂ ਹੈ। 1947 ਈਸਵੀ ਵਿਚ ਨਾਂਹ ਤਾਂ ਇਹ ਲੋਕ ਮੁਹੰਮਦ ਅਲੀ ਜਿਨਾਹ ਨਾਲ ਸਾਂਝ ਪਾ ਸਕੇ ਅਤੇ ਨਾਂਹ ਹੀ ਅੰਗਰੇਜ਼ ਸਰਕਾਰ ਤੋਂ ਸਿਖ ਸਟੇਟ, ਸਿਖ ਹੈਮਲੈਂਡ ਅਤੇ ਖਾਲਿਸਤਾਨ ਜਾਂ ਫਿਰ ਪੰਜਾਬੀ ਸੂਬਾ ਹੀ ਲੈ ਸਕੇ। ਕਾਂਗਰਸ ਪਾਰਟੀ ਜੋ 1947 ਈਸਵੀ ਤੋਂ ਬਾਅਦ ਇਕ ਸ਼ਕਤੀਸ਼ਾਲੀ ਰਾਜਸੀ ਪਾਰਟੀ ਤੇ ਹੁਕਮਰਾਨ ਪਾਰਟੀ ਸੀ ਤੇ ਹੈ, ਉਸ ਨਾਲ ਵੀ ਸਾਂਝ ਨਾ ਪਾ ਸਕੀ ਅਰਥਾਤ ਧੋਬੀ ਦਾ ਕੁੱਤਾ ਨਾ ਘਰ ਦਾ ਨਾ ਘਾਟ ਦਾ, ਵਾਲੀ ਹਾਲਤ ਅਕਾਲੀਆਂ ਦੀ ਹੋ ਰਹੀ ਹੈ।

1947 ਤੋਂ ਕੁਝ ਸਮਾਂ ਪਹਿਲਾਂ ਅਕਾਲੀਆਂ ਦੇ ਵਾਹਿਦ ਲੀਡਰ ਮਾਸਟਰ ਤਾਰਾ ਸਿੰਘ ਆਦਿਕ ਅੰਗਰੇਜ਼ ਨਾਲ ਜੁੜ ਕੇ ਆਪਣੇ ਲਈ ਕੁਝ ਸਹੂਲਤਾਂ ਲੈਣੀਆਂ ਚਾਹੁੰਦੇ ਸਨ ਪਰੰਤੂ ਉਹਨਾਂ ਵਿਚੋਂ ਹੀ ਗਿਆਨੀ ਕਰਤਾਰ ਸਿੰਘ, ਮਿ: ਮੁਹੰਮਦ ਅਲੀ ਜਿਨਾਹ ਨਾਲ ਸਾਂਝ ਪਾ ਕੇ ਸਾਰਾ ਪੰਜਾਬ ਪਾਕਿਸਤਾਨ ਨਾਲ ਜੋੜਨਾ ਚਾਹੁੰਦੇ ਸਨ ਕਿ ਜੇਕਰ ਉਹ ਸਿਖਾਂ ਨੂੰ ਆਜ਼ਾਦ ਹਸਤੀ ਮੰਨ ਕੇ ਉਹਨਾਂ ਨੂੰ ਹਿੰਦੋਸਤਾਨ ਤੇ ਪਾਕਿਸਤਾਨ ਦੇ ਵਿਚਕਾਰ ਆਜ਼ਾਦ ਸੂਬਾ ਦੇ ਦੇਣ ਤਾਂ ਸਾਰੇ ਸਿਖ ਉਸਦਾ ਪੱਖ ਪੂਰਨਗੇ। ਇਸ ਬਾਰੇ ਮਾਸਟਰ ਤਾਰਾ ਸਿੰਘ ਤੇ ਹੋਰ ਸਿਖਾਂ ਨੂੰ ਇਲਮ ਨਹੀਂ ਸੀ। ਇਸਦੀ ਪੁਸ਼ਟੀ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਦੀ ਪੁਸਤਕ ''ਸਾਚੀ ਸਾਖੀ'' ਤੋਂ ਹੋ ਜਾਂਦੀ ਹੈ। ਆਪਣੇ ਮੰਤਵ ਵਿਚ ਸਫਲ ਹੋਣ ਲਈ ਗਿਆਨੀ ਕਰਤਾਰ ਸਿੰਘ ਨੇ ਆਪਣਾ ਪੱਤਰ ਦੇਕੇ ਆਪਣਾ ਇਤਬਾਰੀ ਸੱਜਣ ਡਾ. ਗੋਪਾਲ ਸਿੰਘ ਨੂੰ ਮੁਹੰਮਦ ਅਲੀ ਜਿਨਾਹ ਕੋਲ ਦਿੱਲੀ ਭੇਜਿਆ ਜੋ ਉਹ ਪੱਤਰ ਲੈਕੇ ਜਿਨਾਹ ਦੀ ਥਾਂ ਪੰਡਤ ਜਵਾਹਰ ਲਾਲ ਨਹਿਰੂ ਕੋਲ ਪੁਜ ਗਿਆ ਸੀ। ਇਸ ਪ੍ਰਕਾਰ ਅਕਾਲੀਆਂ ਦੀ, ਵਡੀ ਹੁਕਮਰਾਨ ਕਾਂਗਰਸ ਪਾਰਟੀ ਨਾਲ ਕੀਤੀ ਗਦਾਰੀ ਦਾ ਭੇਦ ਖੁਲ੍ਹ ਗਿਆ।

ਇਥੇ ਹੀ ਬਸ ਨਹੀਂ, ਕਾਂਗਰਸ ਪਾਰਟੀ ਅਕਾਲੀਆਂ ਨੂੰ ਹਮੇਸ਼ਾ ਆਪਣੇ ਨਾਲ ਜੋੜਨ ਦੀ ਸੋਚ ਸੋਚਦੀ ਰਹੀ ਪਰੰਤੂ ਅਕਾਲੀ ਦਲ ਦੇ ਲੋਕ ਕਦੇ ਵੀ ਕਾਂਗਰਸ ਪਾਰਟੀ ਨਾਲ ਜੁੜ ਕੇ ਨਹੀਂ ਚਲੇ। ਜੇ ਅਕਾਲੀਆਂ ਨੇ ਪੰਜਾਬੀ ਸੂਬੇ ਦਾ ਮੋਰਚਾ ਲਗਾਇਆ ਤਾਂ ਕਾਂਗਰਸ ਪਾਰਟੀ ਦੀ ਸਰਕਾਰ ਨੇ ਇਹਨਾਂ ਨੂੰ ਵਿਸ਼ਾਲ ਪੰਜਾਬੀ ਸੂਬਾ ਦੀ ਹੋਂਦ ਨੂੰ ਬਰਕਰਾਰ ਰਖ ਕੇ ਉਹਨਾਂ ਦੀਆਂ ਸਾਰੀਆਂ ਮੰਗਾਂ ਨੂੰ ਮੰਨ ਲਿਆ ਸੀ ਜਿਨ੍ਹਾਂ ਬਾਰੇ ਮੈਂ ਇਸ ਲੇਖ ਦੇ ਅਗਲੇ ਪੰਨਿਆਂ ਵਿਚ ਜ਼ਿਕਰ ਕਰਾਂਗਾ।

ਇਸ ਤੋਂ ਅਗੇ ਹੋਰ ਦੇਖੀਏ ਤਾਂ 1975 ਦੇ ਸਮੇਂ ਵਿਚ ਕਾਂਗਰਸ ਸਰਕਾਰ ਵਲੋਂ ਦੇਸ਼ ਵਿਚ ਐਮਰਜੈਂਸੀ ਲਗਾਈ ਗਈ, ਵਿਰੋਧੀ ਪਾਰਟੀਆਂ ਦੇ ਲੀਡਰ ਜੇਲ੍ਹਾਂ ਵਿਚ ਡੱਕ ਦਿਤੇ ਗਏ ਪਰੰਤੂ ਅਕਾਲੀ ਦਲ ਦੇ ਨੇਤਾਵਾਂ ਨੂੰ ਕੁਝ ਨਹੀਂ ਕਿਹਾ ਗਿਆ। ਕਾਂਗਰਸ ਪਾਰਟੀ ਚਾਹੁੰਦੀ ਸੀ ਕਿ ਅਕਾਲੀ ਦਲ ਉਸਨੂੰ ਸਾਥ ਦੇਵੇ। ਅਕਾਲੀ ਦਲ ਨੇ ਉਸ ਵੇਲੇ ਦੇ ਆਰ.ਐਸ.ਐਸ., ਜਨਸੰਘ ਅਤੇ ਜਨਤਾ ਪਾਰਟੀ ਦਾ ਸਾਥ ਦਿਤਾ ਜੋ ਅੰਦਰਖਾਤੇ ਸਿਖੀ ਦਾ ਘਾਣ ਕਰ ਰਿਹਾ ਹੈ ਅਤੇ ਹਿੰਦੂਆਂ ਦੀਆਂ ਪਰੰਪਰਾਵਾਂ ਨੂੰ ਸਿਖੀ ਦਾ ਹਿੱਸਾ ਦਸ ਰਿਹਾ ਹੈ। ਇਹ ਕੁਝ ਦੇਖ ਕੇ ਅਕਾਲੀ ਜੋ ਆਪਣੇ ਆਪ ਅੰਨੇ ਖੂਹ ਵਿਚ ਛਾਲਾਂ ਮਾਰ ਰਹੇ ਸਨ, ਸਰਕਾਰ ਨੇ ਜਨਤਾ ਪਾਰਟੀ ਦੇ ਨੇਤਾਵਾਂ ਨਾਲ ਜੇਲ੍ਹਾਂ ਵਿਚ ਬੰਦ ਕਰ ਦਿਤੇ।

1984 ਈਸਵੀ ਦਾ ਸਾਕਾ ਨੀਲਾ ਤਾਰਾ ਭਾਵ ਦਰਬਾਰ ਸਾਹਿਬ ਤੇ ਫੌਜੀ ਹਮਲਾ ਵੀ ਅਕਾਲੀ ਦਲ ਦੇ ਨੇਤਾਵਾਂ ਦੀ ਕਮ ਅਕਲੀਅਤ ਦਾ ਸਬੂਤ ਸੀ। ਸਿਖ ਕੌਮ ਦੇ ਦੋਖੀਆਂ ਦੇ ਹੱਥਾਂ ਵਿਚ ਖੇਡਦੇ ਹੋਏ ਅਕਾਲੀਆਂ ਨੇ ਕੇਂਦਰ ਸਰਕਾਰ ਦੇ ਖਿਲਾਫ ਮੋਰਚਾ ਲਗਾਇਆ ਸੀ। ਉਸ ਸਮੇਂ ਦੇ ਦੇਸ਼ ਦੇ ਪ੍ਰਧਾਨ ਮੰਤਰੀ ਬੀਬੀ ਇੰਦਰਾ ਗਾਂਧੀ ਨੇ ਲਖਾਂ ਯਤਨ ਅਕਾਲੀਆਂ ਨੂੰ ਸਮਝਾਉਣ ਤੇ ਮਨਾਉਣ ਲਈ ਕੀਤੇ। ਇਸਦੇ ਉਸਟ ਅਕਾਲੀਆਂ ਲੀਡਰਾਂ ਨੇ ਗਲਤ ਅਨਸਰ ਨੂੰ ਗੁਰਦੁਆਰਿਆਂ ਵਿਚ ਮੋਰਚਾ ਬੰਦੀ ਕਰਨ ਦੀ ਖੁਲ੍ਹ ਦਿਤੀ, ਗੁਰਦੁਆਰਿਆਂ ਵਿਚ ਮਾਰੂ ਹਥਿਆਰ ਰਖਣ ਦੀ ਆਜ਼ਾਦੀ ਦਿਤੀ ਸੀ। ਜਿਸਦਾ ਨਤੀਜਾ ਇਹ ਹੋਇਆ ਕਿ ਕੇਂਦਰ ਸਰਕਾਰ ਨੂੰ ਪੰਜਾਬ ਵਿਚ ਮਜਬੂਰ ਹੋ ਕੇ ਫੌਜੀ ਕਾਰਵਾਈ ਕਰਨੀ ਪਈ, ਸ੍ਰੀ ਅਕਾਲ ਤਖਤ ਸਾਹਿਬ ਢਹਿ ਢੇਰੀ ਹੋ ਗਿਆ, ਸਿਖ ਸਾਹਿਤ ਅਤੇ ਇਤਿਹਾਸ ਦਾ ਸਰਮਾਇਆ ਕੇਂਦਰੀ ਸਿਖ ਲਾਇਬਰੇਰੀ ਤਹਿਸ ਨਹਿਸ ਹੋ ਗਈ, ਬੇਸ਼ੁਮਾਰ ਨਿਰਦੋਸ਼ ਸਿਖ ਸਹੀਦ ਹੋ ਗਏ। ਇਹ ਸਭ ਕੁਝ ਅਕਾਲੀ ਦਲ ਦੇਨੇਤਾਵਾਂ ਦੀ ਬੁਜ਼ਦਿਲੀ ਅਤੇ ਰਾਜਨੀਤਕ ਸੂਝ ਬੂਝ ਦੀ ਘਾਟ ਕਾਰਨ ਹੋਇਆ ਜੋ ਭਾਰਤੀ ਜਨਤਾ ਪਾਰਟੀ ਦੇ ਹੁਣ ਵੀ ਹਮਰਕਾਬ ਬਣੇ ਹੋਏ ਹਨ ਅਤੇ ਦਿੱਲੀ ਆਦਿਕ ਥਾਵਾਂ ਤੇ ਦਿੱਲੀ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੇ ਪ੍ਰਧਾਨ ਸ੍ਰ. ਮਨਜਿੰਦਰ ਸਿੰਘ ਸਰਸਾ ਜਿਹੇ ਅਕਾਲੀ ਭਾਰਤੀ ਜਨਤਾ ਪਾਰਟੀ ਦੀਆਂ ਟਿਕਟਾਂ ਤੇ ਰਾਜਸੀ ਚੋਣਾਂ ਲੜਕੇ ਸਿਖ ਇਤਿਹਾਸ ਨੂੰ ਕਲੰਕਤ ਕਰ ਰਹੇ ਹਨ ਅਤੇ ਪੰਥ ਦੇ ਨਾਮ ਤੇ ਆਪਣੀਆਂ ਜਾਇਦਾਦਾਂ ਬਣਾ ਰਹੇ ਹਨ ਅਤੇ ਗੁਪਤ ਮਾਇਆ ਦੇ ਗੱਫੇ ਡਕਾਰ ਰਹੇ ਹਨ। ਇਹੋ ਹਾਲ ਗੁਰਦੁਆਰਾ ਮੈਨੇਜਮੈਂਟ ਕਮੇਟੀ ਦਿੱਲੀ, ਪੰਜ ਤਖਤ ਸਾਹਿਬਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦਾ ਹੈ। ਗੁਰਦੁਆਰਾ ਚੋਣਾਂ ਜਿਤਣ ਲਈ ਸ਼ਰਾਬ ਅਤੇ ਹੋਰ ਨਸ਼ੇ ਤੇ ਗੁਰੂ ਕੀ ਗੋਲਕ ਦੀ ਦੁਰ ਵਰਤੋਂ ਅਤੇ ਭਾੜੇ ਤੇ ਰਖੇ ਗੁੰਡੇ ਬਦਮਾਸ਼ਾਂ ਦੀ ਖੁਲ੍ਹ ਕੇ ਵਰਤੋਂ ਕੀਤੀ ਜਾਂਦੀ ਹੈ ਅਤੇ ਫਿਰ ਨਾਹਰੇ ''ਮੈਂ ਮਰਾਂ ਪੰਥ ਜੀਵੇ'' ਦੇ ਲਗਾ ਕੇ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦੇ ਨਾਹਰੇ ਲਗਾਕੇ ਚੋਣਾਂ ਜਿਤੀਆਂ ਜਾਂਦੀਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ, ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਅਤੇ ਹੋਰ ਸਿਖ ਸੰਸਥਾਵਾਂ ਦੇ ਅਹੁਦੇਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸੁਖਬੀਰ ਸਿੰਘ ਬਾਦਲ ਦੋਵੇਂ ਪਿਉ ਪੁਤਰ ਦੀ ਰਜ਼ਾਮੰਦੀ ਨਾਲ ਨਿਯੁਕਤ ਹੁੰਦੇ ਹਨ।

## ਪੰਜਾਬੀ ਸੂਬਾ ਮੋਰਚਾ ਅਤੇ ਨਾਮਧਾਰੀ ਪੰਥ ਦਾ ਤਰਜਮਾਨ ਅਖਬਾਰ ''ਨਵਾਂ ਹਿੰਦੁਸਤਾਨ''–

1965 ਈਸਵੀ ਵਿਚ ਹਿੰਦੋਸਤਾਨ 'ਤੇ ਜੰਗ ਦੇ ਬਦਲ ਮੰਡਰਾ ਰਹੇ ਸਨ ਪਰੰਤੂ ਦੇਸ਼ ਦਾ ਸੰਵਾਰਨਾ ਤਾਂ ਕੀ ਸੀ, ਸਿਖਾਂ ਦੇ ਦੁਸ਼ਮਣ ਮਾਸਟਰ

ਤਾਰਾ ਸਿੰਘ ਨੇ ਪੰਜਾਬੀ ਸੂਬੇ ਦਾ ਮੋਰਚਾ ਲਗਾ ਦਿਤਾ ਅਤੇ ਬੇਤੁਕੀਆਂ, ਬਿਨਾਂ ਸੋਚ ਸਮਝ ਤੋਂ ਮੰਗਾਂ ਤਿਆਰ ਕਰਕੇ ਹਿੰਦੂਆਂ ਤੇ ਸਿਖਾਂ ਵਿਚ ਪਾਟੋ ਪਾੜ ਪਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ। ਨਤੀਜੇ ਵਜੋਂ ਜਨਸੰਘ ਤੇ ਆਰ.ਐਸ.ਐਸ. ਵਾਲੇ ਸਿਖਾਂ ਖਿਲਾਫ ਉਠ ਖਲੋਏ। ਉਧਰ ਅਕਾਲੀਆਂ ਦੀ ਖਾਨਾਜੰਗੀ ਉਭਰ ਕੇ ਸਾਹਮਣੇ ਆ ਗਈ, ਮਾਸਟਰ ਤਾਰਾ ਸਿੰਘ ਤੇ ਸੰਤ ਫਤਿਹ ਸਿੰਘ ਆਪਸ ਵਿਚ ਨੇਤਾਗਿਰੀ ਖਾਤਰ ਮਲਯੁੱਧ ਲੜਨ ਲਗ ਪਏ। ਦੇਸ਼ ਉਪਰ ਪਾਕਿਸਤਾਨ ਨੇ ਹਮਲਾ ਕੀਤਾ ਹੋਇਆ ਸੀ ਪਰੰਤੂ ਅਕਾਲੀਆਂ ਨੂੰ ਆਪਸੀ ਜੰਗ ਲੜਨ ਤੋਂ ਬਿਨਾਂ ਹੋਰ ਕੁਝ ਸੁਝਦਾ ਨਹੀਂ ਸੀ। ਜਲੰਧਰ ਤੋਂ ਪ੍ਰਕਾਸ਼ਤ ਹੋਣ ਵਾਲੀ ਇਕ ਪੰਜਾਬੀ ਸਪਤਾਹਿਕ ਅਖਬਾਰ ਨੇ ਇੰਕਸਾਫ਼ ਕੀਤਾ ਕਿ ਕਾਂਗਰਸ ਸਰਕਾਰ, ਪੰਜਾਬੀ ਸੂਬਾ ਮੋਰਚਾ ਤੋਂ ਪਹਿਲਾਂ ਮਾਸਟਰ ਤਾਰਾ ਸਿੰਘ ਨੂੰ ਹਿੰਦੋਸਤਾਨ ਦਾ ਰਾਸ਼ਟਰਪਤੀ ਜਾਂ ਉਪ ਰਾਸ਼ਟਰਪਤੀ ਬਣਾਉਣਾ ਚਾਹੁੰਦੀ ਸੀ ਪਰੰਤੂ ਮਾਸਟਰ ਜੀ ਨੇ ਪੰਥ ਦੀ ਬੇਹਤਰੀ ਲਈ ਇਹ ਪੇਸ਼ਕਸ਼ ਠੁਕਰਾ ਦਿਤੀ ਸੀ। ਸਮਝ ਨਹੀਂ ਆਉਂਦੀ ਕਿ ਉਸ ਪੇਸ਼ਕਸ਼ ਨੂੰ ਠੁਕਰਾਉਣ ਵਿਚ ਪੰਥ ਦੀ ਦੀ ਬੇਹਤਰੀ ਸੀ? ਜੇ ਮਾਸਟਰ ਤਾਰਾ ਜੀ ਹਿੰਦੋਸਤਾਨ ਦੇ ਰਾਸ਼ਟਰਪਤੀ ਜਾਂ ਉਪ ਰਾਸ਼ਟਰਪਤੀ ਬਣ ਜਾਂਦੇ ਤਾਂ ਪੰਥ ਕੀ ਬੇਹਤਰੀ ਦੇ ਰਾਹ ਮੋਕਲੇ ਹੋ ਜਾਂਦੇ ਅਤੇ ਸਿਖ ਪੰਥ ਦਾ ਭਵਿਖ ਉਜਲਾ ਹੋ ਜਾਂਦਾ ਪਰੰਤੂ ਮਾਸਟਰ ਜੀ ਨੇ ਇਨਕਾਰ ਕਰਕੇ ਸਭ ਕੁਝ ਗੰਵਾ ਲਿਆ ਅਤੇ ਕਾਂਗਰਸ ਪਾਰਟੀ ਨੂੰ ਆਪਣਾ ਦੁਸ਼ਮਣ ਸਮਝਣੇ ਰਹੇ।

ਸੰਤ ਮੰਗਲ ਸਿੰਘ ਲਾਇਲਪੁਰੀ ਜੀ ਨਾਮਧਾਰੀ ਪੰਥ ਦੇ ਸੁਲਝੇ ਹੋਏ ਪਤਰਕਾਰ ਤੇ ਵਿਦਵਾਨ ਸਨ। ਉਹਨਾਂ ਨੇ ਸ੍ਰੀ ਜੀਵਨ ਨਗਰ ਦਾ ਇਲਾਕਾ ਵਸਣ ਤੋਂ ਬਾਅਦ ਸਤਿਜੁਗ ਅਖਬਾਰ ਦੀ ਸੰਪਾਦਨਾ ਦਾ ਕਾਰਜ ਸੰਭਾਲਿਆ ਸੀ ਜੋ ਕੁਝ ਸਮਾਂ ਕਾਮਯਾਬੀ ਨਾਲ ਸੰਭਾਲਿਆ। ਪੰਥ ਦੇ ਮੁਖ ਧੜੇ ਨੇ ਉਹਨਾਂ ਨੂੰ ਅਖਬਾਰ ਦੀ ਪ੍ਰਕਾਸ਼ਨਾ ਤੋਂ ਹਟਾ ਦਿਤਾ ਤਾਂ ਉਹ ਦਿੱਲੀ ਚਲੇ ਗਏ ਅਤੇ ''ਨਵਾਂ ਹਿੰਦੋਸਤਾਨ'' ਪੰਜਾਬੀ ਸਪਤਾਹਿਕ ਅਖਬਾਰ ਜਾਰੀ ਕਰ ਦਿਤਾ। ਬਹੁਤ ਗਰੀਬੀ ਦੇ ਦਿਨ ਸਨ, ਹੱਥ ਬਹੁਤ ਤੰਗ ਰਹਿੰਦਾ ਸੀ। ਫਿਰ ਵੀ ਲਾਇਲਪੁਰੀ ਜੀ ਅਖਬਾਰ ਨੂੰ ਚਲਾਉਂਦੇ ਰਹੇ, ਕੁਝ ਆਰਥਿਕ ਹਾਲਤ ਠੀਕ ਹੋ ਗਈ ਤਾਂ ਉਹਨਾਂ ਨੇ ''ਨਵਾਂ ਹਿੰਦੁਸਤਾਨ'' ਪੰਜਾਬੀ ਰੋਜ਼ਾਨਾ ਅਖਬਾਰ ਵਿਚ ਬਦਲ ਦਿਤੀ ਭਾਵ ਸਪਤਾਹਿਕ ਅਖਬਾਰ, ਰੋਜ਼ਾਨਾ ਅਖਰਾਰ ਵਿਚ ਤਬਦੀਲ ਹੋ ਗਈ। ਸੰਤ ਮੰਗਲ ਸਿੰਘ ਲਾਇਲਪੁਰੀ ਜੀ ਕੁਝ ਸਮਾਂ ਉਸਦੇ ਸੰਪਾਦਕ ਰਹੇ, ਫਿਰ ਉਹਨਾਂ ਦੇ ਛੋਟੇ ਭਰਾ ਡਾ. ਅਮਰ ਭਾਰਤੀ ਜੀ ਅਖਬਾਰ ਦੇ ਸੰਪਾਦਕ ਬਣੇ। ਉਹਨਾਂ ਦੀ ਵਿਦਵਤਾ ਅਤੇ ਸੂਝ ਬੂਝ ਕਾਰਨ ਅਖਬਾਰ ਤਰਕੀ ਦੀਆਂ ਬੁਲੰਦੀਆਂ ਛੋਹਣ ਲਗੀ। ਭਾਰਤੀ ਜੀ ਵਲੋਂ ਲਿਖੇ ਸੰਪਾਦਕੀ ਲੇਖ ਸਾਹਿਤਕ ਹਲਕਿਆਂ ਅਤੇ ਰਾਜਨੀਤਕ ਖੇਤਰ ਵਿਚ ਸਲਾਹੇ ਜਾਣ ਲਗੇ। ਉਸ ਸਮੇਂ ਪੰਜਾਬੀ ਸੂਬਾ ਮੋਰਚਾ ਜੋਰਾਂ ਤੇ ਚਲ ਰਿਹਾ ਸੀ, ਪੰਜਾਬ ਵਿਚ ਪੰਜਾਬੀ ਅਖਬਾਰਾਂ ਤੇ ਹਿੰਦੂ ਅਖਬਾਰਾਂ ਇਕ ਦੂਜੇ ਤੇ ਰਾਜਨੀਤਕ ਚਿੱਕੜ ਸੁਟ ਰਹੀਆਂ ਸਨ।

ਉਸ ਸਮੇਂ ਰੋਜ਼ਾਨਾ ''ਨਵਾਂ ਹਿੰਦੁਸਤਾਨ'' ਇਕਲਾ ਹੀ ਇਕੋ ਇਕ ਪੰਜਾਬੀ ਅਖਬਾਰ ਸੀ ਜੋ ਪੰਜਾਬੀ ਜਗਤ ਨੂੰ ਪੰਜਾਬੀ ਸੂਬਾ ਮੋਰਚਾ ਬਾਰੇ ਅਸਲੀਅਤ ਭਰਪੂਰ ਮੈਟਰ ਦੇਂਦਾ ਸੀ ਜੋ ਸਚਾਈ 'ਤੇ ਆਧਾਰਤ ਹੁੰਦਾ ਸੀ। ਉਹ ਦਿੱਲੀ ਤੋਂ ਛਪਣ ਵਾਲੀ ਅਖਬਾਰ, ਸਮੂੰਹ ਜਗਤ ਵਿਚ ਬੜੇ ਚਾਉ ਤੇ ਉਮਾਹ ਨਾਲ ਪੜ੍ਹੀ ਜਾਂਦੀ ਸੀ ਅਤੇ ਵਿਰੋਧੀਆਂ ਦੇ ਪੋਲ ਖੋਲੇ ਜਾਂਦੇ ਸਨ। ਅਜ ਵੀ ਉਸ ਅਖਬਾਰ ਦੀਆਂ ਫਾਈਲਾਂ ਵਿਸਰੇ ਇਤਿਹਾਸ ਅਤੇ ਘਟਨਾਵਾਂ ਦੀ ਮੂੰਹ ਬੋਲਦੀ ਤਸਵੀਰ ਹੈ। ਉਸ ਅਖਬਾਰ ਵਿਚੋਂ ਪੰਜਾਬੀ ਸੂਬਾ ਮੋਰਚਾ ਬਾਰੇ ਕਾਂਗਰਸ ਸਰਕਾਰ ਦੀ ਪਾਲਿਸੀ, ਹਿੰਦੂਆਂ ਦੇ ਵਿਚਾਰ, ਅਕਾਲੀ ਦਲ ਦੀ ਬੁਜ਼ਦਿਲੀ ਅਤੇ ਹੈਂਕੜਬਾਜੀ ਅਤੇ ਨਾਮਧਾਰੀ ਜਗਤ ਦੀ ਸੁਲਹਕੁਨ ਨੀਤੀ ਬਾਰੇ ਪਤਾ ਲਗਦਾ ਹੈ। 1966 ਈਸਵੀ ਵਿਚ ਅਖਬਾਰਾਂ ਦੇ ਪ੍ਰਬੰਧਕਾਂ ਨੇ ਨਵਾਂ ਹਿੰਦੁਸਤਾਨ ਅਖਬਾਰ ਦੇ ਕੁਝ ਵਿਸ਼ੇਸ਼ ਸੰਪਾਦਕੀ ਲੇਖ ਇਕੱਤਰ ਕਰਕੇ ਜੋ ਗਿਣਤੀ ਵਿਚ 27 ਹਨ, ਅਖਬਾਰ ਦੀ ਯਾਦ ਤਾਜ਼ਾ ਰਖਣ ਲਈ ''ਪੰਜਾਬੀ ਸੂਬਾ ਤੇ ਅਸੀਂ ਪੰਜਾਬੀ'' ਇਕ ਛੋਟੀ ਪੁਸਤਕ ਦੇ ਰੂਪ ਵਿਚ 48 ਪੰਨੇ ਦਾ ਆਕਾਰ ਵਿਚ ਪ੍ਰਕਾਸ਼ਤ ਕੀਤੀ ਸੀ ਜੋ ਅਜਕਲ ਦੁਰਲਭ ਹੋ ਚੁਕੀ ਹੈ।

## ਪੰਜਾਬੀ ਸੂਬਾ ਮੋਰਚਾ ਬਾਰੇ ਅਖਬਾਰ ਦੇ ਸੰਪਾਦਕ ਦੇ ਵਿਚਾਰ:

ਪੰਜਾਬੀ ਸੂਬਾ ਮੋਰਚਾ ਬਾਰੇ ਨਵਾਂ ਹਿੰਦੁਸਤਾਨ ਰੋਜ਼ਾਨਾ ਪੰਜਾਬੀ ਅਖਬਾਰ ਦੀ ਪਾਲਿਸੀ ਬਾਰੇ ਡਾ. ਅਮਰ ਭਾਰਤੀ ਜੀ ਇਸ ਪ੍ਰਕਾਰ ਉਪਰੋਕਤ ਪੁਸਤਕ ਦੇ ਸੰਪਾਦਕੀ ਲੇਖ ਵਿਚ ਲਿਖਦੇ ਹਨ:

''ਨਾਮਧਾਰੀ ਪੰਥ ਦੇ ਦਿੱਲੀ ਵਿਚੋਂ ਨਿਕਲਣ ਵਾਲੇ ''ਰੋਜ਼ਾਨਾ ਨਵਾਂ ਹਿੰਦੁਸਤਾਨ'' ਵਿਚ 'ਪੰਜਾਬੀ ਸੂਬੇ' ਦੇ ਸਵਾਲ ਬਾਰੇ ਬਹੁਤ ਸਾਰੇ ਲੇਖ ਲਿਖੇ ਗਏ ਹਨ। ਪੰਜਾਬੀ ਸੂਬੇ ਦਾ ਸਵਾਲ ਸਾਡੇ ਆਪਣੇ ਸੂਬੇ ਦਾ ਸਵਾਲ ਹੈ ਇਸ ਬਾਰੇ ਅਸਾਂ ਸਮੇਂ ਸਮੇਂ ਆਪਣੀ ਰਾਏ ਜ਼ਾਹਰ ਕਰਨੀ ਜ਼ਰੂਰੀ ਸਮਝੀ ਹੈ। ਪਰ ਪੰਜਾਬ ਦੇ ਕੁਝ ਅਖਬਾਰਾਂ ਅਜੀਤ, ਅਕਾਲੀ ਪਤ੍ਰਕਾ, ਪ੍ਰਭਾਤ ਤੇ ਪ੍ਰਦੀਪ ਨੇ ਸਾਡੇ ਲੇਖਾਂ ਦੇ ਅਰਥ ਆਪਣੇ ਆਪਣੇ ਲੜਾਈ ਦੇ ਸਿਧਾਂਤਾਂ ਅਨੁਸਾਰ ਲੈ ਕੇ ਸਾਡੇ ਬਾਰੇ ਕੁਝ ਲੇਖ ਲਿਖੇ ਹਨ। ਅਜੀਤ, ਅਕਾਲੀ ਪਤ੍ਰਿਕਾ ਤੇ ਪ੍ਰਭਾਤ ਨੇ ਤਾਂ ਇਸ ਤਰ੍ਹਾਂ ਦਾ ਮਤ ਜ਼ਾਹਰ ਕੀਤਾ ਹੈ ਕਿ 'ਨਵਾਂ ਹਿੰਦੁਸਤਾਨ' ਪੰਜਾਬੀ ਸੂਬੇ ਦਾ ਉਸ ਤਰ੍ਹਾਂ ਹੀ ਵਿਰੋਧ ਕਰ ਰਿਹਾ ਹੈ ਜਿਵੇਂ ਪ੍ਰਤਾਪ ਤੇ ਪ੍ਰਦੀਪ, ਆਰੀਯ ਸਮਾਜੀ ਜਾਂ ਜਨਸੰਘ ਦੇ ਅਖਬਾਰ ਕਰਦੇ ਹਨ ਤੇ ਉਹਨਾਂ ਨੇ ਸਾਨੂੰ ਇਹ ਸਲਾਹ ਵੀ ਦੇਣ ਦੀ ਕਿਰਪਾ ਕੀਤੀ ਹੈ ਕਿ ਅਸੀਂ ਪੰਜਾਬੀ ਦੇ ਨਾਤੇ ਜਾਂ ਤੇ ਪੰਜਾਬੀ ਸੂਬੇ ਦੀ ਹਮਾਇਤ ਕਰੀਏ ਜਾਂ ਫਿਰ ਚੁਪ ਰਹੀਏ।.......

.......ਬੁਨਿਆਦੀ ਤੌਰ ਤੇ ਇਸ ਬਾਰੇ ਸਾਡਾ ਮੱਤ ਹੈ ਕਿ ਅਸੀਂ ਕਿਸੇ ਵੀ ਮੰਗ ਨੂੰ ਮਜ਼ਹਬੀ ਰੂਪ ਦੇਣ ਦੇ ਖਿਲਾਫ ਹਾਂ, ਮਜ਼ਹਬ ਦੇ ਆਧਾਰ ਉਤੇ ਸਿਆਸੀ ਮੰਗਾਂ ਦੇ ਅਸੀਂ ਵਿਰੋਧੀ ਹਾਂ। ਅਸੀਂ ਦੇਸ਼ ਦੀ ਅਖੰਡਤਾ, ਕੌਮੀ ਏਕਤਾ ਤੇ ਧਾਰਮਕ ਸਹਿਹੋਂਦ ਦੇ ਵਿਸਵਾਸੀ ਹਾਂ ਇਸ ਲਈ ਕਿਸੇ ਭੀ ਅਜੇਹੀ ਗਲ ਦੀ ਹਮਾਇਤ ਨਹੀਂ ਕਰਦੇ ਜਿਹੜੀ ਕਿਸੇ ਵੀ ਤਰ੍ਹਾਂ ਦੇਸ਼ ਦੇ ਲੋਕਾਂ ਨੂੰ ਆਪਸ ਵਿਚ ਪਾੜਦੀ ਹੋਵੇ, ਸ਼ਕ ਸ਼ਕੂਕ ਪੈਦਾ ਕਰਦੀ ਹੋਵੇ ਤੇ ਪਰਸਪਰ ਝਗੜਿਆਂ ਦਾ ਕਾਰਨ ਬਣਦੀ ਹੋਵੇ। ਜਿਥੋਂ ਤਕ ਭਾਸ਼ਾ ਦੇ ਆਧਾਰ ਉਤੇ ਸੂਬਿਆਂ ਦੀ ਰਚਨਾ ਦਾ ਸਵਾਲ ਹੈ, ਉਸ ਦੀ ਅਸੀਂ ਹਮਾਇਤ ਕਰਦੇ ਹਾਂ......।

ਪੰਜਾਬ ਵਿਚ ਜਿਹੜੇ ਹਿੰਦੀ ਲਈ ਲੜਦੇ ਹਨ ਉਹ ਹਿੰਦੀ ਨਹੀਂ ਜਾਣਦੇ/ ਜਿਹੜੇ ਪੰਜਾਬੀ ਦੀ ਦੁਹਾਈ ਦੇਂਦੇ ਹਨ ਉਹ ਪੰਜਾਬੀ ਦੀ ਮਰਯਾਦਾ ਨਹੀਂ ਪਛਾਣਦੇ। ਉਹ ਪੰਜਾਬੀ ਭਾਸ਼ਾ ਨੂੰ ਓਨੀ ਕੁ ਜ਼ਮੀਨ ਵੀ ਦੇਣ ਲਈ ਤਿਆਰ ਨਹੀਂ ਹਨ ਜਿਥੋਂ ਤਕ ਉਹ ਬੋਲੀ ਤੇ ਸਮਝੀ ਜਾਂਦੀ ਹੈ। ਉਹ ਇਸ ਭਾਸ਼ਾ ਲਈ ਓਨਾ ਕੁ ਹੀ ਖਿੱਤਾ ਚੁਣਦੇ ਹਨ ਜਿਥੋਂ ਤਕ ਸਿਖਾਂ ਦੀ ਗਿਣਤੀ ਬਹੁਤੀ ਹੈ। ਪੰਜਾਬ ਵਿਚ ਭਾਸ਼ਾ ਦੀ ਚਰਚਾ ਹਿੰਦੂ-ਸਿੱਖ ਦੇ ਨਾਮ ਉਤੇ ਹੋ ਰਹੀ ਹੈ ਜਿਸਨੂੰ ਅਸੀਂ ਪੰਜਾਬ ਲਈ ਚੰਗੀ ਗਲ ਨਹੀਂ ਸਮਝਦੇ।

ਸਾਡਾ ਮੱਤ ਹੈ ਕਿ ਮੌਜੂਦਾ ਪੰਜਾਬ ਦੇ ਬਹੁਤ ਵਡੇ ਹਿਸੇ ਦੀ ਭਾਸ਼ਾ ਪੰਜਾਬੀ ਹੈ। ਇਸ ਵਿਚ ਹਰਿਆਣਾ ਵੀ ਆਉਂਦਾ ਹੈ, ਕਾਂਗੜਾ ਤੇ ਹਿਮਾਚਲ ਪ੍ਰਦੇਸ਼ ਵੀ। ਅਸੀਂ ਚਾਹੁੰਦੇ ਹਾਂ ਕਿ ਇਸ ਸਾਰੇ ਪੰਜਾਬ ਦੀ ਮੁਖ ਭਾਸ਼ਾ ਪੰਜਾਬੀ ਹੋਵੇ। ਹਿੰਦੀ ਨੂੰ ਰਾਸ਼ਟਰ ਭਾਸ਼ਾ ਦੇ ਨਾਤੇ ਹਰ ਕੋਈ ਪੜ੍ਹੇ....।''

## ਨਾਮਧਾਰੀ ਜਗਤ ਦੀ ਰਾਇ:

ਰੋਜ਼ਾਨਾ ''ਨਵਾਂ ਹਿੰਦੁਸਤਾਨ'' ਅਖਬਾਰ ਨਾਮਧਾਰੀ ਪੰਥ ਦਾ ਤਰਜਮਾਨ ਸੀ ਅਤੇ ਉਸਦੇ ਸੰਪਾਦਕੀ ਲੇਖ ਜੋ ਡਾ. ਅਮਰ ਭਾਰਤੀ ਜੀ

ਲਿਖਿਆ ਕਰਦੇ ਸਨ, ਨਾਮਧਾਰੀ ਪੰਥ ਦੀ ਤਰਜਮਾਨੀ ਕਰਦੇ ਸਨ। ਨਾਮਧਾਰੀ ਪੰਥ ਕਦੇ ਵੀ ਛੋਟੇ ਜਿਹੇ ਪੰਜਾਬੀ ਸੂਬੇ ਦਾ ਹਾਮੀ ਨਹੀਂ ਰਿਹਾ, ਉਹ ਹਮੇਸ਼ਾ ਵਿਸ਼ਾਲ ਪੰਜਾਬੀ ਸੂਬੇ ਦਾ ਹਾਮੀ ਰਿਹਾ ਹੈ। 'ਨਵਾਂ ਹਿੰਦੁਸਤਾਨ' ਅਖਬਾਰ ਪੰਜਾਬੀ ਸੂਬਾ ਦੇ ਬਣਨ ਕਾਰਨ ਹੋਣ ਵਾਲੇ ਨੁਕਸਾਨ ਬਾਰੇ ਸਮੁਚੇ ਪੰਜਾਬੀਆਂ ਨੂੰ ਸੁਚੇਤ ਕਰਦਾ ਰਿਹਾ। ਅਕਾਲੀ ਆਪਣੀ ਜਿਦ ਤੇ ਅੜੇ ਰਹੇ ਅਤੇ ਹਿੰਦੂ ਆਪਣੀ ਅੜੀ ਤੇ ਅੜੇ ਰਹੇ, ਉਸ ਸਮੇਂ ਹਿੰਦੂ ਸਿਖ ਏਕਤਾ ਦੇ ਖਤਮ ਹੋਣ ਦੇ ਆਸਾਰ ਸਾਹਮਣੇ ਦਿਸ ਰਹੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਹਿੰਦੂ ਸਿਖ ਏਕਤਾ ਨੂੰ ਕਾਇਮ ਰਖਣ ਲਈ ਸ੍ਰੀ ਭੈਣੀ ਸਾਹਿਬ ਵਿਖੇ ਜਪੁ ਪ੍ਰਯੋਗ ਦੇ ਮੇਲੇ ਸਮੇਂ ਹਿੰਦੂ ਸਿਖ ਏਕਤਾ ਕਾਨਫਰੰਸ ਕਰਵਾਉਣ ਦੀ ਲੋੜ ਸੋਚੀ ਜਿਸ ਵਿਚ ਹਿੰਦੂ ਅਤੇ ਸਿਖ ਨੇਤਾ ਲੋਕ ਇਕੱਤਰ ਹੋਏ। ਰੋਜ਼ਾਨਾ 'ਨਵਾਂ ਹਿੰਦੁਸਤਾਨ' 27 ਅਗਸਤ 1965 ਦੇ ਸੰਪਾਦਕੀ ਵਿਸ਼ੇਸ਼ ਲੇਖ ਵਿਚ ਲਿਖਦਾ ਹੈ:-

''...ਜਿਹੜੇ ਲੋਕ ਫਿਰਕੂ ਤੰਗ ਨਜ਼ਰੀਏ ਦੇ ਵਹਿਣ ਵਿਚ ਵਹਿ ਤੁਰਦੇ ਹਨ ਉਨ੍ਹਾਂ ਲਈ ਠੀਕ-ਗਲਤ ਦਾ ਨਿਰਨਾ ਕਰਨਾ ਲਗਭਗ ਅਸੰਭਵ ਹੋ ਜਾਂਦਾ ਹੈ ਤੇ ਉਹ ਬੜੇ ਸਿਦਕ ਭਰੋਸੇ ਆਪਣੇ ਓਸੇ ਵਹਿਣ ਵਿਚ ਹੀ ਵਹੀ ਤੁਰੇ ਜਾਂਦੇ ਹਨ; ਉਨ੍ਹਾਂ ਦਾ ਅਸਰ ਵੀ ਕਾਫ਼ੀ ਹੁੰਦਾ ਹੈ- ਕਿਉਂਕਿ ਉਹ ਆਮ ਜਨਤਾ ਦੇ ਬੜੇ ਹੀ ਨਾਜ਼ੁਕ ਜਜ਼ਬੇ ਨੂੰ ਛੇੜ ਕੇ ਉਭਾਰਦੇ ਹਨ। ਅਜ ਕਰੀਬ ਉਹੋ ਹਾਲਤ ਬਣਦੀ ਦਿਸ ਰਹੀ ਹੈ। ਜਿਹੜੇ ਬੜੇ ਹੀ ਸਾਧਾਰਨ ਸ਼੍ਰੇਣੀ ਦੇ ਸਿਖ ਹਨ, ਜਿਨ੍ਹਾਂ ਨਾਲ ਸਿਖ ਹੋਣ ਦੇ ਨਾਤੇ ਵਿਤਕਰਾ ਹੋਣ ਦਾ ਕੋਈ ਸਵਾਲ ਹੀ ਨਹੀਂ ਉਠਦਾ ਅਤੇ ਜਿਹੜੇ ਉਚੀ ਸ਼੍ਰੇਣੀ ਦੇ ਸਿਖ ਹਨ ਤੇ ਵਡੇ ਵਡੇ ਸਰਕਾਰੀ ਅਹੁਦਿਆਂ ਜਾਂ ਕੁਰਸੀਆਂ ਉਤੇ ਬੈਠੇ ਹਨ, ਉਹ ਸਿਖ ਵੀ ਜਿਨ੍ਹਾਂ ਦੀਆਂ ਨਵੀਂ ਦਿੱਲੀ ਵਿਚ ਕਰੋੜਾਂ ਰੁਪਇਆਂ ਦੀਆਂ ਜਾਇਦਾਦਾਂ ਹਨ, ਜਿਨ੍ਹਾਂ ਨੂੰ ਵਪਾਰ ਦੀਆਂ ਵਧ ਤੋਂ ਵਧ ਸਹੂਲਤਾਂ ਹਨ- ਸਿਖਾਂ ਨਾਲ ਵਿਤਕਰੇ ਦਾ ਸਵਾਲ ਉਠਾਉਣ ਲਗ ਪਏ ਹਨ ਤਾਂ ਇਸ ਕਰਕੇ ਨਹੀਂ ਕਿ ਉਨ੍ਹਾਂ ਨਾਲ ਵਿਤਕਰਾ ਹੁੰਦਾ ਹੈ- ਸਗੋਂ ਇਸ ਕਰਕੇ ਕਿ ਤੰਗ ਨਜ਼ਰ ਲੀਡਰਾਂ ਨੇ ਉਨ੍ਹਾਂ ਦੇ ਨਾਜ਼ੁਕ ਧਾਰਮਕ ਜਜ਼ਬੇ ਨੂੰ ਛੇੜ ਦਿਤਾ ਹੈ- ਪੁਰਾਤਨ ਮਜ਼ਹਬੀ ਸੰਸਕਾਰਾਂ ਨੂੰ ਜਗਾ ਦਿਤਾ ਹੈ।

ਸੋ ਇਹ ਲੋਕ ਅੱਜ ਇਸ ਗਲ ਤੋਂ ਬੇ ਪਰਵਾਹ ਹੋ ਕੇ ਕਿ ਇਨ੍ਹਾਂ ਦੇ ਗਲਤ ਅਮਲਾਂ ਦਾ ਨਤੀਜਾ ਕੀ ਹੋਵੇਗਾ, ਫਿਰਕੂ ਭੜਕਾਹਟ ਫੈਲੇਗੀ। ਹਿੰਦੋਸਤਾਨ ਵਿਚ ਹਿੰਦੂ ਸਿੱਖ ਇਕ ਦੂਜੇ ਨੂੰ ਸ਼ੱਕ ਦੀਆਂ ਨਜ਼ਰਾਂ ਨਾਲ ਵੇਖਣ ਲਗ ਪੈਣਗੇ- ਪੰਜਾਬ 'ਚ ਅੱਗ ਭੜਕਾਉਣ ਦੀਆਂ ਤਿਆਰੀਆਂ ਵਿਚ ਜੁੱਟੇ ਪਏ ਹਨ।

ਅਜੇਹੀ ਹਾਲਤ ਵਿਚ ਉਨ੍ਹਾਂ ਵਿਅਕਤੀਆਂ ਅਤੇ ਪਾਰਟੀਆਂ ਉਤੇ ਇਹ ਜ਼ਿਮੇਵਾਰੀ ਆ ਜਾਂਦੀ ਹੈ ਕਿ ਉਹ ਸੂਬੇ ਦੇ ਅਤੇ ਦੇਸ਼ ਦੇ ਅਮਨ ਨੂੰ ਬਣਾਈ ਰਖਣ ਲਈ ਮੈਦਾਨ ਵਿਚ ਉਤਰਨ। ਇਹ ਫਿਰਕੂ ਹਵਾ ਤੋਂ ਆਪਣੇ ਆਪ ਨੂੰ ਬਚਾ ਕੇ ਰਖਣ ਤੇ ਫਿਰਕੂ ਅੱਗ ਤੋਂ ਲੋਕਾਂ ਨੂੰ ਬਚਾਉਣ ਦਾ ਸਾਰਾ ਜਤਨ ਕਰਨ।

ਨਾਮਧਾਰੀ ਪੰਥ ਦੇ ਰਾਹਬਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਇਸ ਪੱਖ ਤੋਂ ਸੋਚ ਕੇ ਇਕ ਜਤਨ ਅਰੰਭਿਆ ਹੈ। ਆਪ ਨੇ ਭੈਣੀ ਸਾਹਿਬ ਵਿਚ ਹੋ ਰਹੇ ਸਲਾਨਾ ਜਪ ਪ੍ਰਯੋਗ ਦੇ ਭੋਗ ਪੈਣ ਤੋਂ ਇਕ ਦਿਨ ਪਹਿਲਾਂ 9 ਸਤੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਚ ਇਕ ਵਿਸ਼ਾਲ ਹਿੰਦੂ-ਸਿਖ ਏਕਤਾ ਸੰਮੇਲਣ ਬੁਲਾਇਆ ਹੈ। ਉਸ ਸੰਮੇਲਣ ਵਿਚ ਹਿੰਦੂਆਂ ਸਿਖਾਂ ਦੇ ਪ੍ਰਸਿਧ ਨੇਤਾ ਸ਼ਾਮਲ ਹੋ ਰਹੇ ਹਨ। ਵਿਦੇਸ਼ ਮੰਤਰੀ ਸ੍ਰ. ਸਵਰਨ ਸਿੰਘ ਜੀ, ਲੋਕ ਸਭਾ ਦੇ ਸਪੀਕਰ ਸਰਦਾਰ ਹੁਕਮ ਸਿੰਘ ਜੀ, ਸਾਬਕਾ ਪੈਪਸੂ ਦੇ ਵਜੀਰ ਤੇ ਪੰਜਾਬੀ ਰੀਜਨ ਕਮੇਟੀ ਦੇ ਪ੍ਰਧਾਨ ਸੇਠ ਰਾਮ ਨਾਥ, ਦਿੱਲੀ ਗੁਰਦੁਆਰਾ ਕਮੇਟੀ ਦੇ ਜਨਰਲ ਸਕੱਤਰ ਸਰਦਾਰ ਸੰਤੋਖ ਸਿੰਘ ਜੀ, ਸਰਦਾਰ ਕਪੂਰ ਸਿੰਘ ਐਮ.ਪੀ., ਸ੍ਰੀ ਯੱਗ ਦੱਤ ਸ਼ਰਮਾ, ਬਲਰਾਜ ਸਧੋਕ, ਸ੍ਰੀ ਪ੍ਰਭੂ ਦੱਤ ਬ੍ਰਮ੍ਹਚਾਰੀ, ਸ੍ਰੀ ਗੁਰੂ ਗੋਲਵਾਲਕਰ ਤੇ ਹੋਰ ਨੇਤਾ ਇਸ ਸੰਮੇਲਣ ਵਿਚ ਭਾਗ ਲੈ ਰਹੇ ਹਨ। ਇਹਨਾਂ ਤੋਂ ਇਲਾਵਾ ਗ੍ਰਿਹ ਮੰਤਰੀ ਗੁਲਜ਼ਾਰੀ ਲਾਲ ਨੰਦਾ ਦੇ ਵੀ ਪਧਾਰਨ ਦੀ ਆਸ ਹੈ।

ਇਹ ਇਕ ਜਤਨ ਹੈ ਜਿਹੜਾ ਸਤਿਗੁਰੂ ਜੀ ਆਪਣੇ ਖੇਤਰ ਵਿਚ ਕਰ ਰਹੇ ਹਨ। ਆਪ ਜਾਣਦੇ ਹਨ ਕਿ ਹਿੰਦੂਆਂ-ਸਿਖਾਂ ਦੀ ਲਹੂ-ਨਾੜੀ ਇਕ ਹੈ ਤੇ ਇਹਨਾਂ ਵਿਚੋਂ ਕਿਸੇ ਨੂੰ ਵੀ ਵਿਸ਼ੇਸ਼ ਹੱਕਾਂ ਦੇ ਅਧਾਰ ਉਤੇ ਅੱਡ ਅੱਡ ਨਹੀਂ ਕੀਤਾ ਜਾ ਸਕਦਾ। ਪਰ ਆਪ ਇਸ ਗਲ ਤੋਂ ਚਿੰਤਾਤੁਰ ਹਨ ਕਿ ਮਜ਼ਹਬੀ ਤੰਗ ਨਜ਼ਰੀ ਇਹਨਾਂ ਦੋਹਾਂ ਧਿਰਾਂ ਵਿਚ ਪਰਸਪਰ ਤੌਰ ਤੇ ਸ਼ੱਕ ਸ਼ਕੂਕ ਪੈਦਾ ਕਰਨ ਵਿਚ ਸਫਲ ਹੋ ਰਹੀ ਹੈ।''

ਉਪਰੋਕਤ ਯਤਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਕਰਕੇ ਕਰਨ ਲਈ ਸੋਚਿਆ ਸੀ ਕਿਉਂਕਿ ਸਿਖ ਤੇ ਹਿੰਦੂਆਂ ਵਿਚ ਉਹ ਪੰਜਾਬੀ ਸੂਬਾ ਮੋਰਚਾ ਕਾਰਨ ਪਾਟੋਪਾੜ ਪੈਣੀ ਸ਼ੁਰੂ ਹੋ ਗਈ ਸੀ। ਸਿਖ ਅਕਾਲੀ ਨੇ ਤਾ ਸਿਖ ਸਟੇਟ-ਪੰਜਾਬੀ ਸੂਬਾ ਪ੍ਰਾਪਤ ਕਰਨ ਲਈ ਤਰਲੋਮੱਛੀ ਹੋ ਰਹੇ ਸਨ ਅਤੇ ਹਿੰਦੂ ਉਹਨਾਂ ਦਾ ਵਿਰੋਧ ਕਰ ਰਹੇ ਸਨ। ਜਿਵੇਂ ਕਿ ਡਾਕਟਰ ਅਮਰ ਭਾਰਤੀ ਜੀ ਸਫਾ 18 ਤੇ ਲਿਖਦੇ ਹਨ ''ਆਰੀਆ ਸਮਾਜੀ ਸ੍ਰੀ ਰਾਮ ਗੁਪਾਲ ਸ਼ਾਲ ਵਾਲੇ ਤੇ ਉਹਨਾਂ ਦੇ ਕਈ ਸਾਥੀਆਂ ਨੇ ਐਲਾਨ ਕੀਤਾ ਹੈ ਕਿ ਜੇ ਪੰਜਾਬੀ ਸੂਬਾ ਬਣਾਗਿਆ ਗਿਆ ਤਾਂ 101 ਆਰੀਆ ਸਮਾਜੀ ਸੜ ਮਰਨਗੇ। ਉਹਨਾਂ ਨੇ ਸੰਤ ਫਤੇਹ ਸਿੰਘ ਜੀ ਨੂੰ ਵੀ ਵੰਗਾਰਿਆ ਹੈ ਕਿ ਜੇ ਹਿੰਮਤ ਹੈ ਤਾਂ ਦਰਬਾਰ ਸਾਹਿਬ ਦੀ ਕਿਸੇ ਕੋਠੜੀ ਵਿਚ ਲੁਕ ਕੇ ਨਹੀਂ ਨੰਦਾ ਸਾਹਿਬ ਦੀ ਕੋਠੜੀ ਅਗੇ ਆਣ ਕੇ ਮਰਨ ਵਰਤ ਰਖੋ।''

## ਭਾਰਤ ਸਰਕਾਰ ਅਤੇ ਪੰਜਾਬੀ ਸੂਬਾ ਮੋਰਚਾ:

ਕੇਂਦਰ ਵਿਚ ਕਾਂਗਰਸ ਪਾਰਟੀ ਦੀ ਸਰਕਾਰ ਸੀ ਜੋ ਅਕਾਲੀ ਲੀਡਰਾਂ ਨਾਲ ਕਿਸੇ ਵੀ ਤਰ੍ਹਾਂ ਬੈਠਕੇ ਗਲਬਾਤ ਕਰਕੇ ਮਸਲਾ ਹੱਲ ਕਰਨਾ ਚਾਹੁੰਦੀ ਸੀ, ਦੂਜੇ ਪਾਸੇ ਅਕਾਲੀ ਲੀਡਰ ਜਿਨ੍ਹਾਂ ਕੋਲ ਮੋਰਚੇ ਸਮੇਂ ''ਪੰਥ ਖਤਰੇ ਵਿਚ ਹੈ'' ਦਾ ਨਾਹਰਾ ਲਗਾ ਕੇ ਸ੍ਰੀ ਅਕਾਲ ਤਖਤ ਸਾਹਿਬ ਦੀ ਇਤਿਹਾਸਕਤਾ ਨੂੰ ਵਰਤ ਕੇ ਅਤੇ ਗੁਰਦੁਆਰਿਆਂ ਨੂੰ ਮੋਰਚੇ ਲਈ ਵਰਤੋਂ ਕਰਕੇ ਸਰਕਾਰ ਨੂੰ ਬੇਵੱਸ ਕਰਨਾ ਚਾਹੁੰਦੀ ਸੀ। ਜੇ ਅਕਾਲੀ ਲੋਕ ਗੁਰਦੁਆਰਿਆਂ ਵਿਚ ਹੁਲੜਬਾਜੀ ਕਰਨ ਤਾਂ ਪੋਲੀਸ ਗੁਰਦੁਆਰੇ ਅੰਦਰ ਜਾ ਨਹੀਂ ਸਕਦੀ ਸੀ ਕਿਉਂਕਿ ਪੰਜਾਬ ਦਾ ਪੰਜਾਬੀ ਪ੍ਰੈਸ ਮੀਡੀਆ ਇਹ ਲਿਖਣ ਨੂੰ ਤਿਆਰ ਸੀ ਕਿ ਸਿਪਾਹੀ ਨੰਗੇ ਸਿਰ, ਜੁਤੀਆਂ ਪਾ ਕੇ ਗੁਰਦੁਆਰੇ ਅੰਦਰ ਵੜ ਗਏ ਹਨ। ਉਸ ਸਮੇਂ ਅਕਾਲੀ ਨੇਤਾ ਭਾਰਤ-ਪਾਕਿ ਦੀ ਜੰਗ ਦਾ ਫਾਇਦਾ ਵੀ ਉਠਾਉਣਾ ਚਾਹੁੰਦਾ ਸੀ। ਸਰਕਾਰ ਨੇ ਅਕਾਲੀਆਂ ਦੀ ਹਰ ਮੰਗ ਨੂੰ ਮੰਨਿਆ, ਪੰਜਾਬ ਵਿਚ ਸਰਕਾਰੀ ਬੋਲੀ ਤੇ ਭਾਸ਼ਾ ਨੂੰ ਪੰਜਾਬੀ ਮੰਨਿਆ। ਫਿਰ ਭਾਸ਼ਾ ਵਿਭਾਗ ਪੰਜਾਬ ਨੂੰ ਪੰਜਾਬੀ ਭਾਸ਼ਾ ਦੀ ਪ੍ਰਫੁਲਤਾ ਲਈ ਸਾਰੇ ਅਧਿਕਾਰ ਦਿਤੇ ਤੇ ਰੇਡੀਉ ਸਟੇਸ਼ਨ ਜਲੰਧਰ ਤੋਂ ਪੰਜਾਬੀ ਦੇ ਸਾਰੇ ਪ੍ਰੋਗਰਾਮਾਂ ਦੀ ਪ੍ਰਧਾਨਤਾ ਦੀ ਗਲ ਮੰਨਣ ਲਈ ਬਚਨ

ਦਿਤੇ। ਹੋਰ ਅਕਾਲੀਆਂ ਦੀਆਂ ਮੰਗਾਂ ਨੂੰ ਵਿਚਾਰਨ ਲਈ ਦਾਸ ਕਮਿਸ਼ਨ ਬਿਠਾਇਆ ਗਿਆ, ਲੋਕ ਸਭਾ ਦੇ ਸਪੀਕਰ ਸ੍ਰ. ਹੁਕਮ ਸਿੰਘ ਨੂੰ ਮਸਲੇ ਵਿਚਾਰਨ ਦੀ ਆਜ਼ਾਦੀ ਦਿਤੀ। ਡਾ. ਅਮਰ ਭਾਰਤੀ ਜੀ ਪੁਸਤਕ ਦੇ ਸਫਾ 13 ਤੇ ਆਪਣੇ ਲੇਖ ''ਅਕਾਲੀਆਂ ਅਗੇ ਨਵਾਂ ਫਾਰਮੂਲਾ'' (4 ਸਤੰਬਰ 1965 ਈ:) ਨੂੰ ਲਿਖਦੇ ਹਨ:-

''ਸੰਤ ਫਤਿਹ ਸਿੰਘ ਜੀ ਨੇ ਜਿਵੇਂ ਪੰਜਾਬੀ ਜ਼ਬਾਨ ਨਾਲ ਧੱਕੇ ਦੀ ਆੜ ਵਿਚ, ਪੰਜਾਬੀ ਸੂਬੇ ਦੇ ਨਾਮ ਉਤੇ ਸਿਖ ਸਟੇਟ ਦੀ ਮੰਗ ਕੀਤੀ ਹੈ, ਉਸਦਾ ਸਹੀ ਰੂਪ ਅਜਕਲ ਵਿਚ ਹੀ ਉਘੜਨ ਵਾਲਾ ਹੈ। ਸਰਕਾਰ ਨੇ ਇਕ ਤਜਵੀਜ ਸੰਤ ਫਤਿਹ ਸਿੰਘ ਕੋਲ ਘੱਲੀ ਹੈ ਜਿਸ ਅਨੁਸਾਰ ਹੁਣ ਵਾਲੇ ਸਾਰੇ ਪੰਜਾਬ ਦੀ ਹੀ ਪਰਮੁਖ ਭਾਸ਼ਾ ਗੁਰਮੁਖੀ ਅਖਰਾਂ ਵਿਚ ਪੰਜਾਬੀ

ਹੋਵੇਗੀ, ਸਾਰਾ ਪੰਜਾਬ ਪੰਜਾਬੀ ਰੀਜਨ ਹੀ ਹੋਵੇਗਾ- ਸਿਰਫ਼ ਕੁਝ ਲੋਕਾਂ ਨੂੰ ਉਨ੍ਹਾਂ ਦੀ ਮੰਗ ਦੇ ਆਧਾਰ ਤੇ ਹਿੰਦੀ ਹੀ ਪੜ੍ਹਨ ਦੀ ਸਹੂਲਤ ਦਿਤੀ ਜਾਵੇਗੀ- ਜਿਵੇਂ ਕਿ ਮਹਾਂਰਾਸ਼ਟਰ ਦੇ ਇਕੋ ਇਲਾਕੇ 'ਵਿਦੱਰਭ' ਵਿਚ ਹੈ।

ਇਸ ਤਜਵੀਜ ਅਨੁਸਾਰ ਪੰਜਾਬ ਹੀ ਪੰਜਾਬੀ ਸੂਬਾ ਹੋਵੇਗਾ ਜਿਸ ਵਿਚ ਪੰਜਾਬੀ ਜ਼ਬਾਨ ਦਾ ਇਕ ਛਤਰ ਰਾਜ ਹੋਵੇਗਾ। ਹੁਣ ਤਕ ਪੰਜਾਬ ਦੋ ਖਿਤਿਆਂ ਵਾਲਾ ਰਾਜ ਹੈ ਜਿਸ ਵਿਚ ਇਕ ਪਾਸੇ ਪੰਜਾਬੀ ਪਹਿਲੇ ਦਰਜੇ ਦੀ ਭਾਸ਼ਾ ਹੈ, ਦੂਜੇ ਪਾਸੇ ਪੰਜਾਬੀ ਦੂਜੇ ਨੰਬਰ ਦੀ ਭਾਸ਼ਾ। ਪੰਜਾਬੀ ਪੜ੍ਹਾਈ ਦੋਹਾਂ ਖਿਤਿਆਂ ਵਿਚ ਹੀ ਜਾਂਦੀ ਹੈ। ਪਰ ਸਾਨੂੰ ਵਿਸਵਾਸ ਹੈ ਕਿ ਸੰਤ ਫਤਿਹ ਸਿੰਘ ਜੀ ਦਾ ''ਪੰਜਾਬੀ ਸੂਬਾ'' ਦਲ ਪੰਜਾਬੀ ਜ਼ਬਾਨ ਨੂੰ ਏਡਾ ਵਡਾ ਦਰਜਾ ਮਿਲਣ ਤੇ ਵੀ ਸੰਤੁਸ਼ਟ ਨਹੀਂ ਹੋਵੇਗਾ ਤੇ ਉਹ ਪੰਜਾਬੀ ਜ਼ਬਾਨ ਨੂੰ ਛਡ ਕੇ ਆਪਣੇ ਅਸਲ ਨਿਸ਼ਾਨੇ ''ਸਿਖ ਰਾਜ' ਉਤੇ ਆਣ ਖਲੋਵੇਗਾ। ਪੰਜਾਬੀ ਜ਼ਬਾਨ ਨਾਲ ਵੀ ਜਿਥੇ ਵੀ ਕਿਧਰੇ ਜਿਸ ਵੀ ਕਿਸਮ ਦਾ ਵਿਤਕਰਾ ਹੁੰਦਾ ਹੈ, ਉਹਨੂੰ ਦੂਰ ਕਰਨ ਲਈ ਸਰਕਾਰ ਹਰ ਘੜੀ ਤਿਆਰ ਹੈ।

ਜਲੰਧਰ ਰੇਡੀਉ ਤੋਂ ਪੰਜਾਬੀ ਵਿਚ ਹੀ ਸਾਰੇ ਪ੍ਰੋਗਰਾਮ ਦੇਣ ਲਈ ਸ੍ਰੀਮਤੀ ਇੰਦਰਾ ਗਾਂਧੀ ਨੇ ਮਨਜ਼ੂਰੀ ਦੇ ਦਿਤੀ ਹੈ। ਪੰਜਾਬ ਵਿਚ ਜ਼ਿਲਾ ਪੱਧਰ ਉਤੇ ਵੀ ਪੰਜਾਬੀ ਲਾਗੂ ਹੋ ਸਕਦੀ ਹੈ, ਮਿਊਂਸਪੈਲਟੀਆਂ ਵਿਚ ਵੀ ਪੰਜਾਬੀ 'ਚ ਕਾਰਵਾਈ ਚਲ ਸਕਦੀ ਹੈ- ਇਹ ਸਭ ਕੁਝ ਬੜੀ ਆਸਾਨੀ ਨਾਲ ਹੋ ਸਕਦਾ ਹੈ- ਪਰ ਇਹ ਗੱਲਾਂ ਤਾਂ ਸੰਤ ਜੀ ਦੀ ਸਿਖ ਸਟੇਟ ਦੀ ਮੰਗ ਦਾ ਇਕ ਅੰਗ ਮਾਤਰ ਹਨ ਉਨ੍ਹਾਂ ਦਾ ਸੰਘਰਸ਼ ਇਨ੍ਹਾਂ ਵਿਤਕਰਿਆਂ ਨੂੰ ਦੂਰ ਕਰਵਾਨ ਲਈ ਨਹੀਂ।''

## ਫਿਰ ਭਾਰਤੀ ਜੀ 25 ਸਤੰਬਰ 1965 ਦੇ ਅੰਕ ਵਿਚ ਲਿਖਦੇ ਹਨ:

''ਗ੍ਰਹਿ ਮੰਤਰੀ ਸ੍ਰੀ ਨੰਦਾ ਨੇ ਕਲ ਪਾਰਲੀਮੈਂਟ ਵਿਚ ਪੰਜਾਬੀ ਸੂਬੇ ਨਾਲ ਸਬੰਧਤ ਸਵਾਲਾਂ ਬਾਰੇ ਵਿਚਾਰ ਕਰਨ ਲਈ ਜਿਹੜੀ ਵਜਾਰਤੀ ਕਮੇਟੀ ਬਣਾਉਣ ਦਾ ਐਲਾਨ ਕੀਤਾ ਹੈ- ਉਸ ਬਾਰੇ ਸੁਣ ਕੇ ਦੇਸ਼ ਭਰ ਦੇ ਲੋਕਾਂ ਨੂੰ ਤਸੱਲੀ ਹੋਈ ਹੈ। ਇਸ ਕਮੇਟੀ ਵਿੱਚ ਸ੍ਰੀਮਤੀ ਇੰਦਰਾ ਗਾਂਧੀ, ਸ੍ਰੀ ਵਾਈ.ਬੀ. ਚਵਾਨ ਤੇ ਸ੍ਰੀ ਮਹਾਂਵੀਰ ਤਿਆਗੀ ਹਨ। ਇਸਦੇ ਨਾਲ ਹੀ ਸਰਦਾਰ ਹੁਕਮ ਸਿੰਘ ਜੀ ਦੀ ਪਰਧਾਨਗੀ ਹੇਠ ਇਕ ਪਾਰਲੀਮੈਂਟਰੀ ਕਮੇਟੀ ਵੀ ਏਸੇ ਮਸਲੇ ਨੂੰ ਨਜਿਠਣ ਵਾਸਤੇ ਬਣਾ ਦਿੱਤੀ ਗਈ ਹੈ। ਇਨ੍ਹਾਂ ਕਮੇਟੀਆਂ ਦਾ ਫਰਜ਼ ਹੋਵੇਗਾ ਕਿ ਪੰਜਾਬੀ ਸੂਬੇ ਤੇ ਉਸ ਨਾਲ ਸੰਬੰਧਤ ਸਾਰੇ ਸਵਾਲਾਂ ਦਾ ਕੋਈ ਸਰਬ ਸੰਮਤ ਹੱਲ ਲੱਭਣ ਤੇ ਭਾਸ਼ਾਈ ਪ੍ਰਾਂਤਾਂ ਦੇ ਸਵਾਲਾਂ ਨੂੰ ਸਦਾ ਲਈ ਹਲ ਕਰ ਦੇਣ। ਇਸ ਵਿਚ ਹਰ ਕਿਸੇ ਦੇ ਸਹਿਯੋਗ ਦੀ ਲੋੜ ਹੈ।''

ਸਮਾਂ ਬੜਾ ਬਲਵਾਨ ਹੈ, ਇਹ ਕਿਸੇ ਦਾ ਲਿਹਾਜ ਨਹੀਂ ਕਰਦਾ, ਅਕਾਲੀ ਲੀਡਰਾਂ ਨੂੰ ਕੇਂਦਰ ਸਰਕਾਰ ਨੇ ਬਹੁਤ ਮਨਾਉਣ ਦੀ ਕੋਸ਼ਿਸ਼ ਕੀਤੀ, ਲਖ ਯਤਨ ਕੀਤੇ ਗਏ ਪਰੰਤੂ ਮਾਸਟਰ ਤਾਰਾ ਸਿੰਘ ਤੇ ਸੰਤ ਫਤਿਹ ਸਿੰਘ ਆਪੋ ਵਿਚ ਲੜਦੇ ਰਹੇ। ਸੰਤ ਫਤਿਹ ਸਿੰਘ ਨੇ ਕੇਂਦਰ ਸਰਕਾਰ ਨੂੰ ਹੋਰ ਜ਼ਲੀਲ ਕਰਨ ਲਈ ਮਰਨ ਵਰਤ ਰਖ ਲਿਆ ਅਤੇ ਸੜ ਮਰਨ ਲਈ ਅਗਨ ਕੁੰਡ ਵੀ ਤਿਆਰ ਕਰ ਲਿਆ, ਫਿਰ ਆਪ ਹੀ ਮੈਦਾਨ ਛੱਡ ਕੇ ਭੱਜ ਗਿਆ ਤੇ ਸਿਰ ਸਵਾਹ ਪਾ ਲਈ, ਆਪ ਹੀ ਸੜ ਮਰਨ ਦੇ ਐਲਾਨ ਨੂੰ ਪਿੱਠ ਦੇ ਗਿਆ।

ਭਾਰਤ ਪਾਕਿ ਜੰਗ ਵੀ ਖਤਮ ਹੋ ਗਈ ਅਤੇ ਅਕਾਲੀਆਂ ਨੂੰ ਅਸਲੀਅਤ ਦਿਖਾਉਣ ਲਈ ਕੇਂਦਰ ਸਰਕਾਰ ਨੇ ਇਹੋ ਜਿਹਾ ਪੰਜਾਬੀ ਸੂਬਾ ਬਣਾਇਆ ਕਿ ਉਹਨਾਂ ਦੀ ਸੁਰਤ ਟਿਕਾਣੇ ਲਗਾ ਦਿਤੀ। ਅਕਾਲੀ ਲੀਡਰਾਂ ਨੂੰ ਕੀਤੀਆਂ ਮਨਮਾਨੀਆਂ ਦਾ ਸਬਕ ਸਿਖਾਉਣ ਲਈ ਕੇਂਦਰ ਸਰਕਾਰ ਨੇ ਵਿਸ਼ਾਲ ਪੰਜਾਬ ਨੂੰ ਭੰਗ ਕਰ ਦਿਤਾ, ਪਹਾੜੀ ਇਲਾਕੇ ਅਲੱਗ ਕਰਕੇ ਹਿਮਾਚਲ ਪ੍ਰਦੇਸ਼ ਬਣਾ ਦਿਤਾ ਅਤੇ ਇਸ ਤਰ੍ਹਾਂ ਰਾਜਪੁਰੇ ਤੋਂ ਅਗੇ ਦਿੱਲੀ ਦੀਆਂ ਹੱਦਾਂ ਤਕ ਸਾਰੇ ਇਲਾਕੇ ਨੂੰ ਹਰਿਆਣਾ ਪ੍ਰਾਂਤ ਬਣਾ ਦਿਤਾ। ਅਕਾਲੀਆਂ ਦੀ ਮੂਰਖਤਾ ਕਾਰਨ ਪੰਜਾਬੀ ਸੂਬਾ, ਸੂਬਾ ਨਹੀਂ ਰਿਹਾ, ਪੰਜਾਬੀ ਸੂਬੀ ਬਣ ਗਈ। ਪੰਜਾਬੀ ਬੋਲਦੇ ਪੰਜਾਬੀ ਇਲਾਕੇ ਸਾਰੇ ਜਿਲਾ ਊਨਾ ਜੋ ਕਦੇ ਜਿਲਾ ਹੁਸ਼ਿਆਰਪੁਰ ਦੀ ਤਹਿਸੀਲ ਹੋਇਆ ਕਰਦੀ ਸੀ, ਸ਼ਿਮਲਾ ਅਤੇ ਨਾਦੌਣ ਦਾ ਇਲਾਕਾ ਆਦਿਕ ਹਿਮਾਚਲ ਪ੍ਰਦੇਸ਼ ਵਿਚ ਚਲੇ ਗਏ। ਇਸ ਪ੍ਰਕਾਰ ਜਿਲਾ ਸਰਸਾ, ਅੰਬਾਲਾ, ਜਗਾਧਰੀ ਆਦਿਕ ਇਲਾਕੇ ਸਦਾ ਲਈ ਪੰਜਾਬ ਤੋਂ ਅੱਡ ਹੋਕੇ ਹਰਿਆਣਾ ਪ੍ਰਾਂਤ ਵਿਚ ਚਲੇ ਗਏ। ਚੰਡੀਗੜ੍ਹ ਪੰਜਾਬ ਨੂੰ ਨਾਂਹ ਮਿਲ ਸਕਿਆ, ਦਰਿਆਈ ਪਾਣੀਆਂ ਦਾ ਮਸਲਾ ਐਸਾ ਪੰਜਾਬੀਆਂ ਲਈ ਨਾਸੂਰ ਬਣਿਆ ਜੋ ਅਜ ਤਕ ਮਸਲਾ ਹਲ ਨਹੀਂ ਹੋ ਸਕਿਆ। ਇਹ ਅਕਾਲੀ ਲੀਡਰਾਂ ਦੀ ਖੱਟੀ ਹੈ ਜੋ ਉਹਨਾਂ ਨੇ ਆਪਣੀ ਅਕਲ ਦਾ ਜਨਾਜ਼ਾ ਕਢ ਕੇ ਪ੍ਰਾਪਤ ਕੀਤੀ।

**ਪਿੰਡ-ਜੀਆ ਨੱਥਾ,**
**ਡਾਕ-ਖੁਡਾ-144305**
**ਜਿਲਾ-ਹੁਸ਼ਿਆਰਪੁਰ (PB.)**
**M. 94177-69103**

■

**(ਬਾਕੀ ਸਫਾ 38 ਦੀ)**

## ਅਸੀਮ, ਬੇਅੰਤ...

ਗੁਰਮਤਿ ਦੇ ਪਰਚਾਰ ਪਰਸਾਰ ਲਈ, ਸੇਵਾ, ਸਿਮਰਨ, ਗੁਰਬਾਣੀ ਦੇ ਪਾਠਾਂ ਲਈ, ਆਯੂ ਪ੍ਰਯੰਤ ਬਹੁਤ ਪੁਰਸ਼ਾਰਥ ਕੀਤਾ। ਰੋਜ਼ਾਨਾ ਆਪ ਅੱਠ ਅੱਠ ਘੰਟੇ ਨਾਮ ਸਿਮਰਨ ਵਿੱਚ ਲੀਨ ਰਹਿ ਕੇ, ਜਗਿਆਸੂਆਂ ਨੂੰ ਆਤਮਿਕ ਜੀਵਨ ਦੀ ਜਾਚ ਦੱਸੀ। ਪੰਜਾਬੀ ਭਾਸ਼ਾ ਨਾਲ ਆਪਣੀ ਕੌਮਾਂਤਰੀ ਸੰਗਤ ਨੂੰ ਜੋੜੀ ਰੱਖਣ ਲਈ, ਵਿਦੇਸ਼ਾਂ ਦੇ ਨਾਮਧਾਰੀ ਗੁਰਦੁਆਰਿਆਂ ਵਿੱਚ ਪੰਜਾਬੀ ਪੜ੍ਹਾਈ ਦਾ ਪਰਬੰਧ ਕਰਵਾਇਆ। ਪੰਜਾਬੀ ਦੇ ਵੱਡੇ ਛੋਟੇ ਅਨੇਕ ਸਾਹਿਤਕਾਰਾਂ ਨਾਲ ਆਪ ਦੇ ਨਿੱਘੇ ਸਬੰਧ ਸਨ। ਅਨੇਕ ਪੰਜਾਬੀ ਭਾਸ਼ਾ ਕਾਨਫਰੰਸਾਂ ਦੇਸਾਂ ਵਿਦੇਸ਼ਾਂ ਵਿੱਚ ਕਰਵਾ ਕੇ, ਮਾਂ ਬੋਲੀ ਦਾ ਮਾਣ ਵਧਾਇਆ। ਨਾਮਧਾਰੀ ਪੰਥ ਦੀ ਮਹਾਨ ਵਿਰਾਸਤ ਨੂੰ ਕਿਵੇਂ ਅਤੇ ਕਿਸ ਤਰ੍ਹਾਂ ਸੁਰਖਿੱਅਤ ਹੱਥਾਂ ਵਿੱਚ ਪਹੁੰਚਾਇਆ ਜਾਵੇ, ਇਸ ਲਈ ਜੀਵਨ ਦੇ ਅੰਤਮ ਦੋ ਦਹਾਕਿਆਂ ਵਿੱਚ ਸਤਿਗੁਰੂ ਜੀ ਨੇ ਬਹੁਤ ਕਉਤਕ ਵਰਤਾਏ ਸਨ। ਇੱਕ ਵੇਰ ਬਾਗ ਵਾਲੀ ਕੋਠੀ, ਸ੍ਰੀ ਭੈਣੀ ਸਾਹਿਬ ਵਿੱਚ, ਹਜ਼ੂਰੀ ਵਿੱਚ ਬੈਠਿਆਂ ਮੈਂ ਇੱਕ ਪ੍ਰਸਿੱਧ ਧਾਰਮਿਕ ਹਸਤੀ ਦੇ ਗੁਰੂ ਅੰਸ਼ ਹੋਣ ਬਾਰੇ ਜ਼ਿਕਰ ਕੀਤਾ। ਸਤਿਗੁਰੂ ਜੀ ਨੇ ਕਿਹਾ, ''ਸੁਵਰਨ! ਗੁਰੂ ਅੰਸ਼ ਤਾਂ ਮੈਂ ਤੈਨੂੰ ਸਿਗਰਟਾਂ ਪੀਂਦੀ ਵੀ ਵਿਖਾ ਸਕਦਾ ਹਾਂ। ਗੁਰੂ - ਅੰਸ਼ ਹੋਣਾ ਮਹੱਤਵਪੂਰਨ ਨਹੀਂ, ਗੁਰੂ - ਅਨੁਸਾਰੀ ਹੋਣਾ ਵੱਡੀ ਗੱਲ ਹੈ। ਇਸ ਚੋਣ ਵਿੱਚ ਵੀ ਗੁਰੂ - ਅੰਸ਼ ਹੋਣ ਦਾ ਦੰਭ ਭਰਨ ਵਾਲਿਆਂ ਨਾਲੋਂ, ਗੁਰੂ - ਅਨੁਸਾਰੀ ਹੋਣ ਵਾਲਿਆਂ ਨੂੰ ਮਾਣ ਬਖਸ਼ਿਆ ਗਿਆ। ਵਰਤਮਾਨ ਸਤਿਗੁਰੂ ਜੀ ਸ੍ਰੀ ਉਦੇ ਸਿੰਘ ਜੀ ਨੂੰ ਆਪਣੇ ਕਲਾਵੇ ਵਿੱਚ ਲੈ ਕੇ, ਸਮੇਂ ਸਮੇਂ ਮਹੱਤਵਪੂਰਨ ਜ਼ਿੰਮੇਵਾਰੀਆਂ ਸਉਂਪ ਕੇ ਇਉਂ ਤਰਬੀਅਤ ਦਿੱਤੀ ਕਿ ਅੱਜ ਉਹ ਆਪ ਦੇ ਵਿਚਾਰਾਂ ਦੀ ਰੋਸ਼ਨੀ ਵਿੱਚ ਸੰਗਤ ਦੇ ਰਾਹ ਵਿਖਾਵੇ ਹਨ, ਜਿਹਨਾਂ ਨੂੰ ਆਪ ਦੇ ਬ੍ਰਹਮਲੀਨ ਹੋਣ ਬਾਅਦ ਹੁਕਮ ਅਨੁਸਾਰ ਮਾਤਾ ਚੰਦ ਕੌਰ ਜੀ ਦੇ ਨਿਰਦੇਸ਼ਨ ਹੇਠ, ਗੁਰਤਾ ਗੱਦੀ ਤੇ ਬਿਰਾਜਮਾਨ ਕੀਤਾ। ਸਤਿਗੁਰੂ ਉਦੇ ਸਿੰਘ ਜੀ ਦੀ ਰਹਿਨੁਮਾਈ ਹੇਠ ਨਾਮਧਾਰੀ ਜਗਤ, ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਿਥਮ ਪ੍ਰਕਾਸ਼-ਸ਼ਤਾਬਦੀ ਬੜੇ ਚਾਅ ਤੇ ਉਮਾਹ ਨਾਲ ਮਨਾ ਰਿਹਾ ਹੈ।

**ਪਿੰਡ ਤੇ ਡਾ: ਕਰੀਵਾਲਾ (ਸਿਰਸਾ)**
**ਸੰਪਰਕ: 99963-71716**

# ਬਾਬੇ ਨਾਨਕ ਨੇ ਹਮੇਸ਼ਾ ਹੀ ਪਾਖੰਡ ਦਾ ਵਿਰੋਧ ਕੀਤਾ – ਪ੍ਰੋ. ਮਨਜੀਤ ਸਿੰਘ



ਨਵੀਂ ਦਿੱਲੀ: ਇਹਨਾਂ ਦਿਨਾਂ ਵਿਚ ਭਾਰਤ ਸਰਕਾਰ ਵਲੋਂ ਇੰਦਰਾ ਗਾਂਧੀ ਰਾਸ਼ਟਰੀ ਕਲਾ ਕੇਂਦਰ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਸਬੰਧੀ ਵੈਬੀਨਾਰ ਸੰਚਾਲਤ ਕੀਤੇ ਜਾ ਰਹੇ ਹਨ। ਸੰਚਾਲਣ ਕਮੇਟੀ ਦੇ ਮੈਂਬਰ ਸ੍ਰ. ਹਰਭਜਨ ਸਿੰਘ ਦਿਓਲ ਨੇ ਦਸਿਆ ਕਿ ਸਰਬ ਸਾਂਝਾ ਸਭਿਆਚਾਰ ਮੰਚ ਵਲੋਂ ਭਾਰਤ ਦੇ ਸੰਸਕ੍ਰਿਤੀ ਮੰਤਰਾਲੇ ਦੇ ਸਹਿਯੋਗ ਨਾਲ ਪਿਛਲੇ ਦਿਨੀ ਵੈਬੀਨਾਰ ਕਰਵਾਇਆ ਗਿਆ। ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਤ ਆਨ-ਲਾਈਨ ਵੈਬੀਨਾਰ ਦਾ ਉਦਘਾਟਨ ਤਰਲੋਚਨ ਸਿੰਘ ਸਾਬਕਾ ਚੇਅਰਮੈਨ ਕੌਮੀ ਘਟ ਗਿਣਤੀ ਕਮਿਸ਼ਨ ਭਾਰਤ ਸਰਕਾਰ ਨੇ ਕੀਤਾ। ਆਪਨੇ ਕਿਹਾ ਕਿ ਗੁਰੂ ਨਾਨਕ ਦੇਵ ਜੀ ਦੇ ਦਿਖਾਏ ਰਸਤੇ ਤੇ ਚੱਲ ਕੇ ਹੀ ਅਮਨ ਕਾਇਮ ਕੀਤਾ ਜਾ ਸਕਦਾ ਹੈ। ਕੇਂਦਰੀ ਪੰਜਾਬੀ ਸਾਹਿਤ ਸੰਮੇਲਣ ਦਿੱਲੀ ਦੇ ਪ੍ਰਧਾਨ ਅਤੇ ਸਾਬਕਾ ਮੁਖੀ ਪੰਜਾਬੀ ਵਿਭਾਗ ਦਿੱਲੀ ਯੂਨੀਵਰਸਿਟੀ ਪ੍ਰੋਫੈਸਰ (ਡਾ.) ਮਨਜੀਤ ਸਿੰਘ ਨੇ ਕਿਹਾ ਕਿ ਗੁਰੂ ਨਾਨਕ ਦੇਵ ਜੀ ਨੇ ਪਾਖੰਡ ਦਾ ਵਿਰੋਧ ਕੀਤਾ ਹੈ। ਵਿਅਕਤੀ ਦੇ ਮਨ ਤੇ ਕਰਮ ਵਿਚ ਸਾਮੰਜਸ ਤੇ ਆਚਰਣ ਇਕੋ ਜਿਹਾ ਹੋਣਾ ਚਾਹੀਦਾ ਹੈ। ਆਪਨੇ ਗੁਰਬਾਣੀ ਦੀਆਂ ਬਹੁਤ ਸਾਰੀਆਂ ਉਦਾਹਰਨਾ ਦੇ ਕੇ ਸਪਸ਼ਟ ਕੀਤਾ ਕਿ ਗੁਰੂ ਨਾਨਕ ਸਾਹਿਬ ਦੀ ਬਾਣੀ ਦਲਿਤਾਂ ਦੇ ਉੱਥਾਨ, ਨਾਰੀ ਦੀ ਸਮਾਜਕ ਆਰਥਕਤਾ ਨੂੰ ਸਥਾਪਤ ਕਰਨ, ਪੰਜਾਬੀ ਸਭਿਆਚਾਰ ਦੀ ਨਿਰਮਾਣ ਪ੍ਰਕ੍ਰਿਆ ਨੂੰ ਤੇਜ਼ ਕਰਨ ਅਤੇ ਨੈਤਕ ਤੇ ਸਦਾਚਾਰਕ ਕਦਰਾਂ ਕੀਮਤਾਂ ਦਾ ਪ੍ਰਚਾਰ ਤੇ ਪ੍ਰਸਾਰ ਕਰਨ ਵਲ ਰੁਚਿਤ ਹੈ। ਆਪ ਨੇ ਕਰੀਬਨ 45 ਮਿਨਟ ਇਸ ਵਿਸ਼ੇ ਉਪਰ ਆਪਣੇ ਸੁਝਾਵ ਦਿਤੇ। ਜਿਸ ਨੂੰ ਡਾ. ਜਸਵਿੰਦਰ ਸਿੰਘ ਅਤੇ ਤਰਲੋਚਨ ਸਿੰਘ ਨੇ ਬਾਰ-ਬਾਰ ਵਡਿਆਇਆ। ਸ੍ਰ. ਤਰਲੋਚਨ ਸਿੰਘ ਤੇ ਹਰਭਜਨ ਸਿੰਘ ਦਿਓਲ ਨੇ ਕਿਹਾ ਕਿ ਸਬੰਧਤ ਸਰਕਾਰੀ ਅਦਾਰੇ ਵਲੋਂ ਆਯੋਜਿਤ ਸਾਰੇ ਵੈਬੀਨਾਰਾਂ ਵਿਚੋਂ ਇਹ ਵੈਬੀਨਾਰ ਸਭ ਤੋਂ ਵਧ ਸਾਰਥਕ, ਅਰਥ ਭਰਪੂਰ ਤੇ ਪ੍ਰਸੰਗਿਕ ਰਿਹਾ। ਦਿਓਲ ਜੀ ਨੇ ਹੋਰ ਸਪਸ਼ਟ ਕੀਤਾ ਕਿ ਇਸ ਵੈਬੀਨਾਰ ਨੂੰ ਸਬੰਧਤ ਅਦਾਰੇ ਵਲੋਂ ਯੂਟਿਊਬ ਤੇ ਪਾ ਦਿਤਾ ਜਾਏਗਾ ਤਾਂ ਜੋ ਸਭਨਾ ਤਕ ਸੌਖਾ ਪਹੁਚੇ ਸਕੇ। ਜਿਕਰਯੋਗ ਹੈ ਕਿ ਡਾ. ਮਨਜੀਤ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਸੰਬੰਧੀ ਆਪਣੇ ਨਿਜੀ ਅਨੁਭਵਾਂ ਨੂੰ ਵੀ ਇਸ ਹੱਥਲੇ ਵਿਸ਼ੇਸ਼ ਅੰਕ ਵਿਚ ਸਾਂਝਾ ਕੀਤਾ ਹੈ। ਖਾਲਸਾ ਕਾਲਜ ਦੇ ਪ੍ਰਿੰਸੀਪਲ ਡਾ. ਜਸਵਿੰਦਰ ਸਿੰਘ ਨੇ ਕਿਹਾ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਉਸਦੇ ਮਰਮ ਨੂੰ ਉਹ ਹੀ ਸਮਝ ਸਕਦਾ ਹੈ ਜੋ ਉਸਦੇ ਅਨੁਭਵ ਦੇ ਸਤਰ ਵਿਚ ਡੁੱਬਾ ਹੋਵੇ। ਇਨ੍ਹਾਂ ਤੋਂ ਇਲਾਵਾ ਮਾਤਾ ਸੁੰਦਰੀ ਕਾਲਜ ਤੋਂ ਡਾ. ਹਰਪ੍ਰੀਤ ਕੌਰ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਦਰਸ਼ਨ 'ਤੇ ਚਾਨਣਾ ਪਾਇਆ।ਇਨ੍ਹਾਂ ਕਾਰਜਕ੍ਰਮਾਂ ਦਾ ਸਫਲ ਸੰਚਾਲਣ ਕਰਨ ਵਿਚ ਡਾ. ਸਚਿਦਾਨੰਦ ਜੋਸੀ ਮੈਂਬਰ ਸੈਕਟਰੀ ਅਤੇ ਡਾ. ਅਚਲ ਪੰਡਯਾ ਚੀਫ ਕੋਆਰਡੀਨੇਟਰ ਵਲੋਂ ਭਰਪੂਰ ਸਹਿਯੋਗ ਮਿਲ ਰਿਹਾ ਹੈ। ਵੈਬੀਨਾਰਾਂ ਦੇ ਸੰਚਾਲਨ ਵਿਚ ਹਰਭਜਨ ਸਿੰਘ ਦਿਓਲ ਕਵੀ ਦਰਬਾਰਾਂ ਨੂੰ ਬਾਖੂਬੀ ਅੰਜਾਮ ਦੇ ਰਹੇ ਹਨ।

–ਅਨੇਜਾ ਗੁਰਮੁਖ ਸਿੰਘ 'ਰਤਨ'

# ਲੈਕੇ ਅੱਜ ਇਕ ਨਵੀਂ ਬਹਾਰ ਆਈ

22 ਨਵੰਬਰ 1920 ਦਾ ਦਿਨ ਸੀ ਉਦੋਂ,
ਬੇਅੰਤ ਪਾਤਸ਼ਾਹ ਧਾਰ ਅਵਤਾਰ ਆਏ।
ਮਾਤ-ਭੁਪਿੰਦਰ ਦੀ ਕੁੱਖ ਤੋਂ ਜਨਮ ਲੈ ਕੇ,
ਜਗਤ ਤਾਰਨੇ ਲਈ ਕਰਤਾਰ ਆਏ।
ਵੱਡ-ਪ੍ਰਤਾਪੀ ਦਾ ਪ੍ਰਤਾਪ ਵਧਾ ਆਪੂੰ,
ਉਹ ਲੈਣ ਗਊ-ਗਰੀਬ ਦੀ ਸਾਰ ਆਏ।
ਸ੍ਰੀ ਭੈਣੀ ਸਾਹਿਬ ਸੀ ਜੇਲ੍ਹ ਦਾ ਰੂਪ ਉਦੋਂ,
ਲੈ ਕੇ ਖੁਸ਼ੀਆਂ ਦੇ ਭਰੇ ਭੰਡਾਰ ਆਏ।
ਉਨ੍ਹਾਂ ਦੇ ਆਉਣ ਤੇ ਅਜ਼ਲਾਂ ਦੀ ਧੁੰਧ ਮਿਟੀ,
ਉਹਨੂੰ ਮਹਿਮਾ ਦਾ ਵੱਡਾ ਜ਼ਖੀਰ ਤੱਕਿਆ।
ਉਨ੍ਹਾਂ ਦਾ ਦਿਲ ਦਰਿਆ ਹੈ ਨੇਕੀਆਂ ਦਾ,
ਦੁਖੀ ਦਿਲਾਂ ਦੇ ਲਈ ਉਹਨੂੰ ਧੀਰ ਤੱਕਿਆ॥

ਸਾਗਰ ਜਿਹਾ ਨਾ ਕੋਈ ਗੰਭੀਰ ਹੁੰਦਾ,
ਉਹਨੂੰ ਸਾਗਰੋਂ ਵੱਧ ਗੰਭੀਰ ਤੱਕਿਆ।
ਰਿਸ਼ੀ-ਮੁਨੀ ਮਹੇਸ਼ਵਰ ਵੀ ਕਈ ਆਏ,
ਉਨ੍ਹਾਂ ਸਾਰਿਆਂ ਤੋਂ ਬੇ-ਨਜ਼ੀਰ ਤੱਕਿਆ।
ਇਲਮ ਵਾਲਿਆਂ ਦੀ ਰਹੀ ਤੋਟ ਕੋਈ ਨਾ,
ਉਹਨੂੰ ਆਲਮਾਂ ਇੰਜ ਗੁਣੀ-ਗਹੀਰ ਤੱਕਿਆ
ਕਿ ਆਪਣਾ ਨਾਮ ਜਪੌਣ ਵਾਲਿਆਂ ਤੋਂ,
ਉਨ੍ਹਾਂ ਦਾ ਰੁਤਬਾ ਸਾਹਿਬੇ-ਕਬੀਰ ਤੱਕਿਆ।
ਜਿਹਦੀ ਸ਼ੀਤਲਤਾ ਹੰਕਾਰੀਆਂ ਨੂੰ ਕਰੇ ਨੀਵਾਂ,
ਜੀਵਨ ਕਲੀ ਇੰਜ ਇਕ ਵਾਰ ਫੇਰ ਮੁਸਕਰਾਈ।
ਪੱਤਝੜ ਵਿੱਚ ਵਿਚਰਦੇ ਇਸ ਸੰਸਾਰ ਉੱਤੇ,
ਲੈਕੇ ਅੱਜ ਇਕ ਨਵੀਂ ਬਹਾਰ ਆਈ॥

**– ਰਾਗੀ ਹਰਭਜਨ ਸਿੰਘ**

# ਕੋਮਲ ਹਿਰਦਾ, ਨਮਰ ਤੇ ਅਨਦ ਬਿਨੋਦੀ ਸ਼ਖਸੀਅਤ

ਦੇਸ ਦੀ ਵੰਡ ਤੋਂ ਬਾਅਦ ਰੋਹਤਕ ਆਦਿ ਥਾਵਾਂ ਤੇ ਰਹਿਣ ਉਪਰੰਤ ਸਾਡੇ ਪਿਤਾ ਸੰਤ ਗੁਰਮੁਖ ਸਿੰਘ ਜੀ ਨੇ ਆਪਣਾ ਠਿਕਾਣਾ ਸ੍ਰੀ ਜੀਵਨ ਨਗਰ ਬਣਾ ਲਿਆ ਅਤੇ ਇਥੇ ਹੀ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਮੈਨੂੰ ਪੰਜਵੀਂ ਜਮਾਤ ਵਿਚ ਦਾਖਿਲ ਕਰਵਾ ਦਿਤਾ। ਇਥੇ ਹੀ ਮੈਨੂੰ ਸੰਗੀਤ ਸਿਖਣ ਦਾ ਵੀ ਸੁਅਵਸਰ ਪ੍ਰਾਪਤ ਹੋਇਆ ਜੋ ਮੈਨੂੰ ਬਹੁਤ ਬਚਪਣ ਤੋਂ ਹੀ ਆਕਰਸ਼ਿਤ ਕਰਦਾ ਸੀ।

ਜੀਵਨ ਨਗਰ ਜਦੋਂ ਘਰ ਬਣ ਰਿਹਾ ਸੀ ਤਾਂ ਉਥੇ ਕੋਠੀ (ਸਤਿਗੁਰੂ ਜੀ ਦੀ ਰਿਹਾਇਸ਼) ਗਿਆ ਤਾਂ ਮੈਨੂੰ ਉਥੇ ਹਰਮੋਨੀਅਮ ਦੇ ਨਾਲ ਗਾਇਣ ਅਤੇ ਤਬਲੇ ਦੀਆਂ ਥਾਪਾਂ ਦੀ ਗੂੰਜ ਸੁਣਾਈ ਦਿਤੀ। ਉਸ ਅਦਭੁਤ ਸੰਗੀਤ ਲਹਿਰੀਆਂ ਦਾ ਖਿਚਿਆ ਮੈਂ ਉਧਰ ਗਿਆ ਤਾਂ ਮੈਨੂੰ ਬੱਚਾ ਜਾਣ ਪਹਿਰੇਦਾਰ ਨੇ ਅਗੇ ਨਾ ਜਾਣ ਦਿਤਾ। ਮੈਨੂੰ ਸੰਗੀਤਕਾਰਾਂ ਦਾ ਥੋੜਾ ਜਿਹਾ ਝਉਲਾ ਹੀ ਪਿਆ। ਬਾਅਦ ਵਿਚ ਉਨ੍ਹਾਂ ਉਸਤਾਦਾਂ ਦੇ ਤੁਰਦਿਆਂ ਫਿਰਦਿਆਂ ਦੇ ਹੀ ਦਰਸ਼ਨ ਕੀਤੇ ਸਨ। ਉਹ ਸਨ ਭਾਈ ਤਾਬਾ ਜੀ ਤੇ ਭਾਈ ਨਸੀਰ ਜੀ (ਪਖਾਵਜੀ), ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਜੀ ਤੇ ਇਨਾਂ ਸੰਗੀਤ ਸਹਿਪਾਠੀਆਂ ਦੇ ਉਸਤਾਦ ਜੋ ਪਾਕਿਸਤਾਨ ਤੋਂ ਆਏ ਸਨ।

ਪਾਕਿਸਤਾਨ ਦੀ ਹੋਂਦ ਤੋਂ ਪਹਿਲਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਇਨ੍ਹਾਂ ਨੂੰ ਸ੍ਰੀ ਅੰਮ੍ਰਿਤਸਰ ਤੋਂ ਸ੍ਰੀ ਭੈਣੀ ਸਾਹਿਬ ਬੁਲਾਕੇ ਬੱਚਿਆਂ ਨੂੰ ਗੁਰਬਾਣੀ ਦੀਆਂ ਟਕਸਾਲੀ ਰੀਤਾਂ ਤੇ ਪਖਾਵਜ ਵਾਦਨ ਦੀ ਸਿਖਿਆ ਦਿਵਾਉਂਦੇ ਹੁੰਦੇ ਸਨ। ਇਹ ਹੀ ਉਹ ਟਕਸਾਲੀ ਰੀਤਾਂ ਹਨ ਜਿਹੜੀਆਂ ਮੈਨੂੰ ਤੇ ਮੇਰੇ ਸੰਗੀਤ ਸਾਥੀਆਂ ਨੂੰ ਸਤਿਗੁਰੂ ਜੀ ਦੀ ਕਿਰਪਾ ਨਾਲ ਪ੍ਰਾਪਤ ਹੋਈਆਂ ਅਤੇ ਮੈਂ ਅਗੇ ਵਿਦਿਆਰਥੀਆਂ ਨੂੰ ਸਿਖਾ ਸਕਿਆ।

ਬਲਵੰਤ ਸਿੰਘ ਰਾਗੀ ਨੇ ਇਕ ਦਿਨ ਧਰਮਬੀਰ ਸਿੰਘ (ਪ੍ਰਸਿਧ ਸਿਤਾਰ ਵਾਦਿਕ ਯੂ.ਕੇ.) ਨੂੰ ਕਿਹਾ ਕਿ ਉਸਤਾਦ ਜੀ ਨੇ ਇਹ ਸਭ ਚੀਜ਼ਾਂ ਯਾਦ ਰਖੀਆਂ ਹਨ ਤੇ ਅਸੀਂ ਸਤਿਗੁਰੂ ਜੀ ਦੀ ਕਿਰਪਾ ਨਾਲ ਉਨ੍ਹਾਂ ਤੋਂ ਪ੍ਰਾਪਤ ਕਰ ਸਕੇ ਹਾਂ। ਉਪਰੋਕਤ ਸਭ ਦੱਸਣ ਦਾ ਮਤਲਬ ਇਹ ਹੈ ਕਿ ਤਿੰਨ ਸਤਿਗੁਰੂਆਂ ਦੇ ਚਰਨਾਂ 'ਚ ਰਹਿਣ ਦਾ ਅਨੰਦ ਮਾਣਿਆ ਹੈ ਤੇ ਮਾਣ ਰਿਹਾ ਹਾਂ।

2½ ਸਾਲ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਾਲ ਆਸਾ ਦੀ ਵਾਰ (ਵਾਰੇ) ਵਿਚ ਹਰਮੋਨੀਅਮ ਵਜਾਉਣ ਦੀ ਸੇਵਾ ਕੀਤੀ। ਸਤਿਗੁਰੂ ਜੀ ਮੈਨੂੰ ਪਿਆਰ ਨਾਲ ਰਾਗਾ ਸਿੰਘ ਕਹਿ ਕੇ ਬੁਲਾਉਂਦੇ ਹੁੰਦੇ ਸਨ ਅਤੇ ਫਿਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਿਵਾਜਿਸ਼ ਕੀਤੀ ਮੈਨੂੰ ਸੰਗੀਤ ਦੀ ਸਿਖਿਆ ਉਸਤਾਦ ਤਾਰਾ ਸਿੰਘ ਜੀ, ਸ੍ਰੀ ਮਹਾਰਾਜ ਬੀਰ ਸਿੰਘ ਜੀ, ਸੇਠ ਹਜੂਰ ਸਿੰਘ ਜੀ 'ਚੰਦ੍ਰਹਾਸ', ਪੰ: ਮਹਾਦੇਵ ਜੀ ਕਥਕ ਤੇ ਉ: ਅਮਜਦ ਅਲੀ ਖਾਂ ਸਾਹਿਬ ਤੋਂ ਪ੍ਰਾਪਤ ਕਰਵਾਈ।

ਸਭ ਤੋਂ ਪਹਿਲਾਂ ਮੇਰੀ ਡਿਊਟੀ ਜੀਵਨ ਨਗਰ ਲੱਗੀ। ਹੋਰ ਸੰਗੀਤ ਸਿਖਿਆਰਥੀਆਂ ਨਾਲ ਵਰਤਮਾਨ ਸਤਿਗੁਰੂ ਜੀ ਵੀ ਸਿਖਦੇ ਰਹੇ ਸਨ ਉਸ ਤੋਂ ਬਾਅਦ ਸ੍ਰੀ ਭੈਣੀ ਸਾਹਿਬ, ਦਿੱਲੀ, ਥਾਈਲੈਂਡ U.K. ਆਦਿ ਥਾਵਾਂ ਤੇ ਵੀ ਮੈਨੂੰ ਭੇਜਿਆ ਪਰ ਲੰਮਾ ਸਮਾਂ ਭੈਣੀ ਸਾਹਿਬ ਹੀ ਸੰਗੀਤ ਅਧਿਆਪਨ ਕੀਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬੜੇ ਮੁਸ਼ਕਿਲ ਤਾਲਾਂ ਵਿਚ ਸੰਗੀਤ ਰਚਨਾਵਾਂ ਕਰਕੇ ਬੱਚਿਆਂ ਨੂੰ ਸਿਖਾ ਦਿੰਦੇ ਸਨ। ਉਹ ਸਿਖਿਆਰਥੀ ਜਦੋਂ ਕਈ ਗੁਣੀ-ਜਨਾਂ ਸਾਹਮਣੇ ਉਹ ਚੀਜ਼ਾਂ ਪੇਸ਼ ਕਰਦੇ ਤਾਂ ਉਹ ਅਵਾਕ ਹੋਕੇ ਪ੍ਰਸ਼ੰਸਾ ਕਰਦੇ ਤਾਂ ਸਤਿਗੁਰੂ ਜੀ ਹਮੇਸ਼ਾ ਇਹ ਆਖਦੇ ਕਿ ਮੈਨੂੰ ਇਨਾਂ ਕੁਛ ਆਉਂਦਾ ਨਹੀਂ ਪਤਾ ਨਹੀਂ ਕਿਵੇਂ ਬਣ ਜਾਂਦੀਆਂ ਹਨ, ਕਦੀ ਵੀ ਹੁਬਕੇ ਨਹੀਂ ਸਨ ਆਖਦੇ ਇਹ ਮੇਰੀਆਂ ਰਚਨਾਵਾਂ ਹਨ।

ਇਕ ਦਿਨ ਮੈਂ ਕਵੀ ਜੀ (ਪ੍ਰੀਤਮ ਸਿੰਘ ਜੀ) ਦੇ ਘਰ ਗਿਆ। ਤਾਂ ਕਵੀ ਜੀ ਦੇ ਘਰ ਵਾਲੇ ਕਹਿਣ ਲਗੇ ਕਿ ਕਲ ਕਵੀ ਜੀ ਅਚਾਨਕ ਉਚੀ-ਉਚੀ ਰੋਣ ਲਗ ਪਏ। ਅਸੀਂ ਸਾਰੇ ਉਪਰ ਭੱਜੇ ਕਿ ਕੀ ਹੋ ਗਿਆ ਅੱਜ। ਕਿਉਂਕਿ ਕਵੀ ਜੀ ਹਮੇਸ਼ਾ ਹੀ ਵੱਡੀਆਂ-ਵੱਡੀਆਂ ਘਟਨਾਵਾਂ ਵਿਚ ਵੀ ਅਡੋਲ ਰਹਿਣ ਦਾ ਮਾਦਾ ਰਖਦੇ ਸਨ। ਮੈਂ ਜਦੋਂ ਪੁਛਿਆ ਕਿ ਕੀ ਗਲ ਹੈ ਕਵੀ ਜੀ ਤਾਂ ਉਨਾਂ ਨੇ ਅਪਣੀ ਲਿਖਤ ਬੀਤੇ ਦੀਆਂ ਪੈੜਾਂ ਵਿਚੋਂ ਇਕ ਘਟਨਾ ਸੁਣਾਈ ਤੇ ਫਿਰ ਵੈਰਾਗੀ ਹੋ ਗਏ। ਉਹ ਇਸ ਤਰ੍ਹਾਂ ਹੈ ਕਿ :

ਸਮਰਾਲੇ ਕੋਲ ਇਕ ਪਿੰਡ ਓਟਾਲਾਂ ਵਿਚ ਇਕ ਰਾਗੀ ਸਿੰਘ ਰਹਿੰਦੇ ਸਨ ਜੋ ਕਿ ਕਾਫੀ ਬਿਰਧ ਸਨ। ਇਨ੍ਹਾਂ ਦਾ ਜੋੜੀਦਾਰ ਚੜਾਈ ਕਰ ਚੁਕਾ ਸੀ। ਇਨ੍ਹਾਂ ਦੇ ਪਿੰਡੋਂ ਇਕ ਸਿੰਘ ਭੈਣੀ ਸਾਹਿਬ ਮੇਲੇ ਤੇ ਜਾ ਰਿਹਾ ਸੀ ਤਾਂ ਇਨ੍ਹਾਂ ਉਸਨੂੰ ਕਿਹਾ ਕਿ ਮੇਰੇ ਕਛਿਹਰੇ ਫਟ ਗਏ ਹਨ ਤਾਂ ਤੂੰ ਸਤਿਗੁਰੂ ਜੀ ਨੂੰ ਅਰਜ ਕਰਕੇ ਮੇਰੇ ਲਈ ਦੋ ਕਛਿਹਰੇ ਜ਼ਰੂਰ ਲੈ ਕੇ ਆਵੀਂ। ਉਸ ਸਿਖ ਨੇ ਸਤਿਗੁਰਾਂ ਨੂੰ ਅਰਜ਼ ਕੀਤੀ ਤਾਂ ਸਤਿਗੁਰੂ ਜੀ ਨੇ ਕੋਈ ਜਵਾਬ ਨਹੀਂ ਦਿੱਤਾ। ਮੇਲੇ ਦੀ ਸਮਾਪਤੀ ਬਾਅਦ ਸਤਿਗੁਰੂ ਜੀ ਨੇ ਹਜ਼ੂਰੀ ਸਕੱਤਰ ਤਰਸੇਮ ਸਿੰਘ ਜੀ ਕਿਹਾ ਕਿ ਕਛਿਹਰੇ ਤੇ ਹੋਰ ਕਪੜੇ ਆਦਿ ਰਖ ਲਵੋ। ਤੇ ਫਿਰ ਸੱਚੇ ਪਾਤਸ਼ਾਹ ਆਪ ਗੱਡੀ 'ਚ ਬੈਠ ਕੇ ਉਸ ਸਭ ਸਮਾਣ ਦੇਣ ਉਸ ਰਾਗੀ ਘਰ ਪਹੁੰਚ ਗਏ। ਹੁਣ ਦਸੋ ਜਿਹੜਾ ਸਿਰਫ ਦੋ ਕਛਿਹਰੇ ਮੰਗ ਰਿਹਾ ਸੀ ਓਥੇ ਸਤਿਗੁਰੂ ਜੀ ਆਪ ਹਾਜ਼ਿਰ ਹੋ ਜਾਣ ਸਭ ਕੁਛ ਲੈਕੇ। ਉਸਦੇ ਮਨ ਦੀ ਕੀ ਹਾਲਤ ਹੋਈ ਹੋਵੇਗੀ। ਉਹ ਬੰਦਾ ਬਹੁਤ ਬੈਰਾਗੀ ਹੋ ਗਿਆ ਤੇ ਕਹਿਣ ਲੱਗਾ ਕਿ ਸੱਚੇ ਪਾਤਸ਼ਾਹ ਜੀ ਆਪਜੀ ਨੇ ਮੇਰੇ ਗਰੀਬ ਲਈ ਕਾਹਨੂੰ ਇਨੀ ਖੇਚਲ ਕੀਤੀ ਹੈ ਤਾਂ ਸਤਿਗੁਰਾਂ ਉਸਨੂੰ ਕਿਹਾ 'ਨਾ ਭਾਈ ਤੂੰ ਚੰਗਾ ਕੀਤਾ ਸਾਨੂੰ ਯਾਦ ਕਰਾ ਦਿੱਤਾ।' ਤਰਸੇਮ ਸਿੰਘ ਉਸਦੇ ਪੁਤਰ ਤੇ ਨੂੰਹ ਨੂੰ ਗੁੱਸੇ ਹੋਣ ਲਗ ਪਿਆ ਕਿ ਚੰਗੀ ਤੁਸੀਂ ਬਾਬੇ ਦੀ ਸੇਵਾ ਕਰ ਰਹੇ ਹੋ ਮੈਨੂੰ ਜਾਪਦਾ ਹੈ ਕਿ ਤੁਸੀਂ ਕਦੀ ਇਹਦਾ ਇਸ਼ਨਾਨ ਵੀ ਨਹੀਂ ਕਰਵਾਇਆ। ਕਿਡੇ-ਕਿਡੇ ਨਹੁੰ ਵਧੇ ਹੋਏ ਹਨ। ਸਤਿਗੁਰੂ ਜੀ ਨੇ ਤਰਸੇਮ ਸਿੰਘ ਨੂੰ ਕਿਹਾ ਕਿ ਇਨ੍ਹਾਂ ਨੂੰ ਕੁਛ ਨਹੀਂ ਕਹਿਣਾ, ਅਗੇ ਤੋਂ ਅਸੀਂ ਆਪ ਇਹ ਸਭ ਧਿਆਨ ਰੱਖਾਂਗੇ। ਫਿਰ ਸਤਿਗੁਰੂ ਜੀ ਸੇਵਕ ਹਰਪਾਲ ਸਿੰਘ ਉਨ੍ਹਾਂ ਦੇ ਰਹਿੰਦੇ ਜੀਵਨ ਤਕ ਜਾਕੇ ਹਰ ਤਰਾਂ ਧਿਆਨ ਰਖਦਾ ਰਿਹਾ। ਇਸਤੋਂ ਕੁਛ ਦਿਨਾਂ ਬਾਅਦ ਮੈਂ ਆਪਣੀ ਡਿਊਟੀ ਤੇ ਭੈਣੀ ਸਾਹਿਬ ਆਇਆ। ਸ਼ਾਮ ਨੂੰ ਸੰਗੀਤ ਦੀ ਕਲਾਸ ਜੋ ਸਤਿਗੁਰੂ ਜੀ ਭੈਣੀ ਸਾਹਿਬ ਹੁੰਦੇ ਤਾਂ ਹਰ ਰੋਜ਼ ਬੱਚਿਆਂ ਨੂੰ ਆਪ ਸਿਖਾਂਦੇ ਸਨ, ਅਸੀਂ ਸਾਰੇ ਸੰਗੀਤ ਅਧਿਆਪਕ ਨਾਲ ਬੈਠਦੇ ਸਾਂ। ਉਥੇ ਮੈਂ ਕਵੀ ਜੀ ਦਾ ਵਰਤਾਂਤ ਸਤਿਗੁਰੂ ਜੀ ਨੂੰ


ਲੇਖਕ

ਸੁਨਾਉਣ ਲਗ ਪਿਆ ਤਾਂ ਸੱਚੇ ਪਾਤਸ਼ਾਹ ਜੀ ਨੇ ਉਹ ਅਪਣੀ ਗੱਲ ਨਹੀਂ ਸੁਣੀ ਤੇ ਮੈਨੂੰ ਕਿਹਾ ''ਚੁਪ ਕਰ, ਚੁਪ ਕਰ, ਮੈਂ ਤੈਨੂੰ ਸਤਿਗੁਰੂ ਜੀ ਦੇ ਬਚਨ ਸੁਣਾਉਂਦਾ ਹਾਂ।'' ਸਤਿਗੁਰੂ ਜੀ ਦੇ ਬਚਨ ਕਰਨੇ ਚਾਹੀਦੇ ਹਨ, ਲੈ ਸੁਣ।

ਸਤਿਗੁਰੂ ਜੀ ਨੇ ਫੁਰਮਾਇਆ ਕਿ ਭਗਵਾਨ ਦੀ ਮਾਇਆ ਬੜੀ ਤਗੜੀ ਹੈ। ਬੰਦਾ ਕਈ ਵਾਰ ਸਭ ਕੁਛ ਵੇਖਦਾ ਜਾਣਦਾ ਹੋਇਆ ਵੀ ਭੁਲ ਜਾਂਦਾ ਹੈ। ਭੈਣੀ ਸਾਹਿਬ ਤੋਂ ਮਾਛੀਵਾੜੇ ਜਾਂਦਿਆਂ ਰਸਤੇ ਵਿੱਚ ਪਿੰਡ ਇਰਾਕ ਪੈਂਦਾ ਹੈ ਪਰ ਉਸਨੂੰ ਪੇਂਡੂ ਭਾਸ਼ਾ ਵਿਚ ਆਮ ਤੌਰ ਤੇ ਰਾਖ ਹੀ ਸੱਦਿਆ ਜਾਂਦਾ ਹੈ। ਇਥੋਂ ਦਾ ਇਕ ਜਾਗੀਰਦਾਰ ਸ੍ਰ. ਕੇਹਰ ਸਿੰਘ ਸੀ। ਉਸ ਮੀਟ ਸ਼ਰਾਬ ਦੇ ਸ਼ੌਕੀਨ ਨੇ ਇਕ ਦਿਨ ਬੜੇ ਤਗੜੇ ਜੰਗਲੀ ਸੂਰ ਦਾ ਸ਼ਿਕਾਰ ਕੀਤਾ। ਅਚਾਨਕ ਓਧਰ ਸਤਿਗੁਰੂ ਪਰਤਾਪ ਸਿੰਘ ਜੀ ਗਏ, ਉਨ੍ਹੇ ਸਤਿਗੁਰਾਂ ਨੂੰ ਕਿਹਾ ਕਿ ਮਹਾਰਾਜ ਜੀ ਵੇਖੋ ਮੈਂ ਕਿੰਨਾਂ ਵੱਡਾ ਸੂਰ ਮਾਰਿਆ ਹੈ। ਸਤਿਗੁਰੂ ਜੀ ਨੇ ਉਸਨੂੰ ਕੁਛ ਨਹੀਂ ਕਿਹਾ ਤੇ ਉਥੋਂ ਚਲੇ ਗਏ। ਉਹ ਕੇਹਰ ਸਿੰਘ ਭੈਣੀ ਸਾਹਿਬੋਂ ਸੰਤ ਅਨੰਤਾ ਸਿੰਘ ਹੁਰਾਂ ਕੋਲੋਂ ਅਪਣੇ ਕਪੜੇ ਸਿਵਾਉਂਦਾ ਹੁੰਦਾ ਸੀ। ਇਕ ਦਿਨ ਉਹ ਤੇ ਉਹਦਾ ਸਾਥੀ ਭੈਣੀ ਸਾਹਿਬ ਆਏ। ਉਦੋਂ ਗੋਲ ਮੰਦਰ ਵਲੋਂ ਆਉਣ ਦਾ ਰਸਤਾ ਸੀ। ਰਸਤੇ ਵਿਚ ਉਹ ਦੋਵੇ ਸ਼ਰਾਬ ਪੀਂਦੇ ਆਏ ਤੇ ਬਚੀ ਸ਼ਰਾਬ ਦੀ ਬੋਤਲ ਰੇਤ 'ਚ ਦੱਬ ਦਿਤੀ ਕਿ ਵਾਪਸੀ ਤੇ ਫਿਰ ਗੱਫੇ ਲਾਵਾਂਗੇ। ਭੈਣੀ ਸਾਹਿਬ ਆਉਣ ਤੇ ਕੇਹਰ ਸਿੰਘ ਨੂੰ ਘੋੜੇ ਤੇ ਬੈਠੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਹੋਏ ਜੋ ਉਸਨੂੰ ਬੜੇ ਗੁੱਸੇ ਨਾਲ ਵੇਖ ਰਹੇ ਸਨ। ਉਹ ਡਰ ਕੇ ਪਿਛਾਂਹ ਨੂੰ ਭੱਜ ਉਠਿਆ। ਨਾਲ ਦੇ ਨੇ ਪੁਛਿਆ ਕਿ ਕੀ ਹੋ ਗਿਆ ਤੈਨੂੰ ਕਿਉਂਕਿ ਉਹਨੂੰ ਕੁਛ ਵਿਖਾਈ ਨਹੀਂ ਸੀ ਦਿਤਾ। ਉਹ ਭੱਜਿਆ ਜਾ ਰਿਹਾ ਸੀ ਤਾਂ ਸਤਿਗੁਰੂ ਜੀ ਨੇ ਉਹਦੇ ਪਿਛੇ ਘੋੜਾ ਲਾਇਆ ਹੋਇਆ ਸੀ। ਅਗੋਂ ਇਕ ਸੂਆ ਆ ਗਿਆ ਤਾਂ ਉਸਨੇ ਡਰ ਕੇ ਉਸ ਵਿਚ ਛਾਲ ਮਾਰ ਦਿਤੀ। ਉਹ ਸੂਏ ਵਿਚ ਭੱਜਿਆ ਜਾ ਰਿਹਾ ਸੀ ਤੇ ਪਟੜੀ ਤੇ ਸਤਿਗੁਰੂ ਜੀ ਨਾਲ-ਨਾਲ ਘੋੜੇ ਤੇ ਜਾ ਰਹੇ ਸਨ। ਡਰਦਾ ਬਾਹਰ ਨਹੀਂ ਸੀ ਨਿਕਲ ਰਿਹਾ ਕਿ ਬਾਹਰ ਆਇਆ ਤਾਂ ਮਾਰ ਪਵੇਗੀ ਤੇ ਇਸ ਤਰ੍ਹਾਂ ਭਜਦਾ-ਭਜਦਾ ਉਸ ਜਗ੍ਹਾ ਤੇ ਚਲਾ ਗਿਆ ਜਿਥੇ ਉਸਨੇ ਸੂਰ ਮਾਰਿਆ ਸੀ। ਉਥੇ ਜਾਕੇ ਸਤਿਗੁਰੂ ਜੀ ਨੇ ਉਸਨੂੰ ਕਿਹਾ ਕਿ ਦੱਸ ਜਿਵੇਂ ਤੂੰ ਸੂਰ ਨੂੰ ਮਾਰਿਆ ਸੀ ਤੈਨੂੰ ਹੁਣ ਉਸੇ ਤਰ੍ਹਾਂ ਮਾਰੀਏ। ਇਸ ਤੇ ਉਸਨੇ ਹੱਥ ਜੋੜਕੇ ਮਾਫੀ ਮੰਗੀ ਕਿ ਮੈਨੂੰ ਬਖ਼ਸ਼ ਦਿਉ, ਗਲਤੀ ਹੋ ਗਈ ਸੀ। ਸਤਿਗੁਰੂ ਜੀ ਤਾਂ ਇਸ ਤੋਂ ਬਾਅਦ ਅਲੋਪ ਹੋ ਗਏ ਸਨ। ਉਹ ਪਾਣੀ ਚੋਂ ਬਾਹਰ ਨਿਕਲਿਆ, ਬੁਰੀ ਹਾਲਤ ਸੀ। ਸਾਰੇ ਕਪੜੇ ਫਟ ਗਏ ਸਨ, ਸਰੀਰ ਤੇ ਜ਼ਖਮ ਸਨ, ਕੰਡੇ ਸੂਲਾਂ ਨਾਲ ਪੱਛਿਆ ਪਿਆ ਸੀ। ਬਾਹਰ ਨਿਕਲ ਕੇ ਉਸਨੂੰ ਦਿਸਿਆ ਕਿ ਗੱਡੀ ਦੇ ਟਾਇਰਾਂ ਦੇ ਨਿਸ਼ਾਨ ਹਨ। ਸਤਿਗੁਰੂ ਜੀ ਲਗਦਾ ਹੈ ਕਿ ਨਹਿਰ ਤੇ ਅਪਣੇ ਡੇਰੇ ਤੇ ਗਏ ਹਨ। ਉਹ ਵੀ ਓਥੇ ਮਸਤ ਹੋਇਆ ਪਹੁੰਚ ਗਿਆ। ਅਗੋਂ ਉਥੇ ਡੇਰੇ ਤੇ ਮਹੰਤ ਕੌਲਾ ਸਿੰਘ (ਗੁਰੂ ਹਰੀ ਸਿੰਘ ਜੀ ਦੇ ਵੇਲੇ ਸੇਵਕ) ਅਪਣੇ ਸਾਥੀਆਂ ਨਾਲ ਕਮਾਦ ਪੀੜ ਰਹੇ ਸਨ। ਇਸਨੇ ਜਾਕੇ ਪੁਛਿਆ ਕਿ ਸਤਿਗੁਰੂ ਜੀ ਕਿਥੇ ਹਨ? ਉਨ੍ਹਾਂ ਕਿਹਾ ਕਿ ਭਲਿਆ ਲੋਕਾ ਸਤਿਗੁਰੂ ਐਥੇ ਕਿਥੇ ਹਨ, ਉਹ ਤਾਂ ਸਿਆਲਕੋਟ, ਸ਼ੇਖੂਪੁਰਾ ਆਦਿ ਸਥਾਨਾਂ ਦੇ ਦੌਰੇ ਤੇ ਹਨ। ਉਹ ਮਸਤੀ ਦੀ ਹਾਲਤ ਵਿਚ ਨਾਮ ਜਪ ਰਿਹਾ ਸੀ। ਉਸਦੇ ਘਰ ਦਿਆਂ ਨੂੰ ਬੁਲਾਇਆ ਗਿਆ। ਉਹਨਾਂ ਉਸਦਾ ਇਸ਼ਨਾਨ ਕਰਵਾਇਆ। ਸ਼ਰੀਰ ਦੇ ਕੰਡੇ ਕੱਢੇ ਕਪੜੇ ਬਦਲੇ ਪਰ ਕੇਹਰ ਸਿੰਘ ਦੀ ਹੋਰ ਹੀ ਮੰਜ਼ਿਲ ਹੋ ਗਈ ਸੀ। ਉਸਦਾ ਤੀਸਰਾ ਨੇਤ੍ਰ ਖੁਲ ਗਿਆ ਸੀ ਉਸਨੂੰ ਸਤਿਗੁਰੂ ਜੀ ਦੇ ਦਰਸ਼ਨ ਹੋ ਰਹੇ ਸਨ ਉਹ ਦੱਸ ਵੀ ਰਿਹਾ ਸੀ ਐਸ ਵੇਲੇ ਸਤਿਗੁਰੂ ਜੀ ਵਾਰ ਵਿਚ ਬੈਠੇ ਹਨ ਹੁਣ ਸ਼ਾਮ ਦਾ ਦੀਵਾਨ ਐਸ ਪਿੰਡ ਵਿਚ ਚਲ ਰਿਹਾ ਹੈ। ਉਸਦੇ ਸਭ ਗਲੀ ਮੋੜ ਦੱਸੀ ਜਾ ਰਿਹਾ ਸੀ। ਇਕ ਸਾਲ ਉਸਦੀ ਬਿਰਤੀ ਇਸ ਤਰ੍ਹਾਂ ਦੀ ਰਹੀ ਤੇ ਫਿਰ ਸਭ ਕੁਛ ਮੁੱਕ ਗਿਆ। ਇਸ ਤੇ ਉਸਨੇ ਸਤਿਗੁਰੂ ਜੀ ਕੋਲ ਜਾਕੇ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ ਬੜਾ ਅਨੰਦ ਬਣਿਆ ਹੋਇਆ ਸੀ। ਆਪ ਜੀ ਫਿਰ ਕ੍ਰਿਪਾ ਕਰੋ। ਇਸ ਤੇ ਸਤਿਗੁਰਾਂ ਉਸਤੇ ਮੂੰਹ ਤੇ ਚੜੇੜ ਮਾਰੀ ਤਾਂ ਉਹ ਟੈਲੀਵਿਜਨ ਫਿਰ ਚਲ ਪਿਆ ਤੇ ਇਕ ਸਾਲ ਚਲਦਾਂ ਰਿਹਾ ਸਾਲ ਬਾਦ ਉਹ ਨਜ਼ਾਰੇ ਫਿਰ ਖਤਮ ਹੋ ਗਏ ਤਾਂ ਫਿਰ ਉਹ ਸਤਿਗੁਰੂ ਜੀ ਕਹਿਣ ਲੱਗਾ ਫਿਰ ਕਿਰਪਾ ਕਰੋ ਸੱਚੇ ਪਾਤਸ਼ਾਹ ਜੀ ਨੇ ਉਸਦੇ ਦੂਜੇ ਪਾਸੇ ਚਪੇੜ ਮਾਰਕੇ ਕਿਹਾ ਕਿ ਸਾਰਾ ਕੁਛ ਤੇਰੇ ਜੋਗਾ ਹੀ ਥੋੜਾ ਰੱਖਿਆ ਹੈ। ਉਸ ਤੋਂ ਬਾਅਦ ਉਹ ਭੈਣੀ ਸਾਹਿਬ ਡੇਰੇ ਦਾ ਪ੍ਰਬੰਧਕ ਬਣਿਆ ਤੇ ਕਿਸੇ ਗਲੋਂ ਸਤਿਗੁਰੂ ਜੀ ਨਾਲ ਨਰਾਜ਼ ਹੋਕੇ ਬੋਲਣਾ ਛੱਡ ਦਿਤਾ ਜੋ ਕੁਝ ਉਸ ਨਾਲ ਵਰਤਿਆ ਸੀ ਸਭ ਭੁਲ ਗਿਆ। ਉਸਦਾ ਲੜਕਾ ਸੀ ਹਰਦੇਵ ਸ਼ਾਇਦ ਕੁਛ ਮਹੀਨਿਆਂ ਦਾ ਹੋਵੇਗਾ, ਉਹ ਬਹੁਤ ਬੀਮਾਰ ਹੋ ਗਿਆ। ਡਾਕਟਰ ਨੇ ਕਿਹਾ ਅਜ ਦੀ ਰਾਤ ਨਹੀਂ ਕੱਢੇਗਾ। ਸਤਿਗੁਰੂ ਜੀ ਉਸਦੇ ਕਮਰੇ ਵਿਚ ਗਏ। ਉਹਨਾਂ ਮੁੰਡੇ ਨੂੰ ਹੱਥ ਲਾਕੇ ਦੇਖਿਆ ਤੇ ਨਾਲ ਹੀ ਹੁਕਮ ਕੀਤਾ ਕਿ ਕੇਹਰ ਸਿੰਘ ਨੂੰ ਕਹਿ ਦਿਓ ਕਿ ਕੁਛ ਨਹੀਂ ਹੁੰਦਾ ਮੁੰਡੇ ਨੂੰ।' ਉਹ ਹਰਦੇਵ ਸਿੰਘ ਸਿਰਸੇ ਰਹਿੰਦਾ ਸੀ ਜੋ ਹੁਣ ਪਿਛੇ ਜਿਹੇ ਹੀ ਲੰਮੀ ਉਮਰ ਭੋਗ ਕੇ ਚੜਾਈ ਕਰ ਗਿਆ ਹੈ।

*ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬੜੇ ਮੁਸ਼ਕਿਲ ਤਾਲਾਂ ਵਿਚ ਸੰਗੀਤ ਰਚਨਾਵਾਂ ਕਰਕੇ ਬੱਚਿਆਂ ਨੂੰ ਸਿਖਾ ਦਿੰਦੇ ਸਨ। ਉਹ ਸਿਖਿਆਰਥੀ ਜਦੋਂ ਕਈ ਗੁਣੀ ਜਨਾਂ ਸਾਹਮਣੇ ਉਹ ਚੀਜ਼ਾਂ ਪੇਸ਼ ਕਰਦੇ ਤਾਂ ਉਹ ਅਵਾਕ ਹੋਕੇ ਪ੍ਰਸ਼ੰਸਾ ਕਰਦੇ ਤਾਂ ਸਤਿਗੁਰੂ ਜੀ ਹਮੇਸ਼ਾ ਇਹ ਆਖਦੇ ਕਿ ਮੈਨੂੰ ਇਨਾਂ ਕੁਛ ਆਉਂਦਾ ਨਹੀਂ ਪਤਾ ਨਹੀਂ ਕਿਵੇਂ ਬਣ ਜਾਂਦੀਆਂ ਹਨ, ਕਦੀ ਵੀ ਹੁਬਕੇ ਨਹੀਂ ਸਨ ਆਖਦੇ ਇਹ ਮੇਰੀਆਂ ਰਚਨਾਵਾਂ ਹਨ।*

ਇਸਦੇ ਨਾਲ ਹੀ ਸਤਿਗੁਰੂ ਜੀ ਨੇ ਭਗਵਾਨ ਕ੍ਰਿਸ਼ਨ ਤੇ ਅਰਜੁਨ ਦੀ ਸਾਖੀ ਸੁਣਾਈ ਕਿ-

'ਭਗਵਾਨ ਜੀ ਇਕ ਦਿਨ ਅਰਜੁਨ ਨੂੰ ਕਹਿ ਰਹੇ ਸਨ ਮੇਰੀ ਮਾਇਆ ਬਹੁਤ ਬਲਵਾਨ ਹੈ ਇਸਦੇ ਚੁੰਗਲ ਫਸਿਆ ਆਦਮੀ ਰੱਬ ਨੂੰ ਭੁਲ ਜਾਂਦਾ ਹੈ ਅਗੋਂ ਅਰਜੁਨ ਕਹਿਣ ਲੱਗਾ ਕਿ ਮੈਂ ਨਹੀਂ ਆਪ ਜੀ ਨੂੰ ਭੁਲ ਸਕਦਾ ਭਾਵੇਂ ਕੁਛ ਹੋ ਜਾਏ 'ਭਗਵਾਨ ਕਹਿਣ' ਵੇਖੀ ਧਿਆਨ ਰੱਖੀਂ ਤੇ ਨਾਲ ਹੀ ਭਗਵਾਨ ਅਲੋਪ ਹੋ ਗਏ। ਹੁਣ ਅਰਜੁਨ ਕ੍ਰਿਸ਼ਨ-ਕ੍ਰਿਸ਼ਨ ਕਰਦਾ ਉਹਨਾਂ ਨੂੰ ਲੱਭਣ ਲੱਗ ਪਿਆ ਅਤੇ ਲੱਭਦਾ-ਲੱਭਦਾ ਇਕ ਪਿੰਡ ਵਿਚ ਜਾ ਵੜਿਆ। ਉਥੇ ਭਗਵਾਨ ਨੇ ਆਪਣੀ ਮਾਇਆ ਨਾਲ ਸਭ ਰਚਨਾ ਕੀਤੀ ਹੋਈ ਸੀ। ਕਲਿਜੁਗ ਦਾ ਸਮਾਂ ਸੀ ਤੇ ਕੁਛ ਲੋਕ ਬੈਠਕੇ ਦੁਆਪੁਰ ਜੁਗ ਦੀ ਕਥਾ ਕਰ ਰਹੇ ਹਨ ਕਿ ਦੁਆਪੁਰ ਵਿਚ ਭਗਵਾਨ ਕ੍ਰਿਸ਼ਨ ਹੋਏ ਹਨ ਤੇ ਉਹ ਅਰਜੁਨ ਦੇ ਸਾਰਥੀ ਬਣੇ ਸਨ। ਅਰਜੁਨ ਦੇ ਤੀਰ ਬਹੁਤ ਤਗੜੇ ਸਨ, ਬੜਾ ਵੱਡਾ ਯੋਧਾ ਸੀ। ਇਹ ਓਥੇ ਖਲੋ ਕੇ ਕਥਾ ਸੁਣਨ ਲੱਗ ਪਿਆ ਤੇ ਕਹਿਣ ਲੱਗਾ ਉਹ ਅਰਜੁਨ ਮੈਂ ਹੀ ਹਾਂ ਉਹਨਾਂ ਫੜਕੇ ਚੰਗਾ ਕੁਟਿਆ ਕਿ ਤੂੰ ਕਿਧਰ ਦਾ ਅਰਜੁਨ ਆ ਗਿਆ ਹੈਂ ਉਹ ਦੁਆਪੁਰ ਜੁਗ 'ਚ ਹੋਇਆ ਹੈ ਤੂੰ ਕਲਿਜੁਗ ਵਿਚ ਅਰਜੁਨ ਕਿਥੋਂ ਆ ਗਿਆ ਹੈਂ। ਵਿਚਾਰਾ ਮਾਰ ਖਾ ਕੇ ਉਸੇ ਪਿੰਡ ਵਿਚ ਰਹਿਣ ਲਗ ਪਿਆ ਤੇ ਉਥੇ ਹੀ ਉਸਦਾ ਵਿਆਹ ਹੋ ਗਿਆ। ਬਾਲ ਬੱਚਾ ਹੋ ਗਿਆ ਤੇ ਫਿਰ ਪਤਨੀ ਮਰ ਗਈ ਲੱਗਾ ਵੈਰਾਗ ਕਰਨ ਕਿ ਮੈਂ ਤੇਰੇ

ਬਿਨਾ ਨਹੀਂ ਰਹਿ ਸਕਦਾ ਰੋਈ ਜਾਏ ਓਥੇ ਭਗਵਾਨ ਕ੍ਰਿਸ਼ਨ ਪ੍ਰਗਟ ਹੋ ਗਏ ਤੇ ਉਸਨੂੰ ਕਹਿਣ ਲੱਗੇ ਕਿ ਅਰਜੁਨ ਹੋਸ਼ ਕਰ ਚੁਪ ਕਰ ਅਗੋਂ ਅਰਜੁਨ ਕਹਿੰਦਾ ਕਿ ਤੂੰ ਕੌਣ ਹੈਂ ਭਗਵਾਨ ਕਹਿੰਦੇ ਹਨ ਕਿ ਮੈਂ ਤੇਰਾ ਯਾਰ ਕ੍ਰਿਸ਼ਨ, ਅਰਜੁਨ ਅਗੋਂ ਕਹਿੰਦਾ ਹੈ ਕਿ ਮੈਂ ਕਿਸੇ ਕ੍ਰਿਸ਼ਨ ਵਗੈਰਾ ਨੂੰ ਨਹੀਂ ਜਾਣਦਾ, ਮੈਨੂੰ ਮੇਰੀ ਪਤਨੀ ਚਾਹੀਦੀ ਹੈ। ਭਗਵਾਨ ਕ੍ਰਿਸ਼ਨ ਨੇ ਉਹਦੇ ਮੂੰਹ ਤੇ ਚੰਡ ਮਾਰੀ ਤੇ ਉਹ ਕਲਿਜੁਗ ਦਾ ਪਸਾਰਾ ਖਤਮ ਕਰ ਦਿੱਤਾ। ਜਦੋਂ ਉਸਨੂੰ ਹੋਸ਼ ਆਈ ਤੇ ਭਗਵਾਨ ਦੇ ਚਰਨੀਂ ਢਹਿ ਪਿਆ ਕਿ ਮੈਂ ਭੁਲ ਗਿਆ ਭਗਵਾਨ ਜੀ ਤੁਹਾਡੀ ਮਾਇਆ ਵਾਕਿਆ ਹੀ ਬਹੁਤ ਪ੍ਰਬਲ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦਸ ਰਹੇ ਸਨ ਕਿ ਦੁਆਪੁਰ ਵਾਲੀ ਚੰਡ ਤੇ ਕਲਿਜੁਗ ਵਿਚ ਕੇਹਰ ਸਿੰਘ ਨੂੰ ਵੱਜੀ ਚਪੇੜ ਇਕੋ ਹੀ ਸਨ।

ਇਕ ਦਿਨ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਨਾਲ ਬਚਨ ਕਰਦਿਆਂ ਫੁਰਮਾਇਆ ਕਿ ਸੱਚੇ ਪਾਤਸ਼ਾਹ ਜੀ (ਸਤਿਗੁਰੂ ਪਰਤਾਪ ਸਿੰਘ ਜੀ) ਨੇ ਦੇਹ ਤਿਆਗਣ ਦਾ ਭਾਣਾ ਵਰਤਾਣ ਤੋਂ ਕੁਛ ਦਿਨ ਪਹਿਲਾਂ ਮੈਨੂੰ ਗੋਲ ਮੰਦਰ ਬੁਲਾਇਆ। ਕਿਉਂਕਿ ਮੇਰੇ ਅੰਦਰ ਹੌਂਸਲਾ ਨਹੀਂ ਸੀ ਕਿ ਮੈਂ ਉਸ ਸਥਿਤੀ ਦਾ ਸਾਹਮਣਾ ਕਰ ਸਕਾਂ। ਹੁਕਮ ਮੰਨ ਕੇ ਮੈਂ ਜਦੋਂ ਉਥੇ ਗਿਆ ਤਾਂ ਸਤਿਗੁਰੂ ਜੀ ਨੇ ਰਤਨ ਸਿੰਘ ਲਾਂਗਰੀ ਨੂੰ ਕਿਹਾ ਕਿ ਚੌਕੀ ਲਿਆਉ। ਉਤੇ ਕਪੜਾ ਵਿਛਾ ਕੇ ਕਾਕੇ ਨੂੰ ਬੈਠਾਉ। ਮੈਨੂੰ ਬਿਠਾ ਕੇ ਹੁਕਮ ਕੀਤਾ ਕਿ ਕਾਕਾ ਭਾਵੇਂ ਸਾਡਿਆਂ ਕੋਠਿਆਂ ਦੀ ਕੜੀਆਂ ਵੀ ਵਿਕ ਜਾਣ ਪਰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਹੁੰਦੇ ਪਾਠ ਬੰਦ ਨਹੀਂ ਹੋਣ ਦੇਣੇ। ਸਤਿਗੁਰੂ ਜੀ ਵਲੋਂ ਮੈਨੂੰ ਜਿੰਮੇਵਾਰੀ ਦੇਣ ਦਾ ਹੁਕਮ ਮੈਥੋਂ ਬਰਦਾਸ਼ਤ ਨਾ ਹੋ ਸਕਿਆ ਤੇ ਮੈਂ ਉਥੋਂ ਉਠ ਕੇ ਵਾਪਿਸ ਆ ਗਿਆ। ਆਕੇ ਆਪਣੇ ਕਮਰੇ ਵਿਚ ਲੰਮਾ ਪੈ ਗਿਆ ਤੇ ਮਨ ਇਕਦਮ ਡਿਗ ਪਿਆ। ਪਿਛੋਂ ਸਤਿਗੁਰਾਂ ਨੇ ਕਿਹਾ ਕਾਕੇ ਨੂੰ ਜਾਣਾ ਨਹੀਂ ਸੀ ਚਾਹੀਦਾ ਪਰ ਦਿਲ ਦਾ ਨਰਮ ਹੋਣ ਕਰਕੇ ਇਹ ਗਲ ਝੱਲ ਨਹੀਂ ਸਕਿਆ।

ਸਤਿਗੁਰੂ ਜੀ ਦਸ ਰਹੇ ਸਨ ਕਿ ਮਨ ਇੰਨਾ ਡਾਵਾਂਡੋਲ ਹੋ ਗਿਆ ਕਿ ਕਾਬੂ ਨਹੀਂ ਸੀ ਆ ਰਿਹਾ। ਇਸ ਹਾਲਤ ਵਿਚ ਕਿਸੇ ਨਾਲ ਗੱਲ ਕਰਨ ਤੇ ਵੀ ਜੀਅ ਨਹੀਂ ਸੀ ਕਰ ਰਿਹਾ। ਸਤਿਗੁਰੂ ਪਰਤਾਪ ਸਿੰਘ ਜੀ ਕੁਛ ਦਿਨਾਂ ਲਈ ਮੰਡੀ ਹਿਮਾਚਲ ਪ੍ਰਦੇਸ਼ ਚਲੇ ਗਏ। ਅਗੋਂ ਕਟਾਣੀ ਤੋਂ ਭੈਣੀ ਸਾਹਿਬ ਆਉਂਦੇ ਇਕ ਸਿੰਘ ਤੇ ਸਿੰਘਨੀ ਮਿਲੇ, ਇਹ ਚੰਨਣ ਸਿੰਘ ਥਰਾਜੀਏ ਜੋ ਜੀਵਨ ਨਗਰ ਰਹਿੰਦੇ ਸਨ ਦੇ ਭੈਣ ਤੇ ਭਣਈਆ ਜੀ ਸਨ। ਉਨ੍ਹਾਂ ਨੂੰ ਸਤਿਗੁਰਾਂ ਹੁਕਮ ਕੀਤਾ ਕਿ ਵੱਡੇ ਕਾਕੇ ਨੂੰ ਮੇਰੇ ਵਲੋਂ ਸੁਨੇਹਾ ਦੇਣਾ ਕਿ ਤਗੜਾ ਹੋਵੇ ਅਤੇ ਉਨ੍ਹਾਂ ਜਦੋਂ ਸਤਿਗੁਰੂ ਜੀ ਦਾ ਹੁਕਮ ਮੈਨੂੰ ਸੁਣਾਇਆ ਤਾਂ ਮੇਰਾ ਮਨ ਇਕਦਮ ਖਲੋ ਗਿਆ ਤੇ ਸਤਿਗੁਰਾਂ ਮੇਰਾ ਸਾਰਾ ਬੋਝ ਲਾਹ ਦਿੱਤਾ।

ਇਕ ਦਿਨ ਪੂਰਬਾ ਜੀ ਹਜ਼ੂਰੀ ਸੇਵਕ ਦਸ ਰਹੇ ਸਨ ਕਿ ਇਕ ਦਿਨ ਇਕ ਸਿਖ ਆਇਆ। ਜਿਸਦੀ ਹਾਲਤ ਵੇਖਕੇ ਪਤਾ ਲਗਦਾ ਸੀ ਕਿ ਕਾਫੀ ਗਰੀਬੀ ਵਿਚ ਵਿਚਰ ਰਿਹਾ ਹੈ। ਉਸਨੇ ਸਤਿਗੁਰੂ ਜੀ ਨੂੰ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਮੈਨੂੰ 50 ਹਜ਼ਾਰ ਦੀ ਲੋੜ ਹੈ ਕਿਰਪਾ ਕਰੋ। ਕੁਦਰਤੀ ਉਸ ਦਿਨ ਪੈਸੇ ਹੈ ਨਹੀਂ ਸਨ, ਕਿਉਂਕਿ ਲੋੜਵੰਦਾਂ ਨੂੰ ਸਤਿਗੁਰੂ ਜੀ ਕਦੀ ਇਨਕਾਰ ਨਹੀਂ ਸਨ ਕਰਦੇ ਤੇ ਮਾਇਆ ਲੇਖੇ ਲਗ ਚੁੱਕੀ ਸੀ। ਸਤਿਗੁਰੂ ਜੀ ਨੇ ਉਸ ਆਦਮੀ ਨੂੰ ਕਿਹਾ ਅਜ ਤਾਂ ਪੈਸੇ ਹੈ ਨਹੀਂ। ਉਹ ਤਾਂ ਚਲਿਆ ਗਿਆ ਪਰ ਉਸਦੀ ਦਸ਼ਾ ਦੇਖਕੇ ਸਤਿਗੁਰਾਂ ਦੇ ਨੇਤ੍ਰਾਂ 'ਚ ਜਲ ਆ ਗਿਆ। ਫਿਰ ਅਚਾਨਕ ਇਕ ਸਿੰਘ ਨੇ 60 ਹਜ਼ਾਰ ਰੁ: ਮੱਥਾ ਟੇਕੇ। ਸਤਿਗੁਰੂ ਜੀ ਨੇ ਮੈਨੂੰ ਕਿਹਾ ਕਿ ਪੂਰਬਾ ਜਲਦੀ-ਜਲਦੀ ਜਾ ਇਹ 60 ਦੇ 60 ਹੀ ਉਸਨੂੰ ਲੱਭਕੇ ਦੇ ਆ। ਇਸ ਤਰ੍ਹਾਂ ਦੇ ਸਨ ਕਰੁਣਾਨਿਧਾਨ ਸਤਿਗੁਰੂ ਜਗਜੀਤ ਸਿੰਘ ਜੀ।

ਮੁਸ਼ਕਿਲ ਤੋਂ ਮੁਸ਼ਕਿਲ ਮਸਲਾ ਵੀ ਸਤਿਗੁਰੂ ਜੀ ਬੜੇ ਅਣੋਖੇ ਤਰੀਕੇ ਨਾਲ ਹੱਲ ਕਰ ਲੈਂਦੇ ਸਨ। ਸਤਿਗੁਰੂ ਜੀ ਦਸਦੇ ਸਨ ਕਿ ਇਕ ਵਾਰੀ ਟਾਂਗਾ ਜੋੜਿਆ ਨਹਿਰ ਤੇ ਜਾਣ ਵਾਸਤੇ। (ਉਦੋਂ ਆਪਜੀ ਵੱਡੇ ਬਾਬਾ ਜੀ ਦੇ ਰੂਪ ਵਿਚ ਸਨ) ਨਾਲ ਕੁਛ ਸੇਵਕ ਤੇ ਹੋਰ ਸਿੰਘ ਸਨ। ਰਸਤੇ ਵਿਚ ਘੋੜਾ ਅੜ ਗਿਆ ਤੇ ਅਗੇ ਨਾ ਤੁਰੇ। ਚਾਲਕ ਉਸਨੂੰ ਮਾਰਨ ਲੱਗਾ ਪਰ ਮੈਂ ਉਸਨੂੰ ਵਰਜ ਦਿਤਾ ਕਿ ਕੁੱਟਣਾ ਨਹੀਂ। ਸਭ ਟਾਂਗੇ ਤੋਂ ਉਤਰ ਆਉ ਇਸਨੂੰ ਖਲੋਤੇ ਰਹਿਣ ਦਿਓ। ਜੇ ਸਾਨੂੰ ਭੁਖ ਤੇ ਤ੍ਰੇਹ ਲਗਦੀ ਹੈ ਤਾਂ ਲਗਨੀ ਇਸਨੂੰ ਵੀ ਹੈ, ਆਉ ਸਭ ਛਾਂਵੇ ਬੈਠ ਜਾਂਦੇ ਹਾਂ। ਸਭ ਛਾਂਵੇ ਬੈਠ ਗਏ ਤੇ ਘੋੜਾ ਢੀਠ ਜਿਹਾ ਖਲੋਤਾ ਰਿਹਾ। ਜਦੋਂ ਚੰਗੀ ਧੁਪ ਲੱਗੀ ਤਾਂ ਘੋੜਾ ਹੌਲੀ-ਹੌਲੀ ਤੁਰਨ ਲਗ ਪਿਆ ਤੇ ਅਸੀਂ ਸਭ ਟਾਂਗੇ ਤੇ ਸਵਾਰ ਹੋਕੇ ਜਾਣ ਵਾਲੀ ਜਗ੍ਹਾ ਪਹੁੰਚ ਗਏ।

ਇਕ ਹੋਰ ਘਟਨਾ ਸਤਿਗੁਰੂ ਜੀ ਦਸਦੇ ਹੁੰਦੇ ਸਨ ਕਿ ਮੈਂ ਘੋੜੀ ਦੀ ਸਵਾਰੀ ਕਰਨੋਂ ਬੜਾ ਡਰਦਾ ਸਾਂ। ਪਰ ਇਕ ਦਿਨ ਸਤਿਗੁਰੂ ਪਰਤਾਪ ਸਿੰਘ ਜੀ ਹੁਕਮ ਕੀਤਾ ਕਿ ਕਾਕਾ ਆਜਾ ਬੈਠ ਘੋੜੀ ਤੇ। ਘੋੜੀ ਵੀ ਉਹ ਜਿਹੜੀ ਬਹੁਤ ਅਥਰੀ ਸੀ। ਉਸਤੇ ਬੈਠਣ ਲਈ ਕਿਹਾ। ਮੈਂ ਸਤਿ ਬਚਨ ਕਰਕੇ ਘੋੜੀ ਤੇ ਬੈਠ ਗਿਆ। ਬੈਠਦਿਆਂ ਸਾਰ ਸਤਿਗੁਰੂ ਜੀ ਉਸਨੂੰ ਡੰਡਾ ਮਾਰ ਦਿੱਤਾ। ਘੋੜੀ ਤਾਂ ਹਨੇਰੀ ਹੋ ਗਈ ਮੈਂ ਜਿਨਾ ਉਸਨੂੰ ਰੋਕਣ ਲਈ ਵਾਗ ਖਿੱਚਾਂ ਉਨਾਂ ਉਹ ਹੋਰ ਜ਼ੋਰ ਨਾਲ ਦੌੜ। ਕਿਸੇ ਵੀ ਤਰ੍ਹਾਂ ਕਾਬੂ ਨਾ ਆਏ। ਸਤਿਗੁਰੂ ਜੀ ਦਸਦੇ ਸਨ ਮੈਨੂੰ ਜੁਗਤ ਸੁਝੀ, ਮੈਂ ਵਾਗ ਛੱਡਕੇ ਉਤੇ ਲੰਮਾ ਪੈਕੇ ਘੋੜੀ ਦੇ ਕੰਨ ਫੜ ਲਏ। ਤੇ ਦਸਦੇ ਸਨ ਕਿ ਸਤਿਗੁਰਾਂ ਦੀ ਕਿਰਪਾ ਨਾਲ ਹੱਥਾਂ ਵਿੱਚ ਕਾਫੀ ਜਾਨ ਸੀ। ਉਸਦੇ ਕੰਨ ਇੰਨੀ ਜ਼ੋਰ ਨਾਲ ਮਰੋੜੇ ਕਿ ਘੋੜੀ ਇਕ ਦਮ ਉਥੇ ਹੀ ਰੁਕ ਗਈ ਤੇ ਮੈਂ ਉਸਨੂੰ ਆਰਾਮ ਨਾਲ ਵਾਪਿਸ ਲੈ ਆਇਆ। ਆਉਂਦਿਆਂ ਨੂੰ ਸਤਿਗੁਰੂ ਜੀ ਚਿੰਤਾ ਵਿਚ ਸਨ ਕਿ ਪਤਾ ਨਹੀਂ ਕੀ ਹਾਲ ਹੋਇਆ ਹੋਵੇਗਾ। ਸਤਿਗੁਰੂ ਜੀ ਪੁਛਿਆ ਕਿ ਕਿਵੇਂ ਕਾਬੂ ਕੀਤੀ ਹੈ ਮੈਂ ਅਰਜ਼ ਕੀਤੀ ਕਿ ਕੰਨ ਮਰੋੜ ਕੇ ਸਿਧੀ ਕੀਤੀ ਹੈ। ਇਸਤੇ ਸਤਿਗੁਰੂ ਜੀ ਨੇ ਬੜੀਆਂ ਖੁਸ਼ੀਆਂ ਦਿੱਤੀਆਂ।

ਇਸ ਤਰ੍ਹਾਂ ਦੀਆਂ ਅਦਭੁਤ ਘਟਨਾਵਾਂ ਤਾਂ ਬਹੁਤ ਹਨ ਪਰ ਜਿਹੜੇ ਸਤਿਗੁਰੂ ਜੀ ਨੇ ਆਪ ਬਚਨ ਸੁਣਾਏ ਜਾਂ ਪਰਤਖ ਦੇਖੇ ਹਨ ਉਹ ਹੀ ਲਿਖਣ ਦੀ ਕੋਸ਼ਿਸ਼ ਕੀਤੀ ਹੈ।

ਇਸੇ ਤਰ੍ਹਾਂ ਹੀ ਇਕ ਗੱਲ ਯਾਦ ਆਈ ਹੈ, ਜੋ ਸਤਿਗੁਰੂ ਜੀ ਨੇ ਇਕ ਬਚਨ ਨਾਲ ਹੀ ਮਾਹੌਲ ਠੀਕ ਕਰ ਦਿੱਤਾ। ਮੈਂ ਇਕ ਵਾਰ ਹੈਦਰਾਬਾਦ ਸ੍ਰੀ ਸਤਿਗੁਰੂ ਜੀ ਨਾਲ ਗਿਆ ਕੀਰਤਨ ਕਰਨ। ਉਥੇ ਮੈਨੂੰ ਪਤਾ ਨਹੀਂ ਕੀ ਸੀ। ਸ਼ਾਇਦ ਕੁਛ ਪਰਵਾਰਾਂ ਦਾ ਆਪਸ ਵਿਚ ਕੋਈ ਰੌਲਾ ਹੋਏਗਾ। ਇਸ ਤੇ ਇਕ ਬੀਬੀ ਬਹੁਤ ਜ਼ੋਰ ਨਾਲ ਉਚੀ-ਉਚੀ ਰੋ ਰਹੀ ਸੀ। ਸਤਿਗੁਰੂ ਜੀ ਦੇ ਚਰਨ ਫੜਕੇ ਕਹਿ ਰਹੀ ਸੀ ਕਿ ਜੇ ਆਪਜੀ ਮੇਰੀ ਬੇਨਤੀ ਕਬੂਲ ਨਹੀਂ ਕਰੋਗੇ ਤਾਂ ਆਪਜੀ ਦੇ ਚਰਨ ਨਹੀਂ ਛੱਡਾਂਗੀ। ਸਤਿਗੁਰੂ ਕਾਫੀ ਦੇਰ ਚੁਪ ਬੈਠੇ ਉਸ ਵਲ ਵੇਖ ਰਹੇ ਸਨ ਅਤੇ ਫਿਰ ਸਤਿਗੁਰੂ ਜੀ ਨੇ ਉਸ ਬੀਬੀ ਨੂੰ ਵਿਨੋਦ ਨਾਲ ਕਿਹਾ ਕਿ ਕੋਈ ਗੱਲ ਨਹੀਂ ਤੂੰ ਫੜੀ ਰਖ ਮੇਰੇ ਪੈਰ ਮੈਂ ਬੈਠਾ ਰਹਾਂਗਾ, ਮੈਨੂੰ ਕੋਈ ਫਰਕ ਨਹੀਂ ਪੈਂਦਾ, ਮੈਂ ਬੜਾ ਢੀਠ ਹਾਂ। ਇਸਤੇ ਉਹ ਬੀਬੀ ਇਕਦਮ ਚੁਪ ਹੋ ਗਈ ਤੇ ਚਰਨ ਵੀ ਛੱਡ ਦਿਤੇ ਤੇ ਮਸਲਾ ਹਲ ਹੋ ਗਿਆ।

■

**– ਸੂਬਾ ਸੁਰਿੰਦਰ ਕੌਰ ਖਰਲ**

# ਲੁਕਿਆ ਸੱਚ

ਸੁਤੰਤਰਤਾ ਸੰਗ੍ਰਾਮ ਦੀ ਮਹਾਨ ਲਹਿਰ 'ਕੂਕਾ ਮੂਵਮੈਂਟ' (ਜੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਅਪ੍ਰੈਲ 1857 ਨੂੰ ਆਰੰਭੀ ਸੀ) ਸੰਬੰਧੀ ਸਰਕਾਰੀ ਦਸਤਾਵੇਜ਼ਾਂ ਦੀ ਇਸ ਪੁਸਤਕ ਨੂੰ ਛਾਪਣ ਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨੂੰ ਪੂਰਾ ਕਰਦਿਆਂ ਮੇਰੇ ਮਨ ਨੂੰ ਅਥਾਹ ਸੰਤੁਸ਼ਟੀ ਤੇ ਖੁਸ਼ੀ ਦਾ ਅਹਿਸਾਸ ਹੋ ਰਿਹਾ ਹੈ। ਮੇਰੇ ਲਈ ਇਹ ਅਤਿਅੰਤ ਸਕੂਨ ਦੇ ਛਿਣ ਹਨ।

ਇਸ ਕਿਤਾਬ ਨੂੰ ਤਿਆਰ ਕਰਨ ਅਤੇ ਛਪਵਾਉਣ ਵਿੱਚ ਬਹੁਤ ਲੰਮਾ ਸਮਾਂ ਅਤੇ ਅਣਥੱਕ ਮਿਹਨਤ ਲੱਗੀ ਹੈ ਪਰ ਇਹ ਸਭ ਕੁੱਝ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੀ ਸੰਭਵ ਹੋ ਸਕਿਆ ਹੈ।

ਸਟੇਟ ਆਰਕਾਈਵਜ਼ ਪਟਿਆਲਾ (ਪੁਰਾ ਲੇਖਾ ਵਿਭਾਗ ਜੋ ਉਦੋਂ ਬਾਰਾਂਦਰੀ ਵਿਚ ਸੀ) ਤੋਂ ਕੂਕਾ ਮੂਵਮੈਂਟ ਬਾਰੇ ਸਰਕਾਰੀ ਦਸਤਾਵੇਜ਼ਾਂ ਦੀਆਂ ਸੱਤ ਫਾਈਲਾਂ ਮੈਂ ਪੰਜ ਮਾਰਚ ਸੰਨ 2004 ਤੋਂ ਲੈ ਕੇ ਸੰਨ 2005 ਦੇ ਆਖੀਰ ਤੱਕ ਕਢਵਾਈਆਂ ਸਨ। ਇਹ ਦਸਤਾਵੇਜ਼ ਸੰਨ 1866 ਤੋਂ ਸੰਨ 1879 ਤਕ ਦੇ ਹਨ।

ਇਹ ਦਸਤਾਵੇਜ ਮਹਾਰਾਜਾ ਮਹਿੰਦਰ ਸਿੰਘ ਪਟਿਆਲਾ ਦੇ ਵਿਦੇਸ਼ ਵਿਭਾਗ ਦੀਆਂ ਉਰਦੂ-ਭਾਸ਼ਾ 'ਚ ਲਿਖੀਆਂ ਗੁਪਤ ਫਾਇਲਾਂ (Confidencial file foriegn Deptt.) ਹਨ। ਕ੍ਰੀਬ 2200 ਪੰਨਿਆਂ ਦੀਆਂ ਇਨ੍ਹਾਂ ਫਾਇਲਾਂ ਵਿੱਚ, ਕੂਕਾ ਅੰਦੋਲਨ ਵਿਰੁੱਧ ਮਹਾਰਾਜਾ ਪਟਿਆਲਾ ਅਤੇ ਅੰਗ੍ਰੇਜ਼ ਸਰਕਾਰ ਦਰਮਿਆਨ ਲਿਖੇ ਗਏ ਚਿੱਠੀ ਪੱਤਰਾਂ ਦੇ, ਮਹਾਰਾਜਾ ਪਟਿਆਲਾ ਨੂੰ ਉਨ੍ਹਾਂ ਦੇ ਅਹਿਲਕਾਰਾਂ ਵੱਲੋਂ ਘਟਨਾਵਾਂ ਤੇ ਵੇਰਵਿਆਂ ਸੰਬੰਧੀ ਅਤੇ ਅੰਗਰੇਜ਼ ਅਫਸਰਾਂ ਨਾਲ ਹੋਈ ਗੱਲਬਾਤ ਦੀ ਜਾਣਕਾਰੀ ਦਿੰਦੇ ਹੋਏ, ਵੱਡੀ ਗਿਣਤੀ 'ਚ ਖਤਾਂ ਦਾ ਰਿਕਾਰਡ ਸੰਭਾਲਿਆ ਹੋਇਆ ਹੈ। ਮਲੇਰਕੋਟਲਾ ਸਾਕੇ ਨਾਲ ਸੰਬੰਧਿਤ ਦੋ ਫਾਇਲਾਂ H.92M.i ਅਤੇ H.92M.ii ਵਿਚ ਹੀ 487 ਚਿੱਠੀਆਂ ਹਨ।




ਕੱਢਵਾਈਆਂ ਗਈਆਂ ਸੱਤ ਫਾਇਲਾਂ ਇਹ ਹਨ :

1. ਮੱਦ ਨੰ 1/86- ਸੰਨ 1866 ਵਿੱਚ ਕੂਕਾ ਅੰਦੋਲਨ ਨੂੰ ਦਬਾਉਣ ਲਈ ਸਹਿਯੋਗ ਦੇਣ ਵਾਸਤੇ ਅੰਗਰੇਜ਼ਾਂ ਵੱਲੋਂ ਮਹਾਰਾਜਾ ਪਟਿਆਲਾ ਨੂੰ ਲਿਖਵਾਏ ਗਏ ਪੱਤਰ।

2. ਹਿਸਟਰੀ 10 ਆਰ-ਸੰਨ 1871-72 ਵਿੱਚ ਸੂਬਾ ਗਿਆਨੀ ਰਤਨ ਸਿੰਘ ਦੀ ਗ੍ਰਿਫਤਾਰੀ ਅਤੇ ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣਾ ਸਾਕੇ ਨਾਲ ਸੰਬੰਧਿਤ ਦਸਤਾਵੇਜ਼ੀ ਚਿੱਠੀਆਂ।

3. ਐਚ. 92 ਐਮ. ਭਾਗ ਪਹਿਲਾ- ਸੰਨ 1872 ਵਿੱਚ ਮਲੇਰ ਕੋਟਲਾ ਸਾਕੇ ਨਾਲ ਸੰਬੰਧਿਤ ਦਸਤਾਵੇਜ਼ੀ ਖਤ।

4. ਐਚ. 92 ਐਮ. ਭਾਗ ਦੂਜਾ- ਸੰਨ 1872 ਵਿਚ ਮਲੇਰਕੋਟਲਾ ਸਾਕੇ ਨਾਲ ਸੰਬੰਧਿਤ ਦਸਤਾਵੇਜ਼ੀ ਖਤ।

5. ਹਿਸਟਰੀ 9 ਆਰ- ਇੰਤਜਾਮੀਆਂ ਸੰਮਤ 1930 (ਸੰਨ 1873) ਦੀਆਂ ਚਿੱਠੀਆਂ ਜਿਨ੍ਹਾਂ ਵਿੱਚ ਗ੍ਰਿਫਤਾਰ ਕੂਕਿਆਂ ਦੇ ਬਿਆਨਾਂ ਤੇ ਹੁਲੀਆਂ ਦੀ ਸੂਚੀ ਦਰਜ ਹੈ।

6. ਐਚ. 67 ਜੀ- ਸੰਨ 1873 (ਇੰਤਜਾਮੀਆ ਸੰਮਤ 1930 ਸੰਬੰਧੀ ਕਾਗਜਾਤ)

7. ਹਿਸਟਰੀ ਔਫ ਨਾਭਾ- ਸੰਨ 1872 ਵਿੱਚ ਮਲੇਰ ਕੋਟਲਾ ਸਾਕੇ ਸਮੇਂ ਅੰਗਰੇਜ਼ਾਂ ਦੁਆਰਾ ਰਾਜਾ ਹੀਰਾ ਸਿੰਘ ਨਾਭਾ ਤੋਂ ਮਦਦ ਮੰਗਣ ਅਤੇ ਮਦਦ ਭੇਜੇ ਜਾਣ ਮਗਰੋਂ ਧੰਨਵਾਦ ਕਰਨ ਸੰਬੰਧੀ ਪੱਤਰ।


ਲੇਖਕ

ਇਨ੍ਹਾਂ ਦਸਤਾਵੇਜ਼ ਦਾ ਅਨੁਵਾਦ ਕਰਵਾਇਆਂ ਬਹੁਤ ਸਾਰੀਆਂ ਨਵੀਆਂ ਜਾਣਕਾਰੀਆਂ ਉੱਭਰ ਕੇ ਸਾਹਮਣੇ ਆਈਆਂ ਹਨ। ਸਭ ਤੋਂ ਜ਼ਿਆਦਾ ਖੁਸ਼ੀ ਮੈਨੂੰ ਇਸ ਗੱਲ ਦੀ ਹੋਈ ਹੈ ਕਿ ਮਲੇਰਕੋਟਲਾ ਸਾਕੇ ਦੇ ਤੋਪਾਂ ਨਾਲ ਉਡਾ ਕੇ ਸ਼ਹੀਦ ਕੀਤੇ 66 ਨਾਮਧਾਰੀ ਸਿੰਘਾਂ ਦੀ ਲਿਸ਼ਟ ਇੰਨ੍ਹਾਂ ਦਸਤਾਵੇਜ਼ਾਂ ਵਿੱਚੋਂ ਮਿਲੀ ਹੈ, ਜੋ ਪਹਿਲਾਂ ਉਪਲੱਬਦ ਨਹੀਂ ਸੀ।

ਮੈਂ ਇਨ੍ਹਾਂ ਸ਼ਹੀਦਾਂ ਦੇ ਪਰਿਵਾਰਾਂ ਦੀ ਇਨ੍ਹਾਂ ਦੇ ਪਿੰਡਾਂ ਵਿਚ ਜਾ ਜਾ ਕੇ, ਕਈ ਸਾਲ ਇਨ੍ਹਾਂ ਦੀ ਖੋਜ ਪੜਤਾਲ ਕਰਨ ਵਿਚ ਲਗਾਏ ਹਨ। ਮੈਂ ਸ਼ਹੀਦਾਂ ਦੀ Original Documentry ਲਿਸਟ ਦੀ ਭਾਲ ਵਿਚ ਸੀ।

ਕਢਵਾਏ ਗਏ ਦਸਤਾਵੇਜ਼ਾਂ ਦੀਆਂ ਸੱਤ ਫਾਇਲਾਂ ਵਿੱਚੋਂ, ਛੇ ਫਾਇਲਾਂ ਪਟਿਆਲਾ ਰਿਆਸਤ ਨਾਲ ਅਤੇ ਇਕ ਫਾਇਲ ਨਾਭਾ ਰਿਆਸਤ ਲਾਲ ਸੰਬੰਧਤ ਹੈ।

ਪਟਿਆਲਾ ਰਿਆਸਤ ਨਾਲ ਸੰਬੰਧਿਤ ਫਾਇਲਾਂ ਵਿਚ, ਜਿਸ ਵੀ ਚਿੱਠੀ 'ਤੇ ਗਰੀਬ ਪਰਵਾਰ! ਸਲਾਮਤ! ਲਿਖਿਆ ਹੋਇਆ ਹੈ ਉਹ ਚਿੱਠੀ ਮਹਾਰਾਜਾ ਮਹਿੰਦਰ ਸਿੰਘ ਪਟਿਆਲਾ ਨੂੰ ਲਿਖੀ ਹੋਈ ਹੈ।

ਕਈ ਚਿੱਠੀਆਂ ਉੱਪਰ ਸਿਰਲੇਖ ਨਹੀਂ ਲਿਖੇ ਹਨ ਕਿਉਂਕਿ ਉੱਪਰ ਵਾਲੇ ਸੰਬੋਧਨ ਤੋਂ ਅਤੇ ਥੱਲੇ ਲਿਖੇ ਨਾਂ ਤੋਂ ਪਤਾ ਲਗ ਜਾਂਦਾ ਹੈ ਕਿ ਇਹ ਚਿੱਠੀ ਕਿਸ ਨੇ ਕਿਸ ਨੂੰ ਲਿਖੀ ਹੋਈ ਹੈ।

ਕੂਕਾ ਮੂਵਮੈਂਟ ਸਬੰਧੀ ਡਾਕੂਮੈਂਟਸ ਕੱਢਵਾ ਕੇ ਛਪਵਾਉਣ ਦੀ ਪਹਿਲ ਸ੍ਰ. ਨਾਹਰ ਸਿੰਘ ਐਮ. ਏ. ਨੇ ਕੀਤੀ।

ਉੱਘੇ ਰਿਸਰਚ ਸਕਾਲਰ ਸ. ਨਾਹਰ ਸਿੰਘ ਨੂੰ ਇਤਿਹਾਸ ਦੀ ਖੋਜ ਵਿਚ ਦਿਲਚਸਪੀ ਸੀ। ਆਪ 'ਹਿਸਟਰੀ ਆਫ ਫਰੀਡਮ ਮੂਵਮੈਂਟ ਬੋਰਡ ਪੰਜਾਬ' ਦੇ ਸੰਨ 1954 ਤੋਂ 61 ਤੱਕ ਮੈਂਬਰ ਰਹੇ। ਸੁਤੰਤਰਤਾ ਸੰਗਰਾਮ ਦੇ ਦਸਤਾਵੇਜ਼ 'ਨੈਸ਼ਨਲ ਆਰਕਾਈਵਜ ਆਫ ਇੰਡੀਆ' ਦਿੱਲੀ ਵਿਖੇ ਲੱਭਦਿਆਂ, ਉਨ੍ਹਾਂ ਨੇ ਕੂਕਾ ਅੰਦੋਲਨ ਸੰਬੰਧੀ ਦਸਤਾਵੇਜ਼ ਵੇਖੇ।

ਸ੍ਰ. ਨਾਹਰ ਸਿੰਘ ਪਹਿਲੀ ਵਾਰ ਦਿੱਲੀ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਿਲੇ ਅਤੇ ਅਰਜ਼ ਕੀਤੀ ਕਿ 'ਨੈਸ਼ਨਲ ਆਰਕਾਈਵਜ਼ ਆਫ ਇੰਡੀਆ' ਦਿੱਲੀ ਵਿਖੇ ਨਾਮਧਾਰੀ ਇਤਿਹਾਸ ਦਾ ਬਹੁਤ ਵੱਡਾ ਰਿਕਾਰਡ ਪਿਆ ਹੈ। ਆਉਣ ਵਾਲੀਆਂ ਨਸਲਾਂ ਲਈ ਤੁਹਾਨੂੰ ਇਹ ਇਤਿਹਾਸ ਕਢਵਾ ਕੇ ਛਪਵਾਉਣਾ ਚਾਹੀਦਾ ਹੈ। ਮੈਂ ਰਿਸਰਚ ਕਰ ਕੇ ਇਹ ਰਿਕਾਰਡ

ਕਢਵਾ ਦਿਆਂਗਾ। ਪਰ ਇਸ 'ਤੇ ਖਰਚਾ ਬਹੁਤ ਆਵੇਗਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਫਰਮਾਇਆ, ''ਖਰਚੇ ਦੀ ਚਿੰਤਾ ਨਹੀਂ ਕਰਨੀ । ਤੁਸੀਂ ਦਸਤਾਵੇਜ਼ ਕਢਵਾਓ, ਖੀਸਾ ਮੇਰਾ ਅਤੇ ਹੱਥ ਥੋਡਾ (ਤੁਹਾਡਾ)''

ਸ੍ਰ. ਨਾਹਰ ਸਿੰਘ ਨੇ ਅਰਜ਼ ਕੀਤੀ,

'ਸੱਚੇ ਪਾਤਸ਼ਾਹ ਜੀ, ਮੇਰਾ ਹੱਥ ਬਹੁਤ ਲੰਬਾ ਹੈ।'

ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ,

'ਮੇਰਾ ਖੀਸਾ ਵੀ ਬਹੁਤ ਵੱਡਾ ਹੈ।'

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰ. ਨਾਹਰ ਸਿੰਘ ਨੂੰ ਇਹ ਰਿਕਾਰਡ ਕਢਵਾਉਣ ਦੀ ਕੇਵਲ ਪਰਵਾਨਗੀ ਹੀ ਨਹੀਂ ਦਿੱਤੀ ਸਗੋਂ ਉਤਸ਼ਾਹਿਤ ਵੀ ਕੀਤਾ। ਇਹ ਦਸਤਾਵੇਜ਼ ਅੰਗਰੇਜ਼ੀ ਵਿਚ ਲਿਖੇ ਹੋਏ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਸ੍ਰ. ਨਾਹਰ ਸਿੰਘ ਦੀ ਡਾਕੂਮੈਂਟਸ ਦੀ ਪੁਸਤਕ ਸੰਨ 1989 ਵਿਚ ਛਪੀ -Gooro Ram Singh & The Kooka Sikhs volume I, II & IIIrd ਬਾਅਦ 'ਚ ਇਨ੍ਹਾਂ ਤਿੰਨ ਪੁਸਤਕਾਂ ਦੀ ਇਕ ਪੁਸਤਕ ਛਪਵਾਈ ਗਈ Rebels against the British Rule.

ਸ੍ਰ. ਨਾਹਰ ਸਿੰਘ ਦੀ ਦਸਤਾਵੇਜ਼ਾਂ 'ਤੇ ਆਧਾਰਿਤ ਇਕ ਪੁਸਤਕ 'ਨਾਮਧਾਰੀ ਇਤਿਹਾਸ ਭਾਗ ਪਹਿਲਾ (ਹਿੰਦੀ ਅਤੇ ਪੰਜਾਬੀ) ਵਿੱਚ ਛਪੀ। Namdharies (booklet) ਅਤੇ ਸ਼ਹੀਦ ਗਿਆਨੀ ਰਤਨ ਸਿੰਘ ਅਤੇ ਸ਼ਹੀਦ ਰਤਨ ਸਿੰਘ ਨਾਈਵਾਲਾ (ਪੈਂਫਲਟ) ਛਪੇ।

(ਜਿੰਨਾ ਚਿਰ ਸ੍ਰ. ਨਾਹਰ ਸਿੰਘ ਜਿਉਂਦੇ ਰਹੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਦਾ ਪੂਰਾ ਧਿਆਨ ਰੱਖਿਆ। ਮਾਇਆ ਤੇ ਪਦਾਰਥ ਭੇਜਦੇ ਰਹੇ)। ਸ੍ਰ. ਨਾਹਰ ਸਿੰਘ ਦੀ ਮੌਤ 11 ਮਾਰਚ 1998 ਨੂੰ ਹੋਈ।

ਸ੍ਰ. ਨਾਹਰ ਸਿੰਘ ਨੇ ਮੈਨੂੰ ਉਤਸਾਹਿਤ ਕੀਤਾ ਕਿ ਮੈਂ ਸਟੇਟ ਆਰਕਾਈਵਜ਼ ਪਟਿਆਲਾ ਤੋਂ ਕੂਕਾ ਅੰਦੋਲਨ ਸੰਬੰਧੀ ਦਸਤਾਵੇਜ਼ ਲੱਭਾਂ, ਕਿਉਂਕਿ ਇਹ ਕੰਮ ਉਹ ਨਹੀਂ ਕਰ ਸਕੇ ਸਨ। ਉਨ੍ਹਾਂ ਮੈਨੂੰ ਆਖਿਆ ਕਿ ਤੁਸੀਂ ਹੀ ਇਹ ਕੰਮ ਕਰ ਸਕਦੇ ਹੋ, ਤੁਸੀਂ ਇਹ ਕੰਮ ਜਰੂਰ ਕਰਨਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਦੱਸਿਆ ਹੈ ਕਿ 'ਬੀਬੀ ਬਹੁਤ ਮਿਹਨਤ ਕਰਦੀ ਹੈ।' ਲੋਕ ਤੁਹਾਨੂੰ ਨਜ਼ਰ ਅੰਦਾਜ਼ ਕਰਦੇ ਹਨ ਪਰ ਤੁਸੀਂ ਆਪਣੀ ਮਿਹਨਤ ਨਾਲ ਆਪਣੀ ਥਾਂ ਬਣਾ ਲਈ ਹੈ। ਤੁਸੀਂ ਆਪਣੀ ਕਲਮ ਨਾਲ ਅਗਾਂਹ ਆਏ ਹੋ। ਮੇਰੇ ਬਾਅਦ ਸਿਰਫ ਤੁਸੀਂ ਹੀ ਹੋ ਜੋ ਇਹ ਕੰਮ (ਦਸਤਾਵੇਜ਼ਾਂ ਦਾ) ਕਰ ਸਕਦੇ ਹੋ।

ਮੈਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ, ਸ੍ਰ. ਨਾਹਰ ਸਿੰਘ ਵੱਲੋਂ ਆਖੀਆਂ ਗੱਲਾਂ ਬਾਰੇ ਅਰਜ਼ ਕੀਤੀ ਅਤੇ ਉਨ੍ਹਾਂ ਦੀ ਪ੍ਰਵਾਨਗੀ ਤੇ ਆਸ਼ੀਰਵਾਦ ਸਦਕਾ ਸਟੇਟ ਆਰਕਾਈਵਜ਼ ਪਟਿਆਲਾ ਗਈ। 5 ਮਾਰਚ ਸੰਨ 2004 ਤੋਂ 2005 ਦੇ ਆਖੀਰ ਤੱਕ, ਕੂਕਾ ਮੂਵਮੇਂਟ ਨਾਲ ਸਬੰਧਿਤ ਇਹ 7 ਫਾਇਲਾਂ (ਕਰੀਬ 2200 ਪੰਨੇ) ਕੱਢਵਾਈਆਂ।

ਇਨ੍ਹਾਂ ਫਾਇਲਾਂ ਵਿਚਲੇ ਦਸਤਾਵੇਜ਼ ਮੂਲ ਰੂਪ ਵਿਚ ਉਰਦੂ ਵਿਚ ਲਿਖੇ ਹੋਏ ਹਨ। ਅਨੁਵਾਦ ਕਰਨਾ ਬਹੁਤ ਮੁਸ਼ਕਿਲ ਸੀ ਕਿਉਂਕਿ ਇਕ ਤਾਂ ਉਰਦੂ ਦੇ ਨਾਲ ਨਾਲ ਅਰਬੀ ਤੇ ਫਾਰਸੀ ਸ਼ਬਦਾਂ ਦਾ ਇਸਤੇਮਾਲ ਵੀ ਇਨ੍ਹਾਂ ਦਸਤਾਵੇਜ਼ਾਂ ਵਿਚ ਹੈ ਅਤੇ ਦੂਜੀ ਔਖੀ ਗੱਲ ਸੀ ਕਿ ਇਹ ਸ਼ਿਕਸਤਾ (ਟੁੱਟਿਆ, ਫੁਟਿਆ ਬਿਨ੍ਹਾਂ ਲੱਗ ਮਾਤਰਾ ਤੋਂ) ਲਿਖਿਆ ਹੋਇਆ ਹੈ।

5 ਮਾਰਚ ਸੰਨ 2004 ਵਿਚ ਜਿੰਨੇ ਦਸਤਾਵੇਜ਼ ਅਸੀਂ ਕਢਵਾ ਸਕੇ, ਅਸੀਂ ਸੋਚਿਆ ਇਨ੍ਹਾਂ ਦਸਤਾਵੇਜ਼ਾਂ ਦਾ ਪੰਜਾਬੀ ਅਨੁਵਾਦ ਕਰਵਾ ਲਈਏ।

6 ਤੋਂ 9 ਮਾਰਚ 2004 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਲੇ ਦਾ ਮੇਲਾ ਸੀ। 17 ਮਾਰਚ ਨੂੰ ਅਸੀਂ ਰੋਪੜ ਵਿਖੇ ਸਾਡੇ ਘਰ ਦੇ ਨੇੜੇ ਰਹਿੰਦੇ ਬਜੁਰਗ ਸ੍ਰੀ ਕਰਤਾਰ ਚੰਦ ਨੂੰ ਇਹ ਦਸਤਾਵੇਜ਼ ਵਿਖਾਏ, ਉਨ੍ਹਾਂ ਤੋਂ ਚੰਗੀ ਤਰ੍ਹਾਂ ਪੜ੍ਹੇ ਨਹੀਂ ਗਏ।

28 ਮਾਰਚ ਨੂੰ ਅਸੀਂ ਰਾਮਪੁਰਾ ਫੂਲ ਵਿਖੇ ਗਏ। ਉਥੇ ਇਹ ਦਸਤਾਵੇਜ਼, ਰਿਟਾ ਪਟਵਾਰੀ ਗੁਰਦੇਵ ਸਿੰਘ ਨੂੰ ਵਿਖਾਏ, ਉਰਦੂ ਵਿਚ ਫਾਰਸੀ ਤੇ ਅਰਬੀ ਦੇ ਸ਼ਬਦ ਹੋਣ ਕਾਰਨ, ਇਹ ਉਨ੍ਹਾਂ ਤੋਂ ਪੜ੍ਹੇ ਨਹੀਂ ਜਾ ਸਕੇ।

29 ਮਾਰਚ ਨੂੰ ਅਸੀਂ ਨਾਮਧਾਰੀ ਸ਼ਹੀਦਾਂ ਦੇ ਰਿਕਾਰਡ ਕਢਵਾਉਣ ਲਈ ਸੰਗਰੂਰ ਵਿਖੇ ਡੀ.ਸੀ. ਦੇ ਦਫਤਰ 'ਚ ਗਏ। ਏ.ਡੀ.ਸੀ. ਸਾਹਿਬ ਨੇ ਸਾਨੂੰ ਰਿਕਾਰਡ ਰੂਮ ਵਿਚ ਭੇਜ ਦਿੱਤਾ। ਉਥੇ ਸਾਨੂੰ ਪਿੰਡ ਚੂੰਘਾ (ਜ਼ਿਲ੍ਹਾ ਸੰਗਰੂਰ) ਦੇ ਪਟਵਾਰੀ ਹਰੀ ਰਾਮ ਮਿਲੇ। ਉਨ੍ਹਾਂ ਨੇ ਕਿਹਾ ਕਿ ਦਸਤਾਵੇਜ਼ਾਂ ਦੇ ਕੁੱਝ ਪੇਪਰ ਮੈਨੂੰ ਦੇ ਜਾਓ, ਮੈਂ ਇੱਕ ਹਫਤੇ 'ਚ ਇਨ੍ਹਾਂ ਦਾ ਪੰਜਾਬੀ ਅਨੁਵਾਦ ਕਰ ਦਿਆਂਗਾ।

ਬਾਅਦ 'ਚ ਉਨ੍ਹਾਂ ਨੇ ਮਲੇਰ ਕੋਟਲੇ ਸਾਕੇ ਨਾਲ ਸਬੰਧਿਤ ਕੁਝ ਦਸਤਾਵੇਜ਼ਾਂ ਦਾ ਅਨੁਵਾਦ ਹਿੰਦੀ ਤੇ ਉਰਦੂ ਲਹਿਜੇ ਵਿਚ ਕੀਤਾ, ਜਿਸ ਨੂੰ ਮੈਂ ਪੰਜਾਬੀ ਵਿਚ ਲਿਖ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੁਣਾਇਆ। ਪਟਵਾਰੀ ਹਰੀ ਰਾਮ ਨੂੰ ਬਾਕੀ ਪੇਪਰ ਅਸੀਂ ਨਹੀਂ ਦਿੱਤੇ ਕਿਉਂਕਿ ਉਹ ਉਨ੍ਹਾਂ ਦਾ ਅਨੁਵਾਦ ਵਧੀਆ ਤਰੀਕੇ ਨਾਲ ਠੇਠ ਪੰਜਾਬੀ ਵਿਚ ਨਹੀਂ ਸਨ, ਕਰ ਸਕਦੇ।

ਅਗਲੇ ਦਿਨ 30 ਮਾਰਚ 2004 ਨੂੰ ਅਸੀਂ ਮਲੇਰ ਕੋਟਲਾ ਵਿਖੇ ਸ਼ਹੀਦਾਂ ਦਾ ਰਿਕਾਰਡ ਲੱਭਣ ਗਏ। ਉਥੇ ਐਸ.ਡੀ.ਐਮ. ਡਾ. ਇੰਦੂ ਮਲਹੋਤਰਾ ਨੂੰ ਮਿਲੇ। ਉਨ੍ਹਾਂ ਨੇ ਨਾਇਬ ਤਹਿਸੀਲਦਾਰ ਸੁਰਿੰਦਰਪਾਲ (ਵਾਸੀ ਰੋਪੜ) ਨੂੰ ਕਿਹਾ ਕਿ ਸਾਨੂੰ ਕਿਸੇ ਕਾਨੂੰ ਗੋ ਨਾਲ ਪੁਰਾਣੇ ਰਿਕਾਰਡ ਰੂਮ ਵਿਚ ਭੇਜ ਦੇਣ। ਰਿਟਾ ਕਾਨੂੰਗੋ ਪੰ. ਗਿਰੀਸ਼ ਪ੍ਰਸ਼ਾਦ ਨਾਲ ਅਸੀਂ ਰਿਕਾਰਡ ਰੂਮ 'ਚ ਗਏ। ਉਥੋਂ ਦੇ ਇੰਚਾਰਜ ਸ੍ਰੀ ਫਕੀਰ ਚੰਦ ਨੇ ਸਾਨੂੰ ਇੱਕ ਬਜੁਰਗ ਮੁਹੰਮਦ ਅਲੀ ਨਾਲ ਮਿਲਾਇਆ। ਸ਼ਹੀਦਾਂ ਦਾ ਰਿਕਾਰਡ ਵੀ ਇਥੋਂ ਨਹੀਂ ਮਿਲ ਸਕਿਆ ਤੇ ਨਾ ਹੀ ਦਸਤਾਵੇਜ਼ਾਂ ਦੇ ਪੰਜਾਬੀ ਅਨੁਵਾਦ ਦੀ ਗੱਲ ਬਣ ਸਕੀ। ਉਸੇ ਦਿਨ ਨਾਮਧਾਰੀ ਸ਼ਹੀਦੀ ਸਮਾਰਕ ਮਲੇਰ ਕੋਟਲਾ ਤੋਂ ਅਸੀਂ ਮਹੰਤ ਸੰਤੋਖ ਸਿੰਘ ਅਤੇ ਉਨ੍ਹਾਂ ਦੇ ਬੇਟੇ ਹਰਮੇਸ਼ ਸਿੰਘ ਨੂੰ ਨਾਲ ਲੈ ਕੇ ਮਲੌਦ ਦਾ ਕਿਲ੍ਹਾ ਵੇਖਿਆ।

1 ਅਪ੍ਰੈਲ ਸੰਨ 2004 ਨੂੰ ਅਸੀਂ ਮਹੰਤ ਸੰਤੋਖ ਸਿੰਘ ਨਾਲ 'ਨਵਾਬ ਸ਼ੇਰ ਮੁਹੰਮਦ ਖਾਂ ਇੰਨਸਟੀਚਿਊਟ ਆਫ ਐਡਵਾਂਸ ਸਟਡੀਜ਼ ਇਨ ਪਰਸ਼ੀਅਨ, ਉਰਦੂ ਐਂਡ ਅਰਬੀ ਮਲੇਰ ਕੋਟਲਾ' ਵਿਖੇ ਗਏ। ਇਥੋਂ ਦੇ ਮੁਖੀ ਡਾ. ਜੀਨਤ ਅਲੀ ਨੂੰ ਮਿਲੇ। ਇਨ੍ਹਾਂ ਨੇ ਸਾਨੂੰ ਦੱਸਿਆ ਕਿ ਡਾ. ਅਮਰਵੰਤ ਸਿੰਘ ਖੰਨਾ ਬਹੁਤ ਵਧੀਆ ਅਨੁਵਾਦਕ ਹਨ। ਉਹ ਇਨ੍ਹਾਂ ਦਸਤਾਵੇਜ਼ਾਂ ਦਾ ਪੰਜਾਬੀ ਅਨੁਵਾਦ ਕਰ ਦੇਣਗੇ। ਡਾ. ਅਮਰਵੰਤ ਸਿੰਘ ਦਾ ਫੋਨ ਨੰਬਰ ਉਨ੍ਹਾਂ ਨੇ ਸਾਨੂੰ ਦਿੱਤਾ। ਲੈਕਚਰ ਦੇਣ ਇਸ ਇੰਸਟੀਚਿਊਟ ਵਿਖੇ ਆਏ ਡਾ. ਖਾਲਿਦ ਕਿਫਾਇਤ ਸਾਨੂੰ ਮਿਲੇ। ਉਨ੍ਹਾਂ ਨੇ ਕਿਹਾ ਕਿ ਮੈਂ ਇਹ ਦਸਤਾਵੇਜ਼ ਪੜ੍ਹ ਸਕਦਾ ਹਾਂ। ਤੁਸੀਂ ਪੇਪਰ ਦੇ ਦਿਓ, ਮੈਂ ਅਨੁਵਾਦ ਕਰ ਦਿਆਂਗਾ।

ਪ੍ਰੋ. ਡਾ. ਖਾਲਿਦ ਕਿਫਾਇਤ ਨੂੰ ਅਸੀਂ ਇਹ ਦਸਤਾਵੇਜ਼ 16 ਅਪ੍ਰੈਲ 2004 ਨੂੰ ਅਨੁਵਾਦ ਕਰਣ ਲਈ ਭੇਜੇ। 19 ਜੁਲਾਈ ਸੰਨ 2004 ਨੂੰ ਉਨ੍ਹਾਂ ਨੇ ਇਹ ਲਿਖ ਕੇ ਸਾਨੂੰ ਸਾਰੇ ਪੇਪਰ ਵਾਪਸ ਕਰ ਦਿੱਤੇ ਕਿ ਇਹ ਦਿਨਾਂ, ਹਫਤਿਆਂ, ਮਹੀਨਿਆਂ ਦਾ ਨਹੀਂ ਸਗੋਂ ਸਾਲਾਂ ਦਾ ਕੰਮ ਹੈ ਅਤੇ ਇਸ 'ਤੇ ਖਰਚਾ ਬਹੁਤ ਆਵੇਗਾ।

8-9 ਜੂਨ 2004 ਨੂੰ ਅਸੀਂ ਆਪਣੀ ਜ਼ਿਲ੍ਹਾ ਲਿਖਾਰੀ ਸਭਾ (ਰਜਿ.) ਰੂਪਨਗਰ ਦੇ ਬਜੁਰਗ ਮੈਂਬਰ ਸ੍ਰ. ਦੀਦਾਰ ਸਿੰਘ ਬਾਗੀ ਨੂੰ ਦਸਤਾਵੇਜ਼ ਵਿਖਾਏ। ਅਨੁਵਾਦ ਕਰਵਾਉਣ 2-3 ਦਿਨ ਉਨ੍ਹਾਂ ਦੇ ਘਰ ਜਾਂਦੇ ਰਹੇ। ਪਰ ਉਹ ਵੀ ਕੁੱਝ ਪੇਪਰ ਬੋਲ ਬੋਲ ਕੇ ਅਨੁਵਾਦ ਕਰਵਾ ਸਕੇ।

10 ਜੁਲਾਈ 2004 ਨੂੰ ਅਸੀਂ ਰੋਪੜ ਰਹਿੰਦੇ ਸ੍ਰ. ਸਤਨਾਮ ਸਿੰਘ ਰਿਟਾਇਰਡ D.R.O (Distt. Revenu Officer) ਕੋਲ ਦਸਤਾਵੇਜ਼ ਪੜ੍ਹਾਉਣ ਗਏ। ਕਈ ਦਿਨ ਉਨ੍ਹਾਂ ਕੋਲ ਜਾਂਦੇ ਰਹੇ। ਉਨ੍ਹਾਂ ਨੇ ਕੁੱਝ ਕੁ ਪੇਪਰ ਅਨੁਵਾਦ ਕੀਤੇ ਅਤੇ ਅੰਗਰੇਜ਼ੀ ਵਿਚ ਲਿਖੀਆਂ ਚਿੱਠੀਆਂ,

ਜੋ ਠੀਕ ਤਰ੍ਹਾਂ ਪੜ੍ਹੀਆਂ ਨਹੀਂ ਸੀ ਜਾ ਰਹੀਆਂ, ਪੜ੍ਹ ਕੇ ਦੱਸਿਆਂ, ਜਿੰਨਾ ਨੂੰ ਮੈਂ ਸਮਝ ਕੇ ਆਪ ਠੀਕ ਤਰ੍ਹਾਂ ਲਿਖਿਆ।

5, 6 ਸਤੰਬਰ 2005 ਨੂੰ ਸਾਡਾ ਉਤਰਾਂਚਲ ਜਾਣ ਦਾ ਮੌਕਾ ਬਣਿਆ। ਇਥੇ ਗਦਰਪੁਰ (ਜ਼ਿਲ੍ਹਾ ਰੁਦਰਪੁਰ) ਵਿਖੇ ਅਸੀਂ ਸਰਵ ਸ੍ਰੀ ਹਾਫਿਜ਼ ਅਬਦਾਲ ਹਾਫਿਜ਼, ਮੌਲਾਨਾ ਆਫਤਾਬ ਆਲਮ (ਮਦਰਸੇ ਦੇ ਅਧਿਆਪਕ) ਅਤੇ ਮੁਬਾਰਕ ਹੁਸੈਨ ਨੂੰ ਮਿਲੇ। ਪਰ ਗੱਲ ਨਹੀਂ ਬਣੀ। ਮੌਲਾਨਾ ਆਫਤਾਬ ਆਲਮ ਨੇ ਤਿੰਨ ਸਫਿਆਂ ਦਾ ਹਿੰਦੀ 'ਚ ਅਨੁਵਾਦ ਕੀਤਾ।

***ਡਾ. ਅਮਰਵੰਤ ਸਿੰਘ ਇਨ੍ਹਾਂ ਦਸਤਾਵੇਜ਼ਾਂ ਦਾ ਅਨੁਵਾਦ ਕਰ ਰਹੇ ਸਨ ਤਾਂ ਇਸ ਅਨੁਵਾਦ ਨੂੰ ਨਾਲੋ ਨਾਲ ਪੜ੍ਹ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੁਣਾਇਆ ਗਿਆ। ਇਹ ਦਸਤਾਵੇਜ਼ ਸਮੇਂ-ਸਮੇਂ 'ਤੇ ਸ੍ਰੀ ਸਤਿਗੁਰੂ ਜੀ ਨੂੰ ਕਦੇ ਹਜ਼ੂਰੀ ਸੇਵਕ ਰਛਪਾਲ ਸਿੰਘ ਤੇ ਕਦੇ ਹਜ਼ੂਰੀ ਸੇਵਕ ਹਰਪਾਲ ਸਿੰਘ ਸੁਣਾਉਂਦੇ ਰਹੇ। ਸ੍ਰੀ ਸਤਿਗੁਰੂ ਜੀ ਬੜੇ ਧਿਆਨ ਨਾਲ ਸੁਣਦੇ ਸਨ। ਕਈ ਵੇਰਾਂ ਤਾਂ ਸ੍ਰੀ ਉਦੇ ਸਿੰਘ ਜੀ (ਵਰਤਮਾਨ ਸ੍ਰੀ ਸਤਿਗੁਰੂ ਜੀ) ਵੀ ਹਾਜ਼ਰ ਹੁੰਦੇ ਸਨ।***

ਇਹ ਜੋ ਕੁੱਝ ਵੀ ਹੋਇਆ, ਅਸੀਂ ਨਾਲ ਦੀ ਨਾਲ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕਰਦੇ ਰਹੇ। ਜਿੰਨਾਂ ਕੁ ਮਾੜਾ ਮੋਟਾ ਅਨੁਵਾਦ ਹੋ ਸਕਿਆ, ਉਹ ਵੀ ਅਸੀਂ ਸ੍ਰੀ ਸਤਿਗੁਰੂ ਜੀ ਨੂੰ ਸੁਣਾਉਂਦੇ ਰਹੇ।

30 ਮਈ 2005 ਤੋਂ ਅਸੀਂ ਡਾ. ਅਮਰਵੰਤ ਸਿੰਘ ਖੰਨਾ ਨਾਲ ਗੱਲ-ਬਾਤ ਸ਼ੁਰੂ ਕੀਤੀ। ਕਈ ਵਾਰ ਉਨ੍ਹਾਂ ਕੋਲ ਖੰਨੇ ਗਏ। ਉਨ੍ਹਾਂ ਨੇ ਕਿਹਾ ਕਿ ਹੈ ਤਾਂ ਬਹੁਤ ਔਖਾ ਕੰਮ ਪਰ ਮੈਂ ਕਰ ਦਿਆਂਗਾ ਕਿਉਂਕਿ ਇਹ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ ਕਰਣ ਵਾਲੀ ਮਹਾਨ ਦੇਸ਼ ਭਗਤੀ ਦੀ ਲਹਿਰ ਕੂਕਾ ਅੰਦੋਲਨ ਦਾ ਇਤਿਹਾਸ ਹੈ, ਸੋ ਮੈਂ ਇਹ ਅਨੁਵਾਦ ਕਰਾਂਗਾ। ਹੋਰ ਕਿਸੇ ਨੇ ਇਹ ਕੰਮ ਕਰ ਵੀ ਨਹੀਂ ਸਕਣਾ।

ਡਾ. ਅਮਰਵੰਤ ਸਿੰਘ ਨੇ ਸਾਰੇ ਦਸਤਾਵੇਜ਼ਾਂ (ਕਰੀਬ 2200 ਪੰਨੇ) ਦਾ ਅਨੁਵਾਦ (1ਅਕਤੂਬਰ 2005 ਤੋਂ ਸ਼ੁਰੂ ਕਰਕੇ 12 ਫਰਵਰੀ 2006 ਤੀਕ) ਠੇਠ ਪੰਜਾਬੀ ਵਿਚ ਬਹੁਤ ਵਧੀਆ ਤਰੀਕੇ ਨਾਲ ਕਰ ਦਿੱਤਾ।

ਬਾਅਦ ਵਿਚ ਵੀ ਜਿਹੜਾ ਕੋਈ ਪੇਪਰ ਰਹਿ ਗਿਆ, ਉਸਦਾ ਅਨੁਵਾਦ ਕਰਵਾਉਣ ਅਸੀਂ ਜਾਂਦੇ ਰਹੇ।

ਡਾ. ਅਮਰਵੰਤ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਫਾਰਸੀ ਦੇ ਪ੍ਰੋਫੈਸਰ (ਗੋਲਡ ਮੈਡਲਿਸਟ) ਰਹੇ। ਯੂਨੀਵਰਸਿਟੀਆਂ ਰਾਹੀਂ ਫਾਰਸੀ ਦੀਆਂ ਪੁਸਤਕਾਂ ਦਾ ਅਨੁਵਾਦ ਇਨ੍ਹਾਂ ਤੋਂ ਕਰਵਾਇਆ ਜਾਂਦਾ ਰਿਹਾ। ਡਾ. ਅਮਰਵੰਤ ਸਿੰਘ, ਭਾਰਤ ਦੇ ਉਰਦੂ-ਫਾਰਸੀ ਦੇ ਨਾਮਵਰ ਵਿਦਵਾਨ ਸਨ।

ਡਾ. ਅਮਰਵੰਤ ਸਿੰਘ ਦੀਆਂ ਲਿਖੀਆਂ ਬਹੁਤ ਮਸ਼ਹੂਰ ਪੁਸਤਕਾਂ ਇਹ ਹਨ-ਅਰਬੀ-ਫਾਰਸੀ ਵਿਚੋਂ ਉਤਪੰਨ ਪੰਜਾਬੀ ਸ਼ਬਦਾਵਲੀ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਅਰਬੀ-ਫਾਰਸੀ ਸ਼ਬਦਾਵਲੀ।

ਜਦੋਂ 30 ਮਈ 2005 ਨੂੰ ਅਸੀਂ ਇਨ੍ਹਾਂ ਨੂੰ ਪਹਿਲੀ ਵਾਰ ਮਿਲੇ, ਇਹ ਪਿੰਡ ਰਾਜੇਵਾਲ ਵਿਖੇ ਭਗਤ ਪੂਰਨ ਸਿੰਘ ਮੈਮੋਰੀਅਲ ਗਰਲਜ਼ ਕਾਲਜ ਵਿਖੇ ਪ੍ਰਿੰਸੀਪਲ ਸਨ।

ਅਸੀਂ ਖੰਨੇ ਜਾ ਕੇ ਥੋੜ੍ਹੇ ਜਿਹੇ ਦਸਤਾਵੇਜ਼ ਦੇ ਆਉਂਦੇ ਸੀ ਅਤੇ ਉਨ੍ਹਾਂ ਦਾ ਅਨੁਵਾਦ ਲੈ ਕੇ ਅਗਲੇ ਕੁੱਝ ਪੰਨੇ ਹੋਰ ਦੇ ਆਉਂਦੇ ਸੀ। ਉਪਰੋਕਤ ਸਾਰਾ ਕੰਮ ਅਸੀਂ ਬੱਸਾਂ ਰਾਹੀਂ ਸਫਰ ਕਰ ਕੇ ਕੀਤਾ।

ਜਦੋਂ ਡਾ. ਅਮਰਵੰਤ ਸਿੰਘ ਇਨ੍ਹਾਂ ਦਸਤਾਵੇਜ਼ਾਂ ਦਾ ਅਨੁਵਾਦ ਕਰ ਰਹੇ ਸਨ ਤਾਂ ਇਸ ਅਨੁਵਾਦ ਨੂੰ ਨਾਲੋ ਨਾਲ ਪੜ੍ਹ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੁਣਾਇਆ ਗਿਆ। ਇਹ ਦਸਤਾਵੇਜ਼ ਸਮੇਂ-ਸਮੇਂ 'ਤੇ ਸ੍ਰੀ ਸਤਿਗੁਰੂ ਜੀ ਨੂੰ ਕਦੇ ਹਜ਼ੂਰੀ ਸੇਵਕ ਰਛਪਾਲ ਸਿੰਘ ਤੇ ਕਦੇ ਹਜ਼ੂਰੀ ਸੇਵਕ ਹਰਪਾਲ ਸਿੰਘ ਸੁਣਾਉਂਦੇ ਰਹੇ। ਸ੍ਰੀ ਸਤਿਗੁਰੂ ਜੀ ਬੜੇ ਧਿਆਨ ਨਾਲ ਸੁਣਦੇ ਸਨ। ਕਈ ਵੇਰਾਂ ਤਾਂ ਸ੍ਰੀ ਉਦੇ ਸਿੰਘ ਜੀ (ਵਰਤਮਾਨ ਸ੍ਰੀ ਸਤਿਗੁਰੂ ਜੀ) ਵੀ ਹਾਜ਼ਰ ਹੁੰਦੇ ਸਨ।

24 ਅਕਤੂਬਰ ਸੰਨ 2005 ਨੂੰ ਸ੍ਰੀ ਸਤਿਗੁਰੂ ਜੀ ਨੇ ਇਹ ਦਸਤਾਵੇਜ਼ ਸੁਣਦਿਆਂ, ਮੈਨੂੰ ਤੇ ਮੇਰੇ ਜੀਵਨ-ਸਾਥੀ ਸੰਤ ਭਗਵੰਤ ਸਿੰਘ (ਜੋ ਮੇਰੇ ਇਸ ਕੰਮ 'ਚ ਸਦਾ ਮੇਰੇ ਨਾਲ ਰਹੇ) ਨੂੰ ਖੁਸ਼ੀਆਂ ਬਖਸ਼ਦਿਆਂ ਫਰਮਾਇਆ, ''ਬਹੁਤ ਮਿਹਨਤ ਕਰਦੇ ਹੋ, ਬਹੁਤ ਵਧੀਆਂ ਕੰਮ ਕੀਤਾ ਹੈ। ਸ਼ਾਬਾਸ਼ ਬੇਟਾ! ਸ਼ਾਬਾਸ਼!''

ਸ਼ਹੀਦਾਂ ਦੀਆਂ ਜ਼ਮੀਨ ਜਾਇਦਾਦਾਂ ਦੇ ਜਬਤ ਕੀਤੇ ਜਾਣ ਵਾਲੇ ਡਾਕੂਮੈਂਟਸ ਵਿਚ ਲਿਖੇ ਹੋਏ ਇਨ੍ਹਾਂ ਦਸਤਾਵੇਜ਼ਾਂ ਨੂੰ ਸੁਣ ਕੇ ਕਿ ਸ਼ਹੀਦਾਂ ਦੇ ਘਰਾਂ ਵਿਚਲੇ ਬਾਕੀ ਸਮਾਨ ਤੋਂ ਇਲਾਵਾ ਗਰਮ ਤੇ ਠੰਡੇ ਦੁੱਧ ਦੇ ਭਾਂਡੇ ਤੀਕ ਵੀ ਜਬਤ ਕੀਤੇ ਗਏ ਅਤੇ ਉਨ੍ਹਾਂ ਦੇ ਘਰਾਂ ਵਿਚ ਕੁਝ ਵੀ ਨਹੀਂ ਛੱਡਿਆ ਗਿਆ, ਸੁਣ ਕੇ ਸ੍ਰੀ ਸਤਿਗੁਰੂ ਜੀ ਬਹੁਤ ਪ੍ਰਭਾਵਿਤ ਹੋਏ ਅਤੇ ਹੁਕਮ ਕੀਤਾ:

''ਇਸ ਇਤਿਹਾਸ ਦੀ ਸੱਚਾਈ ਨੂੰ ਦੁਨੀਆਂ ਦੇ ਸਾਹਮਣੇ ਲਿਆਓ, ਇਸ ਨੂੰ ਛਪਵਾਓ।''

ਇਨ੍ਹਾਂ ਦਸਤਾਵੇਜ਼ਾਂ ਨੂੰ ਛਪਵਾਉਣ ਲਈ ਇਹ ਜਰੂਰੀ ਸੀ ਕਿ ਇਨ੍ਹਾਂ ਨੂੰ ਕੰਪਿਊਟਰ 'ਤੇ ਟਾਈਪ ਕੀਤਾ ਜਾਵੇ। ਸੋ ਮੈਂ ਇਹ ਦਸਤਾਵੇਜ਼ ਆਪਣੇ ਕੰਪਿਊਟਰ ਤੇ ਟਾਇਪ ਕਰਵਾਉਣ ਦਾ ਕੰਮ ਆਰੰਭ ਲਿਆ।

ਦਸਤਾਵੇਜ਼ਾਂ ਦਾ ਕੰਮ ਕਰਦਿਆਂ, ਮੇਰੀਆਂ ਦੋ ਕਿਤਾਬਾਂ ਛਪ ਗਈਆਂ। ਪਹਿਲੀ ਪੁਸਤਕ 'ਬੰਸਾਵਲੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ' 16 ਮਾਰਚ ਸੰਨ 2006 ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਨਾਲ ਸ੍ਰੀ ਭੈਣੀ ਸਾਹਿਬ ਵਿਖੇ, ਹੋਲੇ ਦੇ ਮੇਲੇ ਸਮੇ ਰੀਲੀਜ਼ ਕੀਤੀ ਗਈ।

ਦੂਜੀ ਕਿਤਾਬ 'ਕੂਕਾ ਲਹਿਰ ਦੇ ਨਾਮਧਾਰੀ ਸ਼ਹੀਦ ਅਤੇ ਸੁਤੰਤਰਤਾ ਸੰਗਰਾਮੀ' ਸ੍ਰੀ ਭੈਣੀ ਸਾਹਿਬ ਵਿਖੇ ਬਸੰਤ ਪੰਚਮੀ ਦੇ ਮੇਲੇ 'ਤੇ 11 ਫਰਵਰੀ 2008 ਨੂੰ ਸ੍ਰ. ਪ੍ਰਕਾਸ਼ ਸਿੰਘ ਬਾਦਲ (ਉਸ ਵੇਲੇ ਮੁੱਖ ਮੰਤਰੀ ਪੰਜਾਬ) ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਰੀਲੀਜ਼ ਕੀਤੀ।

ਇਸ ਬਸੰਤ ਪੰਚਮੀ ਦੇ ਸਮਾਗਮ 'ਤੇ ਆਏ ਹੋਏ ਡਾ. ਦੀਪਕ ਮਨਮੋਹਨ ਸਿੰਘ (ਉਦੋਂ ਮੁਖੀ, ਬਾਬਾ ਫਰੀਦ ਚੇਅਰ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ) ਅਤੇ ਡਾ. ਆਰ. ਸੀ ਸੋਬਤੀ (ਉਦੋਂ ਵੀ.ਸੀ. ਪੰਜਾਬ ਯੂਨੀਵਰਸਿਟੀ ਚੰਡੀਗੜ੍ਹ) ਨੂੰ ਮੈਂ ਆਪਣੀ ਪੁਸਤਕ 'ਨਾਮਧਾਰੀ ਸ਼ਹੀਦ' ਦਿੱਤੀ। ਇਸ ਕਿਤਾਬ ਵਿਚ ਮੈਂ ਸਟੇਟ ਆਰਕਾਈਵਜ਼ ਪਟਿਆਲਾ ਤੋਂ ਕਢਵਾਏ ਹੋਏ ਕੁੱਝ ਅਸਲ ਦਸਤਾਵੇਜ਼ ਦਿੱਤੇ ਹੋਏ ਸਨ। ਮੈਂ ਦੱਸਿਆ ਕਿ ਮੈਂ ਕੂਕਾ ਮੂਵਮੈਂਟ ਨਾਲ ਸੰਬੰਧਿਤ ਸਾਰੇ ਦਸਤਾਵੇਜ਼ ਆਰਕਾਈਜ਼ ਵਿਚੋਂ ਕਢਵਾ ਕੇ ਪੰਜਾਬੀ ਅਨੁਵਾਦ ਕਰਵਾ ਲਿਆ ਹੈ।

ਡਾ. ਦੀਪਕ ਮਨਮੋਹਨ ਸਿੰਘ ਨੇ ਕਿਹਾ ਕਿ ਇਹ ਬੜੇ ਮਹੱਤਵਪੂਰਨ ਦਸਤਾਵੇਜ਼ ਹਨ, ਇਹ ਯੂਨੀਵਰਸਿਟੀ ਤੋਂ ਛਪਵਾਏ ਜਾਣੇਂ ਚਾਹੀਦੇ ਹਨ।

7 ਮਈ 2008 ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸੈਨੇਟ ਹਾਲ ਵਿਚ ਇੱਕ ਸੈਮੀਨਾਰ ਹੋਇਆ। ਵਿਸ਼ਾ ਸੀ - ਨਾਮਧਾਰੀ ਲਹਿਰ ਦੇ 150 ਸਾਲ- ਇੱਕ ਪੁਨਰ ਵਿਵੇਚਨ' ਅਯੋਜਕ ਸੀ- ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ। ਇਸ ਵਿਭਾਗ ਦੇ ਮੁੱਖੀ ਡਾ. ਨਵਤੇਜ ਸਿੰਘ ਸਨ।

ਇਸ ਸਮਾਗਮ ਸਮੇਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵੀ.ਸੀ. ਡਾ. ਜਸਪਾਲ ਸਿੰਘ ਨੇ ਕਿਹਾ, 'ਨਾ ਮਿਲਵਰਤਣ ਲਹਿਰ ਜਿਸ ਰਾਹੀਂ ਅਸੀਂ ਆਜ਼ਾਦੀ ਹਾਸਲ ਕਰਨ ਦਾ ਦਾਅਵਾ ਕਰਦੇ ਹਾਂ, ਉਸ ਦੇ ਬੀਜ ਨਾਮਧਾਰੀ ਮੂਵਮੈਂਟ ਵਿਚ ਪਏ ਹੋਏ ਹਨ। ਨਾਮਧਾਰੀ ਮੂਵਮੈਂਟ ਨੂੰ High Light ਕਰਨਾ ਤੇ ਇਸ ਦੀ ਸਹੀ ਢੰਗ ਨਾਲ ਪੇਸ਼ਕਾਰੀ ਕਰਨੀ ਸਾਡੀ ਜ਼ੁੰਮੇ ਵਾਰੀ ਹੈ। ਸਾਡੀ ਯੂਨੀਵਰਸਿਟੀ ਦਾ ਇੱਕ ਪ੍ਰੋਜੈਕਟ ਹੋਵੇਗਾ ਕਿ ਸੰਨ 2008

ਵਿਚ ਕੂਕਾ ਮੂਵਮੈਂਟ ਬਾਰੇ ਡਾਕੂਮੈਂਟਸ ਦੀ ਇੱਕ ਕਿਤਾਬ ਛਾਪੀ ਜਾਵੇਗੀ।'

ਵੀ.ਸੀ. ਡਾ. ਜਸਪਾਲ ਸਿੰਘ ਨੇ ਜੋ ਗੱਲਾਂ ਸੈਮੀਨਾਰ ਵਿਖੇ ਆਖੀਆਂ ਸਨ, ਉਹ ਮੈਂ ਉਸੇ ਵੇਲੇ ਸ੍ਰੀ ਸਤਿਗੁਰੂ ਜੀ ਨੂੰ ਟੈਲੀਫੋਨ 'ਤੇ ਅਰਜ਼ ਕਰ ਦਿੱਤੀਆਂ।

ਸੰਨ 2008 ਵਿਚ ਮੈਂ ਸਾਰੇ ਦਸਤਾਵੇਜ਼ ਟਾਇਪ ਕਰਵਾ ਕੇ ਰੱਖ ਲਏ ਤੇ ਸੋਚਿਆ ਕਿ ਜਦੋਂ ਸੰਭਵ ਹੋਇਆ ਕਿਤਾਬ ਛਾਪ ਲਈ ਜਾਵੇਗੀ।

ਮੈਂ ਆਪਣੀਆਂ ਅਗਲੀਆਂ ਕਿਤਾਬਾਂ ਲਿਖਣ ਦਾ ਕੰਮ ਸ਼ੁਰੂ ਕਰ ਲਿਆ। ਸੰਨ 2011-12 ਵਿਚ ਮੇਰੀਆਂ ਚਾਰ ਕਿਤਾਬਾਂ ਛਪਕੇ ਰੀਲੀਜ਼ ਹੋ ਗਈਆਂ- ਗੋਪਾਲ ਰਤਨ, ਪੰਜਾਬੀ ਵਿਚ (17 ਜਨਵਰੀ, 2011 ਨੂੰ), ਪ੍ਰਕਾਸ਼-ਪੁੰਜ ਭਾਗ ਦੂਜਾ (15 ਅਕਤੂਬਰ, 2011 ਨੂੰ), ਦੇਸ਼-ਦੇਸ਼ਾਂਤਰ (5 ਜੁਲਾਈ, 2012) ਨੂੰ, ਗੋਪਾਲ ਰਤਨ ਹਿੰਦੀ ਵਿਚ (5 ਜੁਲਾਈ, 2012) ਨੂੰ ਰੀਲੀਜ਼ ਹੋਈਆਂ।

ਤਿਨ ਬਾਲ-ਸਹਿਤ ਦੀਆਂ ਕਿਤਾਬਾਂ ਦੇ ਅਗਲੇ ਐਡੀਸ਼ਨ ਛਪ ਕੇ ਰੀਲੀਜ਼ ਹੋਏ-ਵੱਡ ਪ੍ਰਤਾਪੀ ਸਤਿਗੁਰੂ (22 ਮਾਰਚ 2011 ਨੂੰ), ਰੂਹ ਪੰਜਾਬ ਦੀ (5 ਜੁਲਾਈ 2012 ਨੂੰ), ਮਹਾਂਬਲੀ ਰਣਜੀਤ ਸਿੰਘ (5 ਜੁਲਾਈ, 2012) ਨੂੰ ਰੀਲੀਜ਼ ਹੋਈਆਂ।

ਸੰਨ 2012 ਵਿੱਚ ਹੀ ਮੈਂ ਆਪਣੀ ਵੈਬਸਾਈਟ www. subasurinderkaur.com ਬਣਵਾਈ ਅਤੇ ਆਪਣੀਆਂ ਸਾਰੀਆਂ ਕਿਤਾਬਾਂ ਉਸ ਵਿਚ ਪਵਾ ਲਈਆਂ। ਪ੍ਰਕਾਸ਼ ਪੁੰਜ ਭਾਗ ਪਹਿਲਾ ਦੀ ਅੰਗਰੇਜ਼ੀ ਟਰਾਂਸਲੇਸ਼ਨ ਕਰਵਾ ਕੇ ਉਸ ਵੈਬਸਾਈਟ 'ਚ ਪਵਾ ਦਿੱਤੀ।

1 ਨਵੰਬਰ 2012 ਨੂੰ ਭਾਸ਼ਾ ਵਿਭਾਗ ਪੰਜਾਬ ਵੱਲੋਂ ਭਾਸ਼ਾ ਭਵਨ ਵਿਖੇ, ਪੰਜਾਬੀ ਸਪਤਾਹ 2012 ਦਾ ਉਦਘਾਟਨੀ ਸਮਾਰੋਹ ਹੋਇਆ। ਸਮਾਰੋਹ ਦੀ ਸਮਾਪਤੀ ਮਗਰੋਂ ਅਸੀਂ ਸਮਾਗਮ ਦੀ ਪ੍ਰਧਾਨਗੀ ਕਰਨ ਆਏ ਡਾ. ਜਸਪਾਲ ਸਿੰਘ (ਵੀ.ਸੀ. ਪੰਜਾਬੀ ਯੂਨੀਵਰਸਿਟੀ ਪਟਿਆਲਾ) ਨੂੰ ਮਿਲੇ। ਮੈਂ ਵੀ ਸੀ ਸਾਹਿਬ ਨੂੰ ਡਾਕੂਮੈਂਟਸ ਨੂੰ ਯੂਨੀਵਰਸਿਟੀ ਵੱਲੋਂ ਛਪਵਾਏ ਜਾਣ ਦੀ ਗੱਲ ਕੀਤੀ । ਡਾ. ਦੀਪਕ ਮਨਮੋਹਨ ਸਿੰਘ (ਉਦੋਂ ਡਾਇਰੈਕਟਰ, ਵਰਲਡ ਪੰਜਾਬੀ ਸੈਂਟਰ) ਵੀ ਉਨ੍ਹਾਂ ਦੇ ਨਾਲ ਸਨ। ਵੀ.ਸੀ. ਸਾਹਿਬ ਨੇ ਕਿਹਾ ਕਿ ਤੁਸੀਂ ਕੱਲ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਆ ਕੇ ਮੈਨੂੰ ਮਿਲਣਾ।

2 ਨਵੰਬਰ 2012 ਨੂੰ ਅਸੀਂ ਉਨ੍ਹਾਂ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਜਾ ਕੇ ਮਿਲੇ। ਵੀ.ਸੀ ਸਾਹਿਬ ਨੇ ਸਾਰੇ ਡਾਕੂਮੈਂਟਸ ਸਾਡੇ ਕੋਲੋਂ ਲੈ ਲਏ। ਕਿਹਾ ਕਿ ਅਸੀਂ ਪੜ੍ਹ ਕੇ ਵੇਖਾਂਗੇ ਕਿ ਇਨ੍ਹਾਂ ਵਿੱਚ ਕੋਈ ਇਤਰਾਜ਼ਯੋਗ ਗੱਲ ਤਾਂ ਨਹੀਂ।

17 ਅਪ੍ਰੈਲ 2013 ਨੂੰ ਅਸੀਂ ਪੰਜਾਬੀ ਯੂਨੀਵਰਸਿਟੀ ਗਏ। ਵੀ.ਸੀ. ਡਾ. ਜਸਪਾਲ ਸਿੰਘ ਨੂੰ ਡਾਕੂਮੈਂਟਸ ਬਾਰੇ ਪੁੱਛਿਆ। ਉਨ੍ਹਾਂ ਨੇ ਕਿਹਾ ਕਿ ਡਾਕੂਮੈਂਟਸ ਮੈਂ ਡਾ. ਕੁਲਬੀਰ ਸਿੰਘ ਢਿੱਲੋਂ ਮੁਖੀ ਇਤਿਹਾਸ ਵਿਭਾਗ (Deptt. History of Punjab Historical Studies) ਨੂੰ ਪੜ੍ਹਨ ਲਈ ਦਿੱਤੇ ਹੋਏ ਹਨ, ਤੁਸੀਂ ਉਨ੍ਹਾਂ ਕੋਲ ਜਾ ਕੇ ਵਿਚਾਰ-ਵਟਾਂਦਰਾ ਕਰ ਲਵੋ। ਅਸੀਂ ਡਾ. ਕੁਲਬੀਰ ਸਿੰਘ ਢਿੱਲੋਂ ਕੋਲ ਗਏ। ਉਨ੍ਹਾਂ ਨੇ ਸਾਨੂੰ ਕਿਹਾ ਕਿ ਤੁਸੀਂ ਏਨੇ ਪੇਪਰ (ਡਾਕੂਮੈਂਟਸ ਦੇ) ਪਤਾ ਨਹੀਂ ਕਿਵੇਂ ਆਰਕਾਈਵਜ਼ ਵਿਚੋਂ ਕਢਵਾ ਲਏ ਹਨ। ਮੈਂ ਵੀ ਇਹ ਕੰਮ ਕੀਤਾ ਹੈ। ਕਈ ਵਾਰ ਆਰਕਾਈਵਜ਼ 'ਚ ਗਿਆ ਹਾਂ। ਤਿੰਨ-ਚਾਰ ਪੇਪਰ ਵੀ ਅਸੀਂ ਦਿੰਦੇ ਹਨ। ਉਹ ਵੀ ਕਹਿੰਦੇ ਹਨ ਕਿ ਇਥੇ ਹੀ ਬੈਠ ਕੇ ਪੜ੍ਹ ਲਵੋ। ਮੈਂ ਡਾ. ਸਾਹਿਬ ਨੂੰ ਦੱਸਿਆ ਕਿ ਇਹ ਸਾਰੀ ਕਿਰਪਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੋਈ ਹੈ।

ਉਨ੍ਹਾਂ ਨੇ ਕਿਹਾ ਕਿ ਡਾਕੂਮੈਂਟਸ ਮੈਂ ਪੜ੍ਹ ਲਏ ਹਨ, ਤੁਸੀਂ ਇਹਨਾਂ ਨੂੰ ਲੈ ਜਾਵੋ। ਇੱਕ ਤਾਂ ਤੁਸੀਂ ਆਰਕਾਈਵਜ਼ ਵਿਚ ਜਾ ਕੇ ਡਾਇਰੈਕਟਰ ਆਰਕਾਈਵਜ਼ ਤੋਂ ਇਨ੍ਹਾਂ ਨੂੰ ਛਾਪਣ ਦੀ ਇਜਾਜ਼ਤ ਲੈ ਲਵੋ। ਦੂਜਾ ਇਨ੍ਹਾਂ ਦਾ Preface ਲਿਖ ਲਵੋ ਅਤੇ ਇੱਕ ਦੋ ਵਿਦਵਾਨਾਂ ਤੋਂ ਭੂਮਿਕਾ ਲਿਖਵਾ ਲਵੋ। ਤੀਜਾ ਇਨ੍ਹਾਂ ਡਾਕੂਮੈਂਟਸ ਦਾ ਵਰਗੀਕਰਣ (Classification) ਕਰ ਲਵੋ।

ਅਸੀਂ ਡਾਇਰੈਕਟਰ ਆਰਕਾਈਵਜ਼ ਪੰਜਾਬ ਚੰਡੀਗੜ੍ਹ ਪਾਸੋਂ ਦਸਤਾਵੇਜ਼ਾਂ ਦੀ ਕਿਤਾਬ ਛਪਵਾਉਣ ਦੀ ਪਰਵਾਨਗੀ ਲੈਣ ਲਈ 5 ਨਵੰਬਰ 2013 ਨੂੰ ਪੱਤਰ ਲਿਖਿਆ ਅਤੇ 2 ਦਸਬੰਰ 2013 ਨੂੰ ਉਨ੍ਹਾਂ ਵਲੋਂ ਪਰਵਾਨਗੀ ਦਾ ਪੱਤਰ ਸਾਨੂੰ ਮਿਲ ਗਿਆ।

21 ਮਈ, 2014 ਨੂੰ ਪੁਸਤਕ 'ਲੁਕਿਆ ਸੱਚ' (ਕੂਕਾ ਅੰਦੋਲਨ ਨਾਲ ਸੰਬੰਧਤ ਪੰਜਾਬ ਸਟੇਟ ਆਰਕਾਈਵਜ਼ ਪਟਿਆਲਾ ਵਿਚ ਮੌਜੂਦ ਉਰਦੂ-ਫਾਰਸੀ ਦਸਤਾਵੇਜ਼ਾਂ ਦਾ ਪੰਜਾਬੀ ਅਨੁਵਾਦ) ਦਾ ਖਰੜਾ ਲੈ ਕੇ ਅਸੀਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਡਾ. ਕੁਲਬੀਰ ਸਿੰਘ ਢਿੱਲੋਂ ਕੋਲ ਗਏ। ਡਾ. ਸਾਹਿਬ ਨੇ ਕਿਹਾ ਕਿ ਮੇਰੀ ਵੀ. ਸੀ. ਸਾਹਿਬ ਨੇ ਡਿਊਟੀ ਲਾਈ ਸੀ ਕਿ ਮੈਂ ਡਾਕੂਮੈਂਟਸ ਪੜ੍ਹ ਕੇ ਵੇਖ ਲਵਾਂ ਕਿ ਕੋਈ ਇਤਰਾਜ ਯੋਗ ਗੱਲ ਤਾਂ ਨਹੀਂ। ਮੇਰੇ ਵੱਲੋਂ ਸਾਰੇ ਦਸਤਾਵੇਜ਼ ਠੀਕ ਹਨ। ਪਰ ਮੇਰੀ ਥਾਂ ਹੁਣ ਡਾ. ਜਸਪਾਲ ਕੌਰ, ਇਤਿਹਾਸ ਵਿਭਾਗ ਦੇ ਮੁਖੀ ਬਣ ਗਏ ਹਨ, ਸੋ ਤੁਸੀਂ ਉਨ੍ਹਾਂ ਨਾਲ ਗੱਲ ਕਰੋ।

ਸੋ ਅਸੀਂ ਉਸੇ ਵੇਲੇ ਡਾ. ਜਸਪਾਲ ਕੌਰ ਕੋਲ ਗਏ। ਉਨ੍ਹਾਂ ਨੇ ਦਸਤਾਵੇਜ਼ਾਂ ਦੀ ਇਸ ਪੁਸਤਕ ਦਾ ਖਰੜਾ ਵੇਖਿਆ। ਮੁੱਢਲੇ ਪੰਨੇ ਵੇਖ ਕੇ ਉਹ ਬਹੁਤ ਪ੍ਰਭਾਵਿਤ ਹੋਏ ਅਤੇ ਕਿਹਾ ਕਿ ਮੈਨੂੰ ਇਹ ਦਸਤਾਵੇਜ਼ ਬਹੁਤ ਵਧੀਆ ਲੱਗੇ ਹਨ। ਤੁਸੀਂ ਇਹ ਸਾਰੇ ਦਸਤਾਵੇਜ਼ ਮੇਰੇ ਕੋਲ ਛੱਡ ਦਿਓ, ਮੈਨੂੰ ਤਿੰਨ-ਚਾਰ ਦਿਨ ਦਿਓ, ਮੈਂ ਪੜ੍ਹ ਕੇ ਤੁਹਾਨੂੰ ਫੋਨ ਕਰਾਂਗੀ।

12 ਜੂਨ, 2014 ਨੂੰ ਡਾ. ਜਸਪਾਲ ਕੌਰ ਦਾ ਫੋਨ ਆ ਗਿਆ ਕਿ ਮੇਰੇ ਵੱਲੋਂ ਸਾਰੇ ਡਾਕੂਮੈਂਟਸ ਠੀਕ ਹਨ, ਤੁਸੀਂ ਕਿਸੇ ਦਿਨ ਯੂਨੀਵਰਸਿਟੀ ਆ ਕੇ ਲੈ ਜਾਣਾ।

30 ਜੂਨ, 2014 ਨੂੰ ਅਸੀਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਡਾ. ਜਸਪਾਲ ਕੌਰ (ਮੁਖੀ ਇਤਿਹਾਸ ਵਿਭਾਗ) ਕੋਲ ਗਏ। ਡਾ. ਜਸਪਾਲ ਕੌਰ ਨੇ ਸਾਨੂੰ ਕਿਹਾ ਕਿ ਦਸਤਾਵੇਜ਼ੀ ਚਿੱਠੀਆਂ ਉੱਪਰ ਲਿਖੋ ਕਿ ਕਿਹੜੀ ਚਿੱਠੀ ਕਿਸ ਨੂੰ ਲਿਖੀ ਹੈ। ਸਾਰੇ ਦਸਤਾਵੇਜ਼ਾਂ ਦਾ ਵਰਗੀਕਰਣ (Classification) ਕਰੋ। ਇਹ ਸਾਰੀਆਂ ਤਬਦੀਲੀਆਂ ਕਰ ਕੇ, ਡਾਕੂਮੈਂਟਸ ਲੈ ਆਉਣਾ। ਡਾ. ਜਸਪਾਲ ਕੌਰ ਨੇ ਸਾਰੇ ਡਾਕੂਮੈਂਟਸ ਸਾਨੂੰ ਵਾਪਸ ਕਰ ਦਿੱਤੇ ਅਤੇ ਇਹ ਵੀ ਕਿਹਾ ਕਿ ਇਹ ਬਹੁਤ ਮਹੱਤਵਪੂਰਨ ਦਸਤਾਵੇਜ਼ ਹਨ, ਮੈਂ ਵੀ.ਸੀ. ਸਾਹਿਬ ਨੂੰ ਸਿਫਾਰਸ਼ ਕਰਾਂਗੀ ਕਿ ਇਹ ਜਰੂਰ ਛਾਪੇ ਜਾਣ।

ਡਾ. ਜਸਪਾਲ ਕੌਰ ਦੇ ਕਹੇ ਮੁਤਾਬਕ ਮੈਂ ਕੰਮ ਕਰਨਾ ਸ਼ੁਰੂ ਕਰ ਲਿਆ। ਸੱਭ ਤੋਂ ਔਖਾ ਕੰਮ ਸੀ ਦਸਤਾਵੇਜ਼ਾਂ ਦਾ ਵਰਗੀਕਰਣ (Classification) ਕਰਨਾ ਕਿਉਂਕਿਤ ਸਾਰੀਆਂ ਦਸਤਾਵੇਜ਼ੀ ਚਿੱਠੀਆਂ ਕ੍ਰਮ ਅਨੁਸਾਰ ਅਤੇ ਤਰੀਕ ਅਨੁਸਾਰ ਨਹੀਂ ਸਨ। ਇਕੱਲੇ ਮਲੇਰ ਕੋਟਲੇ ਨਾਲ ਸੰਬੰਧਿਤ ਦੋ ਫਾਇਲਾਂ ਐੱਚ. 92 ਐੱਮ. ਭਾਗ ਪਹਿਲਾ ਅਤੇ ਐੱਚ. 92 ਭਾਗ ਦੂਜਾ ਵਿੱਚ ਹੀ 487 ਚਿੱਠੀਆਂ ਬੇਤਰਤੀਬੀਆਂ ਸਨ। ਸੱਭ ਦਾ ਅੱਡੋ ਅੱਡ ਵਿਸ਼ਾ ਸੀ। ਬਹੁਤ ਜਿਆਦਾ ਔਖਾ ਕੰਮ ਸੀ। ਬਹੁਤ ਮਿਹਨਤ ਕਰਕੇ ਮੈਂ ਇਨ੍ਹਾਂ ਦਾ ਵਰਗੀਕਰਣ (Classification) ਕਰਕੇ ਇਨ੍ਹਾਂ ਨੂੰ ਸਿਰਲੇਖਾਂ ਅਨੁਸਾਰ ਅਤੇ ਤਰਤੀਬਵਾਰ ਕੀਤਾ। ਇਨ੍ਹਾਂ ਸਿਰਲੇਖਾਂ ਵਿੱਚ ਸਿਰਲੇਖਾਂ ਨਾਲ ਸਬੰਧਿਤ ਦਸਤਾਵੇਜ਼ ਹਨ। ਹਰ ਫਾਇਲ ਨੂੰ ਸ਼ੁਰੂ ਕਰਨ ਤੋਂ ਪਹਿਲਾਂ ਲਿਖਿਆ ਹੋਇਆ ਹੈ ਕਿ ਇਸ ਫਾਇਲ ਵਿਚ ਕੀ ਹੈ।

ਮੈਂ ਐੱਚ. 92 ਐੱਮ. ਭਾਗ ਪਹਿਲਾ ਦੇ 22 ਸਿਰਲੇਖ ਅਤੇ ਐੱਚ. 92 ਐੱਮ. ਭਾਗ ਦੂਜਾ ਦੇ 16 ਸਿਰਲੇਖ ਬਣਾਏ। ਸਾਰੇ ਸਿਰਲੇਖਾਂ ਨੂੰ ਅੱਡੋ- ਅੱਡ ਪਲਾਸਟਿਕ ਦੀਆਂ ਫਾਈਲਾਂ ਵਿੱਚ ਪਾਇਆ। ਦਸਤਾਵੇਜ਼ ਪੜ੍ਹਨੇ ਸ਼ੁਰੂ ਕੀਤੇ ਅਤੇ ਜਿਸ ਫਾਈਲ ਨਾਲ ਜਿਹੜੀ ਚਿੱਠੀ ਸਬੰਧਿਤ ਸੀ ਉਸ ਨੂੰ ਉਸੇ ਫਾਈਲ ਦੇ ਸਿਰਲੇਖ (ਹੈਡਿੰਗ) ਅਨੁਸਾਰ ਪਾਇਆ। ਕਰੀਬ 2-1/2 ਸਾਲ, ਇਸ ਕੰਮ ਨੂੰ ਲੱਗ ਗਏ।

ਕਿਸੇ ਕਾਰਣ ਇਹ ਦਸਤਾਵੇਜ਼ ਪੰਜਾਬੀ ਯੂਨੀਵਰਸਟੀ ਪਟਿਆਲਾ ਤੋਂ ਨਹੀਂ ਛਪ ਸਕੇ। ਪਰ ਮੈਨੂੰ ਯੂਨੀਵਰਸਿਟੀ ਵਿਚ ਜਾਣ ਦਾ ਇਹ ਫਾਇਦਾ ਹੋਇਆ ਕਿ ਸਾਰੇ ਦਸਤਾਵੇਜ਼ਾਂ ਦਾ ਮੈਂ ਵਰਗੀਕਰਣ ਕਰ ਲਿਆ। ਮੈਂ ਡਾ. ਕੁਲਬੀਰ ਸਿੰਘ ਢਿੱਲੋਂ ਅਤੇ ਡਾ. ਜਸਪਾਲ ਕੌਰ ਦੀ ਹਾਰਦਿਕ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮੈਨੂੰ ਆਪਣੇ ਕੀਮਤੀ ਸੁਝਾਅ ਦਿਤੇ।

ਮੈਂ ਸਾਰੇ ਦਸਤਾਵੇਜ਼ਾਂ ਨੂੰ ਛਪਣਯੋਗ ਕਰ ਕੇ ਰੱਖ ਲਿਆ। ਇਸ ਮਗਰੋਂ ਮੈਂ ਅਗਲੀਆਂ ਕਿਤਾਬਾਂ ਦਾ ਕੰਮ ਸ਼ੁਰੂ ਕਰ ਲਿਆ। 15 ਅਕਤੂਬਰ, 2018 ਨੂੰ ਮੇਰੀਆਂ ਦੋ ਨਵੀਆਂ ਛਪੀਆਂ ਪੁਸਤਕਾਂ :

1. ਅੰਮ੍ਰਿਤਸਰ ਸਾਕੇ ਦੇ ਨਾਮਧਾਰੀ ਸ਼ਹੀਦ (ਇਤਿਹਾਸ ਅਤੇ ਬੰਸਾਵਲੀਆਂ) ਅਤੇ

2. ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖ਼ਸ਼ਿਸ਼ ਦੇ ਪਾਤਰ-ਸੰਤ ਕੇਹਰ ਸਿੰਘ ਨਾਮਧਾਰੀ, ਰੋਪੜ (ਡੈਹਿਰ ਵਾਲੇ), ਅੱਸੂ ਦੇ ਮੇਲੇ 'ਤੇ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਆਪਣੇ ਕਰ-ਕਮਲਾਂ ਦੁਆਰਾ ਰਿਲੀਜ਼ ਕੀਤੀਆਂ।

ਇਸ ਮਗਰੋਂ ਮੈਂ ਵਿਚਾਰ ਕੀਤੀ ਕਿ ਹੁਣ ਮੈਂ ਦਸਤਾਵੇਜ਼ਾਂ ਵਾਲੀ ਕਿਤਾਬ 'ਲੁਕਿਆ ਸੱਚ' ਛਪਵਾ ਲਵਾਂ। ਬਹੁਤ ਲੰਮਾ ਸਮਾਂ ਸੰਘਰਸ਼ ਕਰਨ ਤੋਂ ਮਗਰੋਂ ਜੋ ਇਹ ਕਿਤਾਬ ਛਪ ਰਹੀ ਹੈ ਤਾਂ ਇਹ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਹੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਕੋਲੋਂ ਇਹ ਕੰਮ ਕਰਵਾਉਣਾ ਸੀ।

ਮੈਂ ਵਰਤਮਾਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਸ਼ੁਕਰਗੁਜ਼ਾਰ ਹਾਂ ਕਿ ਉਨ੍ਹਾਂ ਦੇ ਆਸ਼ੀਰਵਾਦ ਸਦਕਾ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ, ਇਹ ਦਸਤਾਵੇਜ਼ ਛਪਵਾ ਰਹੀ ਹਾਂ।

ਉਸ ਵੇਲ ਜਦੋਂ ਮੈਂ ਦਸਤਾਵੇਜ਼ ਕਢਵਾਏ ਸਟੇਟ ਆਰਕਾਈਵ ਪਟਿਆਲਾ ਦੇ ਇੰਚਾਰਜ ਸ੍ਰੀ ਸ਼ਮਸ਼ਾਦ ਅਲੀ ਖਾਨ ਸਨ। ਇਨ੍ਹਾਂ ਦੀ ਰਿਹਾਇਸ਼ ਨਾਭਾ ਵਿਖੇ, ਹਜ਼ੂਰੀ ਰਾਗੀ ਸੰਤ ਖਜ਼ਾਨ ਸਿੰਘ ਦੇ ਘਰ ਦੇ ਨਾਲ ਵਾਲੇ ਘਰ ਵਿਚ ਸੀ। ਖਾਨ ਸਾਹਿਬ ਕੂਕਾ ਮੂਵਮੈਂਟ ਬਾਰੇ ਚੰਗੀ ਤਰ੍ਹਾਂ ਜਾਣਦੇ ਸਨ। ਇਨ੍ਹਾਂ ਨੇ ਦਸਤਾਵੇਜ਼ ਕਢਵਾਉਣ ਵਿਚ ਸਾਡੀ ਬਹੁਤ ਮਦਦ ਕੀਤੀ। (ਇਨ੍ਹਾਂ ਦੀ ਮੌਤ 10 ਮਈ 2007 ਨੂੰ ਹੋਈ।) ਸ੍ਰੀ ਸ਼ਮਸ਼ਾਦ ਅਲੀ ਖਾਂ ਦੇ ਦੋ ਸਹਾਇਕਾਂ ਮਹੀਓਦੀਨ ਅਤੇ ਨਜ਼ਾਬਤ ਅਲੀ ਨੇ ਵੀ ਸਾਡਾ ਪੂਰਾ ਸਾਥ, ਦਸਤਾਵੇਜ਼ ਕੱਢਵਾਉਣ ਸਮੇਂ ਦਿੱਤਾ। ਮੈਂ ਇੰਚਾਰਜ ਸ੍ਰੀ ਸ਼ਮਸ਼ਾਦ ਅਲੀ ਖਾਨ ਅਤੇ ਇਨ੍ਹਾਂ ਦੇ ਸਹਾਇਕਾਂ ਦੀ ਅਤਿਅੰਤ ਧੰਨਵਾਦੀ ਹਾਂ।

ਮੈਂ ਡਾ. ਅਮਰਵੰਤ ਸਿੰਘ ਜੀ ਦੀ ਧੰਨਵਾਦੀ ਹਾਂ। ਇਨ੍ਹਾਂ ਨੇ ਸ਼ੁੱਧ ਪੰਜਾਬੀ ਵਿਚ ਸਾਰੇ ਦਸਤਾਵੇਜ਼ਾਂ ਦਾ ਅਨੁਵਾਦ ਕੀਤਾ।

ਡਾ. ਸਰਦਾਰਾ ਸਿੰਘ ਜੌਹਲ (ਚਾਂਸਲਰ, ਸੈਂਟਰਲ ਯੂਨੀਵਰਸਿਟੀ ਆਫ ਪੰਜਾਬ, ਬਠਿੰਡਾ) ਨੇ ਵੀ ਇਹ ਸਾਰੇ ਡਾਕੂਮੈਂਟਸ ਪੜ੍ਹੇ। ਆਪ ਇਹ ਪੜ੍ਹ ਕੇ ਬਹੁਤ ਪ੍ਰਭਾਵਿਤ ਹੋਏ ਕਿ ਸ਼ਹੀਦਾਂ ਦੇ ਪਰਿਵਾਰਾਂ ਦੇ ਘਰਾਂ ਵਿਚੋਂ ਸੌਂਫ, ਹਰੜ ਇੱਕ ਛਟਾਂਕ, ਕਾਲੀ ਮਿਰਚ 2 ਤੋਲੇ, ਚੌਲ, ਲੱਕੜ ਦਾ ਵੱਡਾ ਤਖਤਪੋਸ਼ ਆਦਿ ਸਾਰਾ ਨਿੱਕਾ ਮੋਟਾ ਸਮਾਨ ਵੀ ਜਬਤ ਕੀਤਾ ਗਿਆ। ਜੌਹਲ ਜੀ ਨੇ ਕਿਹਾ ਕਿ ਤੁਸੀਂ ਇਹ ਦਸਤਾਵੇਜ਼ ਕਢਵਾ ਕੇ ਅਨੁਵਾਦ ਕਰਵਾ ਕੇ ਛਪਾ ਰਹੇ ਹੋ, ਬਹੁਤ ਵੱਡਾ ਕੰਮ ਕਰ ਰਹੇ ਹੋ। ਜੌਹਲ ਜੀ ਨੇ ਇਸ ਪੁਸਤਕ ਲਈ ਭੂਮਿਕਾ ਲਿਖੀ। ਮੈਨੂੰ ਬਹੁਤ ਖੁਸ਼ੀ ਹੋਈ, ਮੈਂ ਇਨ੍ਹਾਂ ਦੀ ਹਾਰਦਿਕ ਧੰਨਵਾਦੀ ਹਾਂ।

ਮੈਂ ਹਜ਼ੂਰੀ ਸੇਵਕ ਰਛਪਾਲ ਸਿੰਘ ਅਤੇ ਸੇਵਕ ਹਰਪਾਲ ਸਿੰਘ ਦੀ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਇਹ ਦਸਤਾਵੇਜ਼ ਕੱਢਵਾਉਣ, ਅਨੁਵਾਦ ਕਰਵਾਉਣ ਅਤੇ ਛਪਵਾਉਣ ਵਿਚ ਸਹਿਯੋਗ, ਉਤਸ਼ਾਹ ਅਤੇ ਪ੍ਰੇਰਨਾ ਦਿਤੀ, ਇਹ ਦਸਤਾਵੇਜ਼ ਚੰਗੀ ਤਰ੍ਹਾਂ ਆਪ ਪੜ੍ਹੇ ਅਤੇ ਸਮੇਂ ਸਮੇਂ 'ਤੇ ਸ੍ਰੀ ਸਤਿਗੁਰੂ ਜੀ ਨੂੰ ਸੁਣਾਉਣੇ ਰਹੇ।

ਪ੍ਰੋ. ਮਲਵਿੰਦਰ ਜੀਤ ਸਿੰਘ ਵੜੈਚ ਅਤੇ ਸ੍ਰ. ਸੁਵਰਨ ਸਿੰਘ ਵਿਰਕ ਦੀ ਮੈਂ ਹਾਰਦਿਕ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪੁਸਤਕ ਲਈ ਆਪਣੇ ਕੀਮਤੀ ਸ਼ਬਦ ਲਿਖੇ। ਮੈਂ, ਨੰਬਰਦਾਰ ਗੁਰਦੇਵ ਸਿੰਘ ਸੰਤਨਗਰ ਦੀ ਧੰਨਵਾਦੀ ਹਾਂ, ਇਨ੍ਹਾਂ ਨੇ ਮੈਨੂੰ ਆਖਿਆ ਕਿ ਜਦੋਂ ਸੰਨ 2004, 2005 ਤੋਂ 2006 ਵਿਚ ਇਹ ਸਾਰੇ ਦਸਤਾਵੇਜ਼ ਥੋੜ੍ਹੇ-ਥੋੜ੍ਹੇ ਕਰਕੇ ਪਰਮਪੂਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਨੂੰ ਹਜ਼ੂਰੀ ਸੇਵਕਾਂ ਹਰਪਾਲ ਸਿੰਘ ਅਤੇ ਰਛਪਾਲ ਸਿੰਘ ਵੱਲੋਂ ਸ੍ਰੀ ਭੈਣੀ ਸਾਹਿਬ ਵਿਖੇ ਕੋਠੀ ਵਿੱਚ ਵਾਰੀ ਵਾਰੀ ਸੁਣਾਏ ਜਾਂਦੇ ਰਹੇ, ਉਦੋਂ ਕਈ ਹੋਰ ਸਿੱਖ ਸਾਧ ਵੀ ਉਥੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠੇ ਹੁੰਦੇ ਸਨ, ਮੈਂ ਵੀ ਉਨ੍ਹਾਂ ਵਿਚੋਂ ਇੱਕ ਸੀ। ਮੈਂ ਸ੍ਰੀ ਸਤਿਗੁਰੂ ਜੀ ਦੇ ਕੋਲ ਬੈਠਿਆਂ ਇਹ ਸਾਰੇ ਦਸਤਾਵੇਜ਼ ਸੁਣੇ ਹਨ। ਮੇਰਾ ਵੀ ਬੜਾ ਜੀਅ ਕਰਦਾ ਸੀ ਕਿ ਇੰਨੇ ਮਹੱਤਵਪੂਰਨ ਦਸਤਾਵੇਜ਼ ਜਲਦੀ ਛਪ ਜਾਣ। ਹੁਣ ਜਦੋਂ ਦਸਤਾਵੇਜ਼ਾਂ ਦੀ ਇਹ ਪੁਸਤਕ 'ਲੁਕਿਆ ਸੱਚ' ਛਪ ਰਹੀ ਹੈ ਤਾਂ ਮੈਨੂੰ ਬਹੁਤ ਜ਼ਿਆਦਾ ਖੁਸ਼ੀ ਹੋਈ ਹੈ।

ਮੈਂ ਡਾ. ਕੁਲਦੀਪ ਸਿੰਘ (ਮੁਖੀ, ਸਤਿਗੁਰੂ ਰਾਮ ਸਿੰਘ ਚੇਅਰ, ਸੈਂਟਰਲ ਯੂਨੀਵਰਸਿਟੀ ਆਫ ਪੰਜਾਬ, ਬਠਿੰਡਾ) ਦਾ ਵੀ ਧੰਨਵਾਦ ਕਰਦੀ ਹਾਂ, ਜਿਨ੍ਹਾਂ ਨੇ ਇਸ ਪੁਸਤਕ ਦੇ ਖਰੜੇ ਨੂੰ ਪੜ੍ਹ ਕੇ ਆਪਣੇ ਕੀਮਤੀ ਸੁਝਾਅ ਮੈਨੂੰ ਦਿੱਤੇ।

ਮੈਂ ਆਪਣੇ ਜੀਵਨ ਸਾਥੀ ਸੰਤ ਭਗਵੰਤ ਸਿੰਘ ਦੀ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰੇ ਹਰ ਕੰਮ ਵਿਚ ਮੈਨੂੰ ਪੂਰਾ ਸਾਥ ਅਤੇ ਸਹਿਯੋਗ ਦਿਤਾ ਹੈ, ਹਰ ਥਾਂ ਅਸੀਂ ਇੱਕਠੇ ਜਾਂਦੇ ਰਹੇ ਹਾਂ।

ਇਨ੍ਹਾਂ ਦਸਤਾਵੇਜ਼ਾਂ ਨੂੰ ਸਮਝਣ ਲਈ ਇਹ ਜ਼ਰੂਰੀ ਹੈ ਕਿ ਕੂਕਾ ਅੰਦੋਲਨ ਦੇ ਇਤਿਹਾਸ ਨੂੰ ਪੜ੍ਹਿਆ ਜਾਵੇ। ਸੋ ਮੈਂ ਕਿਤਾਬ ਦੇ ਆਰੰਭ ਵਿਚ ਪਹਿਲਾਂ ਕੂਕਾ ਅੰਦੋਲਨ ਦੇ ਇਤਿਹਾਸ ਦੇ ਵਰਣਨ ਉਪਰੰਤ, ਕਢਵਾਏ ਗਏ ਦਸਤਾਵੇਜ਼ਾਂ ਦੀਆਂ ਸੱਤ ਫਾਇਲਾਂ ਪ੍ਰਸਤੁਤ ਕਰ ਰਹੀਂ ਹਾਂ।

**-ਸੂਬਾ ਸੁਰਿੰਦਰ ਕੌਰ ਖਰਲ**
**ਟਰੱਸਟੀ, ਕੂਕਾ ਸ਼ਹੀਦ ਯਾਦਗਾਰੀ ਟਰੱ ਸਟ (ਰਜਿ)**

## ਜਗਜੀਤ ਕਹਾਇਆ

ਪਰਗਟ ਹੋਈ ਜਗਤ ਵਿੱਚ ਇੱਕ ਜੋਤ ਨਿਰਾਲੀ।
ਧੁੰਧ ਮਿਟੀ ਜਗ ਅੰਬਰੋਂ ਜਦ ਚਮਕੀ ਲਾਲੀ।
ਜਗਤ ਬਗੀਚਾ ਪਾਲਿਆ ਜਿਸ ਬਣਕੇ ਮਾਲੀ।
ਜਿਦ੍ਹੇ ਦਰ ਤੋਂ ਜਾਚਕ ਗਿਆ ਨਾ ਕਦੇ ਮੁੜਕੇ ਖਾਲੀ।
ਉਹ ਦੀਨਾਂ ਅਤੇ ਨਿਮਾਣਿਆਂ ਦਾ ਬਣਿਆ ਪਾਲੀ।
ਧਰ ਰੂਪ ਅਗੰਮ ਅਕਾਲ ਨੇ ਕੁੱਲ ਸ੍ਰਿਸ਼ਟ ਸੰਭਾਲੀ।
ਸ੍ਰੀ ਗੁਰ ਪ੍ਰਤਾਪ ਦਾ ਲਾਡਲਾ ਭੁਪਿੰਦਰ ਜਾਇਆ।
ਜੋ ਗਊ ਗਰੀਬਾਂ ਵਾਸਤੇ ਹੋ ਮਾਣਸ ਆਇਆ।
ਇਸ ਧੰਨੇ ਲਾਲੋ ਤਾਰਨੇ ਲਈ ਰੂਪ ਵਟਾਇਆ।
ਜਿਸ ਨੂਰੀ ਮੁੱਖੜਾ ਤੱਕਿਆ ਉਸ ਦੁਖ ਗਵਾਇਆ।
ਇਹਨੂੰ ਧੀਰ, ਗੰਭੀਰ, ਅਥਾਹ ਹੈ ਵੇਦਾਂ ਨੇ ਗਾਇਆ।
ਇਸ ਦੈਂਤੋਂ ਕੀਤੇ ਦੇਵਤੇ ਜਦ ਨਾਮ ਸੁਣਾਇਆ।
ਜਿਸ ਚਰਨੀਂ ਮੱਥਾ ਟੇਕਿਆ ਦੂਰ-ਲੇਖ ਮਿਟਾਇਆ।
ਕੁੱਲ ਮੁਨੀਆਂ ਸਿੱਧ-ਸਾਧਿਕਾਂ ਇਹਨੂੰ ਸੀਸ ਨਿਵਾਇਆ।
ਇਸ ਬਖ਼ਸ਼ਿਆ ਮਾਣ ਨਿਮਾਣਿਆਂ ਗੁਮਾਨ ਹਰਾਇਆ।
ਇਸ ਕਲਜੁਗ ਅੰਦਰ ਆਣ ਕੇ ਸਤਿਜੁਗ ਹੈ ਲਾਇਆ।
ਇਹ ਰੂਪ ਹੈ ਨਾਨਕ ਰਾਮ ਦਾ ਜਗਜੀਤ ਕਹਾਇਆ।
ਤਾਹੀਓਂ ਜੱਸ ਨਿਰਵੈਰ ਦਾ, ਦੁਨੀਆਂ ਨੇ ਗਾਇਆ।

**(ਸੰਤ) ਨਿਸ਼ਾਨ ਸਿੰਘ ਕਥਾਕਾਰ**
**ਸ੍ਰੀ ਭੈਣੀ ਸਾਹਿਬ**

– ਗੁਰਪ੍ਰੀਤ ਸਿੰਘ (ਦਿੱਲੀ)

# ਸਾਰੇ ਦੁੱਖ ਮਨਮਤ ਵਿਚ ਹੀ ਹਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰਿਕਾਰਡ ਉਪਦੇਸ਼ਾਂ ਵਿਚ ਆਉਂਦਾ ਹੈ : ਏਸ ਸੰਸਾਰ ਦੇ ਸਾਰੇ ਸੁਖ ਆਪਣੇ ਸਤਿਗੁਰੂ ਜੀ ਦਾ ਹੁਕਮ ਮੰਨਣ ਵਿਚ ਹੀ ਹਨ। ਏਸੇ ਪ੍ਰਥਾਏ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਵੀ ਆਉਂਦਾ ਹੈ: ਲੋਕ-ਪ੍ਰਲੋਕ ਦੇ ਸਾਰੇ ਸੁਖ ਗੁਰਮਤਿ ਵਿਚ ਹਨ ਅਤੇ ਸਾਰੇ ਦੁਖ ਮਨਮਤ ਵਿਚ ਹੀ ਹਨ।

**ਗੁਰਮਤ ਤੋਂ ਭਾਵ ਹੈ:** ਜੋ ਕਰਮ ਅਸੀਂ ਸਤਿਗੁਰੂ ਜੀ ਦੀ ਕਿਰਪਾ ਸਦਕਾ ਹੁਕਮ ਅਨੁਸਾਰ ਕਰਦੇ ਹਾਂ ਜਿਵੇਂ ਕਿ ਅਸੀਂ ਜਿਸ ਸਮੇਂ ਸਾਧ ਸੰਗਤ ਦੇ ਰੂਪ ਵਿਚ ਨਾਮ ਸਿਮਰਨ ਕਰਕੇ ਆਪਣਾ ਮਨੁਖਾ ਜਨਮ ਸਫਲਾ ਕਰ ਰਹੇ ਹਾਂ ਗੁਰਬਾਨੀ ਵਿਚ ਵੀ ਆਉਦਾ ਹੈ:

**ਸੁਨਿ ਉਪਦੇਸੁ ਹਿਰਦੈ ਬਸਾਵਹੁ॥**
**ਮਨ ਇਛੇ ਨਾਨਕ ਫਲ ਪਾਵਹੁ॥....**

ਅਤੇ ਮਨਮਤ ਤੋਂ ਭਾਵ ਹੈ : ਜੋ ਕਰਮ ਅਸੀਂ ਆਪਣੇ ਇਸ ਮਨ ਦੇ ਆਖੇ ਲੱਗ ਕੇ ਸੁਖ ਸਮਝ ਕੇ ਕਰਦੇ ਹਾਂ ਪਰ ਸਤਿਗੁਰੂ ਜੀ ਦੇ ਸ੍ਰੀ ਚਰਨਾ ਵਿਚ ਪ੍ਰਵਾਨ ਨਹੀਂ ਓਹੀ ਅੱਗੇ ਚਲਕੇ ਸਾਡੇ ਵਾਸਤੇ ਦੁਖਾਂ ਦਾ ਕਾਰਨ ਬਨਦੇ ਹਨ।

ਗੁਰਬਾਨੀ ਵਿਚ ਵੀ ਲਿਖੀਆ ਹੈ :

**ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ।**

ਜੇਕਰ ਸਾਨੂੰ ਸਾਡੇ ਹੀ ਕੀਤੇ ਦੁਨਿਆਵੀ ਕਰਮਾਂ ਕਰਕੇ ਕੋਈ ਦੁਖ ਆ ਜਾਵੇ ਤਾਂ ਅਸੀਂ ਏਕਾਂਤ ਵਿਚ ਬੈਠ ਕੇ ਗੁਪਤ ਰੂਪ ਵਿਚ ਜਾਂ ਫਿਰ ਸਾਧ-ਸੰਗਤ ਵਿਚ ਆਣ ਕੇ ਆਨੰਦ ਪ੍ਰਤਖ ਰੂਪ ਵਿਚ ਹੱਥ ਜੋੜ ਅਰਜ ਬੇਨਤੀ ਕਰਦੇ ਹਾਂ: ਸਤਿਗੁਰੂ ਜੀ ਸਚੇ ਪਾਤਸ਼ਾਹ! ਅਸੀਂ ਕਦੀ ਕਦੀ ਸਾਧ ਸੰਗਤ ਵਿਚ ਵੀ ਆਉਂਦੇ ਹਾਂ-ਨਾਮ ਵੀ ਜਪਦੇ ਹਾਂ, ਬਾਣੀ ਵੀ ਪੜ੍ਹਦੇ ਹਾਂ ਫਿਰ ਸਾਡੀ ਏਸ ਸੰਸਾਰ ਵਿਚ ਵਿਚਰਦੇ ਹੋਏ ਰੂਹਾਨੀ ਤਰਕੀ ਕਿਉਂ ਨਹੀਂ ਜੇ ਹੁੰਦੀ। ਗੁਰਬਾਣੀ ਪੜ੍ਹਣ ਤੇ ਪਤਾ ਲਾਗਦਾ ਹੈ : ਇਸ ਵਿਚ ਤਾਂ ਕਸੂਰ ਹੀ ਸਾਡੇ ਕੀਤੇ ਦੁਨਿਆਵੀ ਕਰਮਾ ਦਾ ਹੈ। ਜਾਨੇ-ਅਨਜਾਨੇ ਵਿਚ ਹੀ ਸਹੀ ਪਰ ਸਾਡੇ ਤੋਂ ਹੋਈਆਂ ਭੁਲਾਂ ਗਲਤੀਆਂ ਦਾ ਹੈ। ਜਿਸ ਦੀ ਪੁਸ਼ਟੀ ਭਗਤ ਕਬੀਰ ਜੀ ਦੇ ਓਸ ਫਰਮਾਨ ਤੋਂ ਹੁੰਦੀ ਹੈ ਜੋ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਪਨਾਂ ਨੰ. 1372 ਤੇ ਇਸ ਤਰ੍ਹਾਂ ਅੰਕਿਤ ਹੈ:

**'ਕਬੀਰ ਸਾਚਾ ਸਤਿਗੁਰ ਕਿਆ ਕਰੈ ਜਉ ਸਿਖਾ ਮਹਿ ਚੂਕ।**
**ਅੰਧੇ ਏਕ ਨ ਲਾਗਈ ਜਿਉ ਬਾਂਸ ਬਜਾਈਐ ਫੂਕ॥**

ਉਪਰੋਕਤ ਪੰਗਤੀ ਰਾਹੀਂ ਭਗਤ ਕਬੀਰ ਜੀ ਸਾਨੂੰ ਸਮਝਾਉਣਾ ਚਾਹੁੰਦੇ ਹਨ ਜਿਵੇਂ ਕਿ ਇਕ ਖੋਖਲਾ ਬਾਂਸ ਹੋਵੇ ਤੁਸੀਂ ਓਸ ਵਿਚ ਫੂਕ ਮਾਰੀ ਜਾਵੋ ਤਾਂ ਹਵਾ ਓਸੇ ਵੇਲੇ ਦੂਜੇ ਪਾਸੇਂ ਬਾਹਰ ਨਿਕਲ ਜਾਂਦੀ ਹੈ। ਏਸੇ ਤਰ੍ਹਾਂ ਦਾ ਸਾਡਾ ਹਾਲ ਉਦੋਂ ਹੁੰਦਾ ਹੈ ਜਦੋਂ ਅਸੀਂ ਆਪਣੇ ਸਤਿਗੁਰੂ ਜੀ ਦੇ ਕਲਯਾਨ ਕਾਰੀ ਉਪਦੇਸ ਅਤੇ ਗੁਰਬਾਣੀ ਰਾਹੀਂ ਕੀਤੇ ਗਏ ਹੁਕਮ ਸਾਧ ਸੰਗਤ ਵਿਚ ਆਨਕੇ ਬੜੇ ਧਿਆਨ ਨਾਲ ਬੜੇ ਪਿਆਰ ਨਾਲ ਸੁਣਦੇ ਹਾਂ ਪਰ ਉਹਨਾਂ ਨੂੰ ਮੰਨਦੇ ਨਹੀਂ ਸਗੋਂ ਓਸ ਵੇਲੇ ਇਕ ਕੰਨ ਚੋਂ ਸੁਣ ਕੇ ਦੂਜੇ ਕੰਨ ਵਿਚੋਂ ਕੱਢ ਵੀ ਦਿੰਦੇ ਹਾਂ। ਭਾਵ ਉਹਨਾਂ ਨੂੰ ਮੰਨਦੇ ਨਹੀਂ। ਉਹਨਾਂ ਤੇ ਚਲਨ ਦਾ ਯਤਨ ਨਹੀਂ ਕਰਦੇ-ਏਸੇ ਕਰਕੇ ਸਾਡੀ ਏਸ ਸੰਸਾਰ ਵਿਚ ਵਿਚਰਦੇ ਹੋਏ ਰੂਹਾਨੀ ਤਰਕੀ ਨਹੀਂ ਜੇ ਹੁੰਦੀ-ਸਾਨੂੰ ਦੁਖ ਆਉਂਦੇ ਹਨ ਅਤੇ ਸਾਡੇ ਅੰਦਰ ਅਨੇਕਾਂ ਹੀ ਗੁਰਸਿਖੀ ਦੀਆਂ ਘਾਟਾਂ ਦਾ ਜਨਮ ਹੁੰਦਾ ਹੈ।

ਜਿਵੇਂ ਕਿ ਅਸੀਂ ਜਾਣਦੇ ਹਾਂ ਕਿ ਏਹ ਸਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 100 ਸਾਲਾ ਪ੍ਰਕਾਸ਼ ਸ਼ਤਾਬਦੀ ਨੂੰ ਸਮਰਪਤ ਹੈ ਅਤੇ ਸਾਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਉਪਦੇਸਾਂ ਰਾਹੀਂ ਅਨੇਕਾਂ ਹੀ ਹੁਕਮ ਕੀਤੇ ਹਨ ਅਤੇ ਉਨ੍ਹਾਂ ਹੁਕਮਾ ਨੂੰ ਨਾ ਮੰਨਣ ਕਰਕੇ ਸਾਡੇ ਅੰਦਰ ਅਨੇਕਾਂ ਹੀ ਗੁਰਸਿਖੀ ਦੀਆਂ ਘਾਟਾ ਦਾ ਜਨਮ ਹੁੰਦਾ ਹੈ। ਜਿਹਨਾਂ ਵਿਚੋਂ ਕੁਝ ਬਾਰੇ ਮੈਂ ਸਤਿਗੁਰੂ ਜੀ ਦੀ ਕੀਰਤੀ ਸਦਕਾ ਆਪਣੇ ਵਿਚਾਰ ਲਿਖੇ ਹਨ ਗੁਰਬਾਣੀ ਨੂੰ ਅਧਾਰ ਬਣਾ ਕੇ।



ਲੇਖਕ

ਜਦੋਂ ਮੈਂ ਸਤਿਗੁਰੂ ਜੀ ਦੀ ਕਿਰਪਾ ਸਦਕਾ ਗੁਰਸਿਖੀ ਦੀਆਂ ਘਾਟਾਂ ਬਾਰੇ ਆਪਣੇ ਵਿਚਾਰ ਲਿਖਣੇ ਸ਼ੁਰੂ ਕੀਤੇ ਤਾਂ ਮੈਂ ਏਸ ਵਿਸ਼ੇ ਤੇ ਪਹੁੰਚਿਆ ਕਿ ਸਾਨੂੰ ਜਿਸ ਚੀਜ ਦੀ ਲੋੜ ਹੋਵੇ ਸਾਡੇ ਕੀਤੇ ਦਤੁਨਿਆਵੀ ਕਰਮਾਂ ਅਨੁਸਾਰ ਸਾਨੂੰ ਜਰੂਰ ਪ੍ਰਾਪਤ ਹੁੰਦੀ ਹੈ। ਪਰ ਅਸੀਂ ਕਰਮ ਕਰਦੇ ਕਿਹੜੇ ਹਾਂ ਜੋ ਸਾਡਾ ਮਨ ਕਰਦਾ ਹੈ। ਮਨ ਦਾ ਸੁਭਾਵ ਤਾਂ ਓਸ ਪਾਣੀ ਵਰਗਾ ਹੁੰਦਾ ਹੈ ਜੋ ਨੀਵੇਂ ਪਾਸੇ ਨੂੰ ਜਲਦੀ ਜਾਂਦਾ ਹੈ।

ਉਦਾਹਰਨ ਵਜੋਂ ਜਿਵੇਂ ਕਿ ਸਾਨੂੰ ਅਤੇ ਸਾਡੇ ਬਚਿਆਂ ਨੂੰ ਜਾਂ ਇੰਜ ਕਹਿ ਲਈਏ ਕਿ ਸਾਡੇ ਕਰਕੇ ਹੀ ਸਾਡੇ ਬਚਿਆਂ ਨੂੰ ਫਿਲਮੀ ਹੀਰੋ ਹੀਰੋਇਨਾਂ ਦੇ ਨਾਮ ਤਾਂ ਯਾਦ ਹੋਣਗੇ ਪਰ ਸ਼ਾਇਦ ਸਾਡੀ ਆਪਣੀ ਅਰਦਾਸ-ਅਜ ਤਕ ਯਾਦ ਨਾ ਹੋਵੇ। ਏਸੇ ਤਰ੍ਹਾਂ ਹੀ ਸਾਡੇ ਸਾਰਿਆਂ ਕੋਲ ਸੁਨਣ ਵਾਸਤੇ ਮਹਿੰਗੇ ਤੋਂ ਮਹਿੰਗਾ ਮੋਬਾਇਲ ਫੋਨ ਤਾਂ ਹੋਵੇਗਾ ਪਰ ਸ਼ਾਇਦ ਸਾਡੇ ਧਰਮ ਦੇ ਚਿੰਨ੍ਹ ਜੋ ਸਾਡੀ ਆਪਣੀ ਪਹਿਚਾਣ ਹਨ ਯਾਦ ਨਹੀਂ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਾਨੂੰ ਦੇਣ ਹੈ। ਧਿਆਨ ਰਖਨਾ ਕੰਘਾ, ਕਿਰਪਾਨ ਸਮੇਤ ਪੰਜ ਕਕਾਰ ਹੀ ਪੂਰੇ ਨਾ ਹੋਣ ਏਸੇ ਕਰਕੇ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰਿਕਾਰਡ ਉਪਦੇਸ਼ਾਂ ਵਿਚ ਆਉਂਦਾ ਹੈ: 'ਤੁਸੀਂ ਡਾਕਟਰ ਬਣੋ, ਇਨਜੀਨੀਅਰ ਬਣੋ, ਪਾਇਲਟ ਬਣੋ, ਵਕੀਲ ਬਣੋ ਭਾਵ ਕੁਝ ਵੀ ਬਣੋ ਪਰ ਸਿਖ ਜਰੂਰ ਬਣੋ। ਕਿਉਂਕਿ ਸਾਡੀ ਸਭ ਤੋਂ ਵਡੀ ਜਾਇਦਾਦ ਹੈ ਸਾਡੀ ਸਿਖੀ ਜੋ ਸਾਨੂੰ ਸਤਿਗੁਰੂ ਜੀ ਕਿਰਪਾ ਨਾਲ ਸਤਿਗੁਰੂ ਜੀ ਦੇ ਚਰਨੀ ਲਗਿਆਂ ਹੀ ਪ੍ਰਾਪਤ ਹੁੰਦੀ ਹੈ।'

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਾਨੂੰ ਦਸਿਆ ਕਰਦੇ ਸਨ ਪਰ ਅਜ ਅਸੀਂ ਥੋੜੇ ਜਿਹੇ ਦੁਨਿਆਵੀ ਸੁਖਾਂ ਵਾਸਤੇ ਆਪਣਾ ਧਰਮ ਇੰਝ ਛਡ ਦਿੰਦੇ ਹਾਂ ਜਿਵੇਂ ਕਿਸੇ ਬਚੇ ਨੇ ਸੋਨੇ ਦੇ ਕੜੇ ਪਾਏ ਹੋਣ ਅਤੇ ਉਸਨੂੰ ਕੋਈ ਬਰਫੀ ਦੀ ਟੁਕੜੀ ਦਾ ਲਾਲਚ ਦੇ ਕੇ ਉਸ ਤੋਂ ਕੜੇ ਲੈ ਲਵੇ। ਅਜਿਹਾ ਹਾਲ ਅਜਕਲ ਦੇ ਗੁਰਸਿਖਾਂ ਦਾ ਹੈ।

ਅਸੀਂ ਚੰਗੀ ਨੌਕਰੀ ਵਾਸਤੇ, ਖੇਡਾਂ ਦੇ ਖਿਡਾਰੀ ਬਨਣ ਵਾਸਤੇ, ਫਿਲਮੀ ਹੀਰੋ ਕਲਾਕਾਰ ਬਨਣ ਵਾਸਤੇ ਅਤੇ ਬਾਹਰ ਵਿਦੇਸ਼ਾਂ ਵਿਚ ਜਾਣ ਵਾਸਤੇ ਹੀ ਨਹੀਂ ਸਗੋਂ ਕਦੀ ਕਦੀ ਤਾਂ ਵਿਆਹ ਕਰਾਉਣ ਵਾਸਤੇ ਵੀ ਆਪਣਾ ਧਰਮ ਹਸ-ਹਸ ਕੇ ਛਡ ਦਿੰਦੇ ਹਾਂ ਅਤੇ ਭੈੜੇ ਤੋਂ ਭੈੜੇ ਕਰਮ ਕਰਨ ਲਈ ਝਟ ਪਟ ਤਿਆਰ ਹੋ ਜਾਂਦੇ ਹਾਂ। ਜਿਵੇਂ ਕਿ ਆਪਣੇ ਹੱਥੀਂ ਸਾਡੀ ਸਿਖੀ ਦੇ ਚਿੰਨ੍ਹ ਪੱਗ ਕਛਹਿਰੇ ਲਾਹ ਦਿੰਦੇ ਹਾਂ। ਸਿਰਾਂ ਤੇ ਟੋਪੀਆਂ, ਹੇਠਾ ਨੀਲੀਆਂ-ਕਾਲੀਆਂ ਓਹ ਪੈਂਟਾਂ ਕਮੀਜਾਂ ਨਿਕਰਾਂ ਪਾ ਲੈਂਦੇ ਹਾਂ, ਜਿਹਨਾਂ ਬਾਰੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਪ-ਪ੍ਰਯੋਗ ਸਨ 1995 ਈ. ਨੂੰ ਆਪਣੇ ਪਵਿਤਰ ਉਪਦੇਸ਼ਾਂ ਰਾਹੀਂ ਸਾਧ ਸੰਗਤ ਨੂੰ ਇਕ ਹੁਕਮ ਕੀਤਾ ਸੀ। ਏਹ ਵਿਦੇਸ਼ੀ ਪਹਿਰਾਵਾ ਪੈਂਟ-ਕਮੀਜ਼ ਅਤੇ ਟਾਈ ਸਾਨੂੰ ਉਹਨਾਂ ਅੰਗ੍ਰੇਜ਼ਾਂ ਦੀ ਦੇਣ ਹੈ ਜਿਹਨਾਂ ਨੇ ਸਾਡੇ ਹੀ ਵਡੇ-ਵਡੇਰਿਆਂ ਦਾ

ਖੂਨ ਚੂਸਿਆ ਹੈ।

ਸੋ ਜੇਕਰ ਅਸੀਂ ਆਪ ਹੀ ਆਪਣੇ ਸਤਿਗੁਰ ਜੀ ਦਾ ਹੁਕਮ ਨਹੀਂ ਮੰਨਦੇ ਤਾਂ ਪੈਂਟਾਂ ਕਮੀਜ਼ਾਂ ਪਾਉਣੀਆਂ ਨਹੀਂ ਛਡਦੇ ਤਾਂ ਫਿਰ ਸਾਡੇ ਆਖੇ ਲੱਗ ਕੇ ਸਾਡੇ ਬੱਚੇ ਕਿਵੇਂ ਪੈਂਟਾਂ-ਕਮੀਜ਼ਾਂ ਛਡ ਕੇ ਸਾਡਾ ਨਾਮਧਾਰੀ ਪਹਿਰਾਵਾ ਪਾ ਲੈਂਣਗੇ। ਏਹ ਗੁਰਸਿਖੀ ਦੀ ਘਾਟ ਨਹੀਂ ਤਾਂ ਹੋਰ ਕੀ ਹੈ ਸਾਡੇ ਏਸ ਦੁਨਿਆਵੀ ਜੀਵਨ ਵਿਚ।

ਥੋੜਾ ਹੋਰ ਅਗੇ ਚਲੀਏ ਸਤਿਗੁਰੂ ਉਦੇ ਸਿੰਘ ਸੱਚੇ ਪਾਤਸ਼ਾਹ ਜੀ ਹਰ ਸਾਲ ਸਾਧ ਸੰਗਤ ਦੇ ਭਲੇ ਵਾਸਤੇ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਾਂਗ ਆਪਣੀ ਦੇਖ ਰੇਖ ਵਿਚ ਅਸੂ ਦਾ ਮੇਲਾ-ਹੋਲਾ ਮਹਲਾ ਨਾਮ ਸਿਮਰਨ ਦਾ ਜਪ-ਪ੍ਰਯੋਗ ਅਤੇ ਲੜਕੇ-ਲੜਕੀਆਂ ਦੇ ਵਾਰਸ਼ਿਕ ਵਿਦਿਅਕ ਸਮੇਲਨ ਵੀ ਕਰਵਾਉਂਦੇ ਹਨ ਤਾਕਿ ਅਸੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਓਹ ਉਪਦੇਸ ਯਾਦ ਕਰ ਸਕੀਏ, ਉਹਨਾਂ ਨੂੰ ਆਪਣੇ ਜੀਵਨ ਦਾ ਅਧਾਰ ਬਨਾ ਸਕੀਏ ਜੋ ਅਜ ਕੁਝ ਕੁਝ ਗੁਰਸਿਖਾਂ ਨੂੰ ਛਡ ਕੇ ਅਸੀਂ ਸਾਰੇ ਹੀ ਭੁਲ ਚੁੱਕੇ ਹਾਂ ਜਿਵੇਂ ਕਿ NIGHT ਕਲਬਾਂ ਨੇ ਸਾਡੇ MORNIG ਕਲਬ ਹੀ ਖੋਹ ਲਏ ਹਨ MORNIG ਕਲਬ ਤੋਂ ਭਾਵ ਹੈ। ਸਤਿਗੁਰੂ ਜੀ ਦੀ ਕਿਰਪਾ ਸਦਕਾ ਹੁਕਮ ਅਨੁਸਾਰ ਅਮ੍ਰਿਤ ਵੇਲੇ ਉਠ ਕੇ ਸਨੇਕੇਸੀ ਇਸ਼ਨਾਨ ਕਰ ਭਜਨ-ਬੰਦਗੀ ਕਰਕੇ ਓਸ ਅਕਾਲਪੁਰਖ ਪ੍ਰਮਾਤਮਾ ਨਾਲ ਜੁੜਨਾ। ਇਸ ਤਰ੍ਹਾਂ ਸਾਨੂੰ ਪ੍ਰਾਪਤੀ ਕੀ ਹੁੰਦੀ ਹੈ? ਸ੍ਰੀ ਗੁਰੂ ਅਰਜਨ ਦੇਵ ਜੀ ਗੁਰਬਾਣੀ ਵਿਚ ਲਿਖਦੇ ਹਨ :

**ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ।**

NIGHT ਕਲਬਾਂ ਤੋਂ ਭਾਵ ਹੈ ਆਪਣੇ ਇਸ ਮੰਨ ਦੇ ਆਖੇ ਲਗ ਕੇ ਅਧੀ-ਅਧੀ ਰਾਤ ਤਕ MOBILE PHONE ਅਤੇ CABEL T.V. ਦੇ ਮੂਰੇ ਬੈਠ ਕੇ ਫਿਲਮਾਂ ਅਤੇ ਗਾਣਿਆਂ ਰਾਹੀਂ ਏਸ ਕਲਯੁਗੀ ਰੰਗਨ ਵਿਚ ਰੰਗਨਾਂ, ਜਿਸ ਬਾਰੇ ਗੁਰਬਾਣੀ ਵਿਚ ਆਉਂਦਾ ਹੈ:

**ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥**

ਅਸਾਂ ਕਦੇ ਵਿਚਾਰ ਕੀਤੀ ਹੈ ਜਿਹੜਾ ਬਾਜ਼ਾਰੀ ਬਣਿਆਂ ਭੋਜਨ ਅਸੀਂ ਇਹਨਾਂ ਹੋਟਲਾਂ-ਪਾਰਟੀਆਂ ਤੇ ਜਾ ਕੇ ਜਾਂ ਫਿਰ ਅਧੀ-ਅਧੀ ਰਾਤ ਤਕ ਰੇੜੀਆਂ ਤੇ ਖੜੇ ਹੋ ਕੇ ਚਟਕਾਰੇ ਲੈ ਲੈ ਕੇ ਛਕਦੇ ਹਾਂ ਅਤੇ ਆਪਣੇ ਹੱਥੀਂ ਆਪਣੇ ਬਚਿਆਂ ਨੂੰ ਬੜੇ ਪਿਆਰ ਨਾਲ ਛਕਾਉਂਦੇ ਹਾਂ ਇਸ ਨੂੰ ਬਨਾਣ ਵਾਲੇ ਭਾਈਆਂ ਦੀ ਮਰਿਯਾਦਾ ਕੀ ਹੈ? ਕੀ ਇਹ ਜੰਗਲ ਮੈਦਾਨ ਜਾ ਕੇ ਸਾਫ ਮਿਟੀ ਨਾਲ ਹਥ ਮਾਂਜਦੇ ਹਨ। ਹਥ ਧੋਂਦੇ ਹਨ। ਇਸ਼ਨਾਨ ਕਰਦੇ ਹਨ। ਸ਼ਾਇਦ ਨਹੀਂ ਕਰਦੇ। ਆਓ ਜਰਾ ਇਸ ਤੇ ਹੀ ਵਿਚਾਰ ਕਰ ਲਈਏ, ਸਗੋਂ ਸਾਡੀਆਂ ਅਖਾਂ ਦੇ ਸਾਮਨੇ ਸਾਰਾ ਸਾਰਾ ਦਿਨ ਆਪਣੇ ਹਥ ਦੀਆਂ ਤਲੀਆਂ ਝਸਦਿਆਂ ਝਸਦਿਆਂ ਤੰਬਾਕੂ-ਜਰਦਾ ਬਣਾਦਿਆਂ ਖਾਂਦਿਆਂ ਬੀੜੀ-ਸਿਗਰੇਟ ਸ਼ਰਾਬ ਪੀਂਦਿਆਂ ਸਾਡੇ ਵਾਸਤੇ ਭੋਜਨ ਤਿਆਰ ਕਰਦੇ ਹਨ। ਜਿਹਨਾਂ ਲੋਕਾਂ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਗੁਰਬਾਣੀ ਵਿਚ ਫਰਮਾਉਂਦੇ ਹਨ :

**ਬਾਬਾ ਹੋਰ ਖਾਣਾ ਖੁਸੀ ਖੁਆਰ ॥**
**ਜਿਤ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥**

ਭਾਵ ਜਿਹੜੇ ਲੋਕ ਖੁਦ ਅਜਿਹਾ ਭੋਜਨ ਖਾਂਦੇ ਹਨ ਜਿਸ ਨਾਲ ਸਾਡਾ ਤਨ ਰੋਗੀ ਹੋਵੇ ਅਤੇ ਮਨ ਵਿਚ ਵਿਕਾਰ ਪੈਦਾ ਹੋਣ। ਭਲਾ ਉਹਨਾਂ ਲੋਕਾਂ ਦੇ ਹੱਥਾਂ ਦਾ ਬਣਿਆ-ਬਾਜਾਰੀ ਭੋਜਨ ਖਾ ਕੇ ਅਸੀਂ ਕਿਵੇਂ ਅਮ੍ਰਿਤ ਵੇਲੇ ਉਠ ਕੇ ਨਾਮ ਜਪ ਸਕਦੇ ਹਾਂ, ਬਾਣੀ ਪੜ੍ਹ ਸਕਦੇ ਹਾਂ ਅਤੇ ਸਤਿਗੁਰੂ ਜੀ ਦੇ ਦਰਸਾਏ ਰਬੀ ਮਾਰਗ ਤੇ ਚਲ ਸਕਦੇ ਹਾਂ।

ਇਹਨਾਂ ਸ਼ਬਦਾਂ ਦੀ ਪੁਸ਼ਟੀ-ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਮਹਾਵਾਕ ਦੁਆਰਾ ਹੁੰਦੀ ਹੈ ਜੋ ਸਾਰੇ ਸਿਖ ਪੰਥ ਵਾਸਤੇ ਸਤਿਗੁਰੂ ਜੀ ਦਾ ਸਾਂਝਾ ਹੁਕਮ ਹੈ:

**ਜਾਕੀ ਰਹਿਤ ਨਾ ਜਾਣੀਐ-ਗੁਰਮੰਤ੍ਰ ਨਹੀਂ ਚੀਤ।**
**ਤਾਕਾ ਭੋਜਨ ਖਾਈਕੈ ਬਿਸਰੈ ਹਰਿ ਸਿਉ ਪ੍ਰੀਤ।**

ਇਹ ਗੁਰਸਿਖੀ ਦੀ ਘਾਟ ਨਹੀਂ ਤਾ ਹੋਰ ਕੀ ਹੈ ਸਾਡੇ ਇਸ ਦੁਨਿਆਵੀ ਜੀਵਨ ਵਿਚ। ਸਾਡੇ ਅਜਿਹੇ ਦੁਨਿਆਵੀ ਜੀਵਨ ਨੂੰ ਮੁਖ ਰਖਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਕਸਰ ਆਪਣੇ ਉਪਦੇਸ਼ਾਂ ਵਿਚ ਆਖਦੇ ਸਨ, ''ਕਿਸੇ ਵੀ ਥਾਂ ਤੇ ਕਿਸੇ ਵੀ ਸਮਾਜ ਵਿਚ ਖਰਾਬੀ ਉਦੋਂ ਆਉਂਦੀ ਹੈ ਜਦੋਂ ਕਿਸੇ ਬਾਹਰਲੇ ਸਮਾਜ ਦੇ ਲੋਕ ਆਣਕੇ ਸਾਡੇ ਇਸ ਸਮਾਜ ਨੂੰ ਗੰਦਾ ਕਰਨ। ਉਦੋਂ ਨਹੀਂ ਜਦੋਂ ਅਸੀਂ ਆਪ ਆਪਣੇ ਬਾਗ ਵਿਚੋਂ ਫਲ ਤੋੜਕੇ ਖਿਲਾਰਾ ਪਾਉਂਦੇ ਹਾਂ। ਅਸਲੀ ਖਰਾਬੀ ਹੀ ਉਦੋਂ ਆਉਂਦੀ ਹੈ।'' ਮੇਰਾ ਭਾਵ ਉਹਨਾਂ ਗੁਰਸਿਖਾਂ ਤੋਂ ਹੈ ਜੋ ਸਤਿਗੁਰੂ ਜੀ ਦੇ ਹੁਕਮ ਅਨੁਸਾਰ- ਸਤਿਗੁਰੂ ਜੀ ਦੱਸੀ ਮਰਿਯਾਦਾ ਅਨੁਸਾਰ ਅਤੇ ਸਤਿਗੁਰੂ ਜੀ ਦੀ ਪਵਿਤਰ ਪਾਵਨ ਹਜ਼ੂਰੀ ਵਿਚ ਆਪਣੇ ਲੜਕੇ-ਲੜਕੀਆਂ ਦੇ ਆਨੰਦ-ਕਾਰਜ ਤਾਂ ਕਰਵਾਉਂਦੇ ਹਨ। ਫਿਰ ਪਤਾ ਨਹੀਂ ਕਿਉਂ ਆਪਣੇ ਇਸ ਮਨ ਦੇ ਆਖੇ ਲਗ ਕੇ ਘਰੋ-ਘਰੀ ਜਾ ਕੇ ਚੋਰੀ ਛਿਪੈ ਵਿਆਹ ਦੀਆਂ ਰੋਟੀਆਂ-ਪਾਰਟੀਆਂ ਅਤੇ ਆਪਸ ਵਿਚ ਦਾਜ ਦਾ ਲੈਣ-ਦੇਣ ਕਰਦੇ ਹਨ। ਵੇਸੇ ਤਾਂ ਘਟ ਘਟ ਕੇ ਅੰਤਰ ਕੀ ਜਾਨਤ ਅਤ ਪਾਰਬ੍ਰਹਮ ਪ੍ਰਭ ਅੰਤਰਜਾਮੀ! ਸਤਿਗੁਰੂ ਜੀ ਤੋਂ ਕੋਈ ਚੋਰੀ ਕਾਰ ਨਹੀਂ ਜੋ ਕਰ ਸਕਦਾ ਹੋਵੇ। ਪਰ ਕੀ ਕਰੀਏ ਅਸੀਂ ਤਾਂ ਮਨਮੁੱਖ ਬੰਦੇ ਹਾਂ, ਜੇਕਰ ਸਾਨੂੰ ਇੰਜ ਲਗਦਾ ਹੈ ਫਿਰ ਸਾਡੇ ਬਾਰੇ ਹੀ ਗੁਰਬਾਣੀ ਵਿਚ ਲਿਖੀਆ ਹੈ:

**ਕਰੈ ਕੁਹਕਰਮ ਦਿਖਾਵੈ ਹੋਰ : ਰਾਮ ਕੀ ਦਰਗਾਹ ਬਾਬਾ ਚੋਰ**

ਇਹ ਗੁਰਸਿਖੀ ਦੀ ਘਾਟ ਨਹੀਂ ਤਾਂ ਹੋਰ ਕੀ ਹੈ ਸਾਡੇ ਇਸ ਦੁਨਿਆਵੀ ਜੀਵਨ ਵਿਚ। ਅਜਿਹੀਆਂ ਅਨੇਕਾਂ ਹੀ ਗੁਰਸਿਖੀ ਦੀਆਂ ਘਾਟਾਂ ਹਨ ਜਿਹਨਾਂ ਨੇ ਸਾਡੇ ਏਸ ਦੁਨਿਆਵੀ ਜੀਵਨ ਨੂੰ ਚਾਰੇ ਪਾਸੋ ਘੇਰਾ ਪਾ ਰਖਿਆ ਹੈ ਅਤੇ ਜਿਹਨਾਂ ਨੂੰ ਮੁਖ ਰਾਖਦਿਆਂ ਹੋਇਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦਾ ਹਵਾਲਾ ਦਿੰਦੇ ਹੋਏ ਸਾਧ ਸੰਗਤ ਦੇ ਭਲੇ ਵਾਸਤੇ ਇਹ ਉਪਦੇਸ਼ ਉਚਾਰਨ ਕੀਤੇ ਸਨ। ''ਜੇਕਰ ਤੁਸੀਂ ਚੰਗੇ ਹੋਵੇਗੇ ਤਾਂ ਮੈਨੂੰ ਮਾੜਾ ਕਿਸੇ ਨੇ ਨਹੀਂ ਜੇ ਆਖਣਾ।'' ਸੋ ਅਸੀਂ ਕਿੰਨੇ ਕੁ ਚੰਗੇ ਹਾਂ ਕਿੰਨਾਂ ਕੁ ਸਤਿਗੁਰੂ ਜੀ ਦਾ ਹੁਕਮ ਮੰਨਦੇ ਹਾਂ, ਇਸ ਬਾਰੇ ਸਾਨੂੰ ਕਿਸੇ ਨੂੰ ਪੁੱਛਣ ਜਾਂ ਦਸਣ ਦੀ ਲੋੜ ਨਹੀਂ ਸਮੈਤ ਮੇਰੇ। ਆਪੋ-ਆਪਣੇ ਅੰਦਰ ਝਾਤ ਮਾਰਕੇ ਵਿਚਾਰ ਕਰਨ ਦੀ ਲੋੜ ਹੈ। ਏਸੇ ਪ੍ਰਥਾਏ ਹੀ ਮੇਰੇ ਉਪਰੋਕਤ ਵਿਚਾਰ ਹਨ। ਜੋ ਮੈਂ ਸਤਿਗੁਰੂ ਜੀ ਦੀ ਕਿਰਪਾ ਸਦਕਾ ਲਿਖੇ ਹਨ।

*ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦਾ ਹਵਾਲਾ ਦਿੰਦੇ ਹੋਏ ਸਾਧ ਸੰਗਤ ਦੇ ਭਲੇ ਵਾਸਤੇ ਇਹ ਉਪਦੇਸ਼ ਉਚਾਰਨ ਕੀਤੇ ਸਨ। ਜੇਕਰ ਤੁਸੀਂ ਚੰਗੇ ਹੋਵੇਗੇ ਤਾਂ ਮੈਨੂੰ ਮਾੜਾ ਕਿਸੇ ਨੇ ਨਹੀਂ ਜੇ ਆਖਣਾ। ਸੋ ਅਸੀਂ ਕਿੰਨੇ ਕੁ ਚੰਗੇ ਹਾਂ ਕਿੰਨਾਂ ਕੁ ਸਤਿਗੁਰੂ ਜੀ ਦਾ ਹੁਕਮ ਮੰਨਦੇ ਹਾਂ, ਇਸ ਬਾਰੇ ਸਾਨੂੰ ਕਿਸੇ ਨੂੰ ਪੁੱਛਣ ਜਾਂ ਦਸਣ ਦੀ ਲੋੜ ਨਹੀਂ ਸਮੈਤ ਮੇਰੇ। ਆਪੋ-ਆਪਣੇ ਅੰਦਰ ਝਾਤ ਮਾਰਕੇ ਵਿਚਾਰ ਕਰਨ ਦੀ ਲੋੜ ਹੈ।*

**ਸਾਡੇ ਦੁਨਿਆਵੀ ਜੀਵਨ ਵਿਚ ਗੁਰਸਿਖੀ ਦੀ ਘਾਟ ਦਾ ਹੋਣਾ:**

ਸੋ ਇਨ੍ਹਾਂ ਗੁਰਸਿਖੀ ਦੀਆਂ ਘਾਟਾ ਤੋਂ ਸਿਰਫ ਤੇ ਸਿਰਫ ਸਤਿਗੁਰੂ ਜੀ ਦੀ ਕਿਰਪਾ ਸਦਕਾ ਆਪਣੀ ਇਸ ਮਨਮਤ ਦਾ ਤਿਆਗ ਕਰ ਗੁਰਮਤ ਨੂੰ ਧਾਰਨ ਕਰ ਸਤਿਗੁਰੂ ਜੀ ਦੇ ਹੁਕਮ ਮੰਨ ਕੇ ਹੀ ਬਚ ਸਕਦੇ ਹਾਂ। ਏਸੇ ਕਰਕੇ ਮੈਂ ਆਪ ਜੀ ਦੇ ਸਾਹਮਣੇ ਸ਼ੁਰੂ ਸ਼ੁਰੂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਏਹ ਉਪਦੇਸ਼ ਰਖਿਆ ਸੀ। ''ਏਸ ਸੰਸਾਰ ਦੇ ਸਾਰੇ ਸੁਖ ਆਪਣੇ ਸਤਿਗੁਰੂ ਜੀ ਦਾ ਹੁਕਮ ਮੰਨਣ ਵਿਚ ਹੀ ਹਨ।''

**ਮੋਬਾ: 8800720991**

– ਜਥੇਦਾਰ ਕਰਨੈਲ ਸਿੰਘ (ਦਿੱਲੀ ਵਾਲਾ)

# ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਮਿੱਠੀਆਂ ਯਾਦਾਂ (5)

ਇਕ ਦਿਨ ਸੱਚੇ ਪਾਤਸ਼ਾਹ ਜੀ ਤੇ ਮੈਂ ਅਸੀਂ ਕੋਈ ਬਚਨ ਬਿਲਾਸ ਕਰ ਰਹੇ ਸੀ। ਹੁਕਮ ਹੋਇਆ ਅਜ ਕੱਲ ਨਵੇਂ ਸਾਈਕਲ ਦੇ ਕਿੰਨੇ ਪੈਸੇ ਲਗ ਜਾਂਦੇ ਹਨ। ਮੈਂ ਕਿਹਾ ਜੀ ਮੈਨੂੰ ਪੱਕਾ ਪਤਾ ਨਹੀਂ ਹੈ ਢਾਈ ਤਿੱਨ ਸੌ ਤਾਂ ਲਗ ਜਾਂਦਾ ਹੋਵੇਗਾ ਚੰਗਾ ਫਿਰ ਇਕ ਵਧੀਆ ਜਿਹਾ ਨਵਾਂ ਸਾਈਕਲ ਲਿਆਉਣਾ ਹੈ। ਅਰਜ ਕੀਤੀ ਜੀ ਕੀ ਕਰਨਾ ਹੈ? ਕਦੀ ਕਦੀਂ ਮੈਂ ਚਲਾ ਲਿਆ ਕਰਾਂਗਾ ਕਦੇ ਤੂੰ ਚਲਾ ਲਿਆ ਕਰੀਂ, ਦੋਵੇਂ ਰਲ-ਮਿਲਕੇ ਟਾਈਮ ਪਾਸ ਕਰ ਲਿਆ ਕਰਾਂਗੇ। ਅਰਜ ਕੀਤੀ ਜੀ ਮੈਂ ਚਲਾਵਾਂ ਨਾਂ ਚਲਾਵਾਂ। ਤੁਸੀਂ ਤਾਂ ਜਰੂਰ ਹੀ ਚਲਾਇਆ ਕਰੋਗੇ। ਹਸ ਕੇ ਕਹਿਣ ਲਗੇ ਤੈਨੂੰ ਮਸਤਾਨ ਗੜ੍ਹ ਦਾ ਪਾਣੀ ਲਗ ਗਿਆ ਹੈ, ਗਲਾਂ ਬਹੁਤ ਆਉਣ ਲਗ ਪਈਆਂ ਹਨ। ਚੰਗਾ ਫਿਰ ਕਿਸੇ ਦਿਨ ਸਾਈਕਲ ਦਾ ਮੈਨੂੰ ਫਿਰ ਚੇਤਾ ਕਰਵਾਈਂ, ਲੈ ਆਵਾਂਗੇ। ਤੂੰ ਆਉਂਦਾ ਜਾਂਦਾ ਥਕ ਜਾਂਦਾ ਹੋਵੇਂਗਾ।'' ਮੇਰਾ ਕੰਮ ਬਾਹਰ ਅੰਦਰ ਫਿਰਨ ਦਾ ਸੀ, ਕੋਈ ਸਮਾਨ ਲਿਆਉਣਾ ਹੋਵੇ ਤਾਂ ਹੁਕਮ ਹੋ ਜਾਂਦਾ ਸੀ। ਇਕ ਦਿਨ ਸੰਤ ਨਗਰ ਤੋਂ ਕਿਸੇ ਵਰਕਸ਼ਾਪ ਵਾਲੇ ਤੋਂ ਕਾਬਲੇ ਲੋਹੇ ਦੇ ਸਰੀਏ ਦੇ ਬਹੁਤ ਭਾਰੀ ਵਜਨ ਦੇ ਸਨ, ਤਿਆਰ ਕਰਵਾ ਕੇ ਨਿਆਉਣੇ ਸਨ। ਭਾਰੀ ਵਜਨ ਹੋਣ ਕਰਕੇ ਮੈਂ ਉਥੇ ਕਿਸੇ ਦਾ ਸਾਈਕਲ ਮੰਗ ਕੇ ਉਹ ਲੈ ਆਂਦੇ। ਜਾਂਦੀ ਵੇਰ ਮੈਂ ਤੁਰ ਕੇ ਹੀ ਚਲਾ ਗਿਆ ਸੀ। ਰੋਜ਼ ਪੈਂਡਾ ਲਤੀਂ ਚੜਿਆ ਹੋਇਆ ਸੀ। ਜਦ ਮੈਂ ਮਸਤਾਨ ਗੜ੍ਹ ਉਹ ਭਾਰੀ ਵਜਨ ਵਾਲੇ ਪੀਸ ਲੈਕੇ ਡੇਰੇ ਪੁਜਿਆ ਤਾਂ ਜਾਂਦਿਆਂ ਆਪ ਜੀ ਦਾ ਦਰਸ਼ਨ ਹੋਇਆ, ਕਹਿਣ ਲਗੇ ਇਹ ਸਾਈਕਲ ਕਿਸ ਦਾ ਲੈ ਕੇ ਆਇਆ ਹੈਂ। ਅਰਜ ਕੀਤੀ, ਜੀ ਬਹੁਤ ਭਾਰਾ ਸਮਾਨ ਸੀ, ਉਥੋਂ ਤੇ ਕਿਸੇ ਦਾ ਮੰਗ ਲਿਆਦਾ ਹਾਂ। ਉਸ ਦਿਨ ਤੈਨੂੰ ਸਾਈਕਲ ਦੀ ਯਾਦ ਕਰਵਾਈ ਤੂੰ ਫਿਰ ਮੈਨੂੰ ਦਸਿਆ ਹੀ ਨਹੀਂ ਹੈ। ਮੈਂ ਕਿਹਾ ਮੈਂ ਏਸ ਵਾਸਤੇ ਨਹੀਂ ਦਸਿਆ ਕਿ ਤੁਸੀਂ ਮੇਰੇ ਵਾਸਤੇ ਕਾਰ ਜਾਂ ਜੀਪ ਲੈ ਕੇ ਦੇਣੀ ਹੋਵੇ ਮੈਂ ਸਾਈਕਲ ਮੰਗੀ ਜਾਵਾਂ। ਅਜੇ ਸਾਡੀਆਂ ਗਡੀਆਂ ਜੀਪਾਂ ਨਹੀਂ ਲੰਘ ਰਹੀਆਂ, ਸੜਕਾਂ ਬਹੁਤ ਖਰਾਬ ਹਨ। ਜਦੋਂ ਰਾਹ ਪਕੇ ਬਣਗੇ ਫਿਰ ਜੋ ਕਹੇਂਗਾ ਲੈ ਦੇ ਵਾਂਗੇ। ਅਜੇ ਸਾਈਕਲ ਨਾਲ ਹੀ ਕੰਮ ਚਾਲਉ। ਸਤ ਬਚਨ ਜੀ, ਜਿਵੇਂ ਆਪਜੀ ਦੀ ਰਜ਼ਾ ਹੈ। ਸਿਰਸੇ ਤੋਂ ਆਦਮੀ ਸੇਵਾ ਕਰਨ ਆਉਂਦੇ ਹੁੰਦੇ ਉਹਨਾਂ ਨੂੰ ਹੁਕਮ ਹੋਇਆ ਕਰਲੈਲ ਸਿੰਘ ਨੂੰ ਸਰਸੇ ਭੇਜਾਂਗੇ, ਤੁਸੀਂ ਉਸ ਵਾਸਤੇ ਬਹੁਤ ਵਧੀਆ ਸਾਈਕਲ ਭਾਵੇਂ ਕਿਨੇ ਪੈਸੇ ਲਗ ਜਾਣ ਲੈਕੇ ਦੇਣਾ ਹੈ। ਦੁਕਾਨਦਾਰ ਨੂੰ ਪੈਸੇ ਜਿਨੇ ਲਗ ਜਾਣ ਵਧੀਆ ਤੋਂ ਵਧੀਆ ਲੈ ਕੇ ਦਿਉ। ਜਦ ਮੈਂ ਉਸ ਦੁਕਾਨ ਤੇ ਗਿਆ ਤਾਂ ਉਹਨਾਂ ਸਾਈਕਲ ਦਾ ਮੁਲ ਦਸਿਆ। ਮੈਂ ਕਿਹਾ ਜੇਹੜਾ ਸਭ ਤੋਂ ਸਸਤੀ ਕੀਮਤ ਦਾ ਹੈ, ਮਜਬੂਤ ਉਹ ਦਿਉ। ਮੇਰੇ ਨਾਲ ਜਾਣ ਵਾਲਾ ਕਹਿਣ ਲਗਾ ਬਹੁਤ ਕੀਮਤ ਮੁਲ ਦਾ ਸਾਨੂੰ ਹੁਕਮ ਹੋਇਆ ਹੈ। ਮੈਂ ਕਿਹਾ ਨਹੀਂ ਗੁਰੂ ਘਰ ਦਾ ਖਰਚਾ ਹੋਣਾ ਹੈ ਇਸ ਵਾਸਤੇ ਹਲਕੇ ਮੁਲ ਦਾ ਲੈਕੇ ਜਾਣਾ ਹੈ। ਸੇਵਾ ਕਰਨ ਦਾ ਕੀ ਲਾਭ ਹੈ ਜੇ ਕਰ ਗੁਰੂ ਘਰ ਦਾ ਪੈਸਾ ਧਿਆਨ ਨਾਲ ਨਹੀਂ ਵਰਤਣਾ ਹੈ। ਉਹਨਾਂ ਆਕੇ ਸਤਿਗੁਰੂ ਜੀ ਨੂੰ ਦਸਿਆ ਤਾਂ ਉਹ ਖੁਸ਼ ਹੋ ਕਹਿਣ ਲਗੇ ਇਸ ਜਗ੍ਹਾ ਤੋਂ ਉਹੀ ਕੁਝ ਖਟਕੇ ਜਾਂਦੇ ਹਨ ਜੇ ਹੜਾ ਬਰੀਕੀ ਦਾ ਧਿਆਨ ਰਖਦੇ ਹਨ।

ਮਸਤਾਨ ਗੜ੍ਹ ਜਦੋਂ ਜੱਪ ਪ੍ਰਯੋਗ ਸ਼ੁਰੂ ਹੋਇਆ ਸੀ। ਸਤਿਗੁਰੂ ਦਾ ਨਿਜੀ ਡੇਰਾ ਜਿਸ ਜਗਾ ਉਹ ਆਪਣਾ ਨਿਜੀ ਪ੍ਰਯੋਗ ਨਿਤਨੇਮ ਸਭ ਤੋਂ ਪਹਿਲਾਂ ਕਰਦੇ ਸਨ ਤੇ ਸਾਰਾ ਦਿਨ ਉਹਨਾਂ ਦਾ ਅਰਾਮ ਕਰਨ ਦਾ ਅਸਥਾਨ ਸੀ, ਉਸ ਜਗ੍ਹਾ ਤੇ ਪੰਜ-ਛੇ ਕਮਰਿਆਂ ਦਾ ਇਕ ਸੈਟ ਵਖਰਾ ਹੀ ਤਿਆਰ ਕੀਤਾ ਹੋਇਆ ਸੀ। ਉਸ ਜਗ੍ਹਾ ਤੇ ਵਿਚ ਲੈਟੈਰਿੰਗ ਬਾਥ ਰੂਮ ਵੀ ਤਿਆਰ ਕਰਨਾ ਸੀ। ਉਸ ਦਾ ਗੰਦਾ ਪਾਣੀ ਜਾਣ ਵਾਸਤੇ ਇਕ ਟੈਂਕ ਤਿਆਰ ਕਰਕੇ ਉਸ ਟੈਂਕ ਵਿਚੋਂ ਪਾਣੀ ਬਾਹਰ ਇਕ ਖਾਲੇ ਦੇ ਵਿਚ ਖਤਾ ਭੇਜਣਾ ਸੀ। ਜਦੋਂ ਇਕ ਟੈਂਕ ਬਣਕੇ ਬਿਲਕੁਲ ਤਿਆਰ ਹੋ ਗਿਆ, ਹੁਕਮ ਹੋਇਆ ਖਾਲਾ ਬਹੁਤ ਉਚਾ ਹੈ, ਇਸ ਦਾ ਪਾਣੀ ਟੈਂਕ ਵਿਚੋਂ ਬਾਹਰ ਸਪਲਾਈ ਨਹੀਂ ਹੋ ਸਕਦਾ, ਟੈਂਕ ਨੂੰ ਹੋਰ ਉਚਾ ਕਰਨਾ ਪਵੇਗਾ। ਤੂੰ ਇਸ ਨੂੰ ਹੋਰ ਉਚਾ ਕਰ ਦੇ ਤਾਕਿ ਪਾਣੀ ਦਾ ਢਲਵਾਨ ਨੀਵਾਂ ਹੋਵੇਗਾ ਤਾਂ ਜਲਦੀ ਟੈਂਕ ਖਾਲੀ ਹੋ ਜਾਇਆ ਕਰੇਗਾ। ਟੈਂਕ ਦੀ ਛਤ ਉਪਰ ਮਿੱਟੀ ਬਹੁਤ ਪਈ ਹੋਈ ਸੀ। ਮੈਂ ਸੱਤ ਬਚਨ ਆਖਕੇ ਕੋਈ ਭਾਰੇ ਕੰਮ ਕਰਨ ਵਾਲਾ ਸੇ ਵਾਦਾਰ ਦੂਜੇ ਡੇਰੇ ਤੋਂ ਲੈਣ ਵਾਸਤੇ ਚਲਾ ਗਿਆ। ਬਹੁਤ ਕੋਸ਼ਿਸ਼ ਕਰਨ ਤੇ ਮੈਨੂੰ ਕੋਈ ਨਹੀਂ ਮਿਲ ਸਕਿਆ, ਕਿਉਂਕਿ ਜਿਸ ਵਕਤ ਸਾਰੀ ਮਿਟੀ ਉਪਰੋਂ ਲਥ ਗਈ। ਤਾਂ ਪਾਤਸ਼ਾਹ ਕਹਿੰਦੇ ਚਲ ਠੀਕ ਹੈ ਇਥੇ ਹੀ ਰਹਿਣ ਦੇਂਦੇ ਹਾਂ। ਮੈਂ ਫਿਰ ਦੁਬਾਰਾ ਮਿਟੀ ਪਾਉਣੀ ਸ਼ੁਰੂ ਕਰ ਦਿਤੀ। ਜਦੋਂ ਸਾਰੀ ਮਿਟੀ ਪੈ ਗਈ ਤਾਂ ਆਪ ਜੀ ਬਹੁਤ ਖੁਸ਼ ਹੋਏ, ਕਹਿਣ ਲਗੇ ਅਜ ਤੂੰ ਬੜਾ ਭਾਰੀ ਮੋਰਚਾ ਮਾਰ ਲਿਆ ਹੈ। ਮੈਂ ਸਤ ਬਚਨ ਆਖ ਕਿਹਾ ਕਿ ਇਹ ਸਭ ਆਪ ਜੀ ਦੀ ਕ੍ਰਿਪਾ ਹੋਈ ਹੈ। ਪਹਿਲਾਂ ਵੀ ਆਪ ਦਾ ਹੁਕਮ ਹੁੰਦਾ ਰਿਹਾ, ਥੜਾ ਬਣਾ ਦੇਵੋ। ਬਣ ਜਾਣ ਤੇ ਹੁਕਮ ਹੁੰਦਾ ਸੀ ਠੀਕ ਨਹੀਂ ਬਣਿਆ ਹੈ, ਇਸ ਨੂੰ ਢਾਹ ਦੇਵੋ। ਸਤ ਬਚਨ ਜੀ। ਫਿਰ ਤਿਆਰ ਕਰੋ, ਫਿਰ ਸਤ ਬਚਨ ਆਖਣ ਵਾਲਿਆਂ ਨੇ ਹੀ ਆਪ ਦੇ ਚਰਨਾਂ ਵਿਚੋਂ ਕੁਝ ਪ੍ਰਾਪਤ ਕੀਤਾ ਹੈ, ਸਭ ਆਪ ਜੀ ਦੀ ਹੀ ਕ੍ਰਿਪਾ ਹੈ। ਹੁਕਮ ਕਰਨ ਵਾਲੇ ਵੀ ਤੁਸੀਂ ਆਪ ਤੇ ਹੁਕਮ ਮਨਵਾਉਣ ਵਾਲੇ ਵੀ ਆਪ ਹੀ ਹੋ ਜੀ। ਅਸੀਂ ਸੰਸਾਰੀ ਜੀਵ ਤਾਂ ਭੁਲਣ ਹਾਰ ਹਾਂ ਥੋੜੀ ਜਹੀ ਗਲ ਤੋਂ ਥਿੜਕ ਜਾਂਦੇ ਹਾਂ।


ਲੇਖਕ

ਇਕ ਦਿਨ ਮੈਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠਾ ਹੋਇਆ ਸੀ। ਹੋਰ ਸਾਡੇ ਪਾਸ ਕੋਈ ਨਹੀਂ ਸੀ। ਕਹਿਣ ਲਗੇ ਅਸੀਂ ਚਾਹੁੰਦੇ ਹਾਂ ਤੇਰੇ ਵਾਸਤੇ ਜਿਸ ਪਿੰਡ ਤੂੰ ਕਹੇਂ ਘਰ ਬਣਾ ਦੇਈਏ ਤਾਕਿ ਤੂੰ ਆਪਣੇ ਪਰਵਾਰ ਨੂੰ ਲੈ ਕੇ ਉਥੇ ਰਹਿ ਸਕੇਂ। ਜਗ੍ਹਾ ਜਗ੍ਹਾ ਕਰਾਏ ਭਰਨ ਤੋਂ ਬਚਿਆ ਰਹੇਂਗਾ। ਮੈਂ ਕਿਹਾ ਤੁਸੀਂ ਚਾਹੁੰਦੇ ਹੋ ਮੈਂ ਨਹੀਂ ਚਾਹੁੰਦਾ। ਕਹਿੰਦੇ ਕਿਉਂ ਕੀ ਗਲ? ਮੈਂ ਅਰਜ ਕੀਤੀ ਜੀ ਇਹ ਗੁਰੂ ਘਰ ਦਾ ਪੈਸਾ ਹੈ ਮੈਂ ਆਪਣੇ ਨਿਜੀ ਪਰਵਾਰ ਵਾਸਤੇ ਨਹੀਂ ਆਪ ਜੀ ਤੋਂ ਖਰਚ ਕਰਵਾਉਣਾ ਚਾਹੁੰਦਾ। ਇਥੇ ਸਾਧ ਸੰਗਤ ਵਾਸਤੇ ਆਪ ਜੀ ਲਗਾਈ ਚਲੋ। ਤੂੰ ਸਾਧ ਸੰਗਤ ਵਿਚੋਂ ਨਹੀਂ ਹੈਂ! ਅਸੀਂ ਤੈਨੂੰ ਆਪਣੇ ਪਾਸੋਂ ਜਗਾਹ ਦੇ ਰਹੇ ਹਾਂ ਫਿਰ ਆਪਣਾ ਹੀ ਪੈਸਾ ਲਾਕੇ ਤੇਰੇ ਵਾਸਤੇ ਮਕਾਨ ਬਣਾ ਕੇ ਦੇ ਰਹੇ ਹੈ। ਤੈਨੂੰ ਵਿਚ ਰਹਿੰਦੇ ਨੂੰ ਭਾਰ ਆਉਂਦਾ ਹੈ, ਤੂੰ ਕਿਉਂ ਨਹੀਂ ਸਾਡਾ ਹੁਕਮ ਮੰਨਦਾ। ਮੈਂ ਕਿਹਾ ਹੁਣ ਦਰਗਾਹ ਗਰਮ ਹੋ ਗਈ ਹੈ। ਜੇ ਹੁਕਮ ਨਾਂ ਮੰਨਿਆ ਤਾਂ ਮੇਰਾ ਕੁਝ ਨਹੀਂ ਰਹਿਣਾ। ਮੈਂ ਦੋਵੇਂ ਹਥ ਜੋੜ ਕੇ

ਉਹਨਾਂ ਦੇ ਚਰਨਾਂ ਤੇ ਮਥਾ ਟੇਕਿਆ ਤੇ ਨਾਲ ਹੀ ਇਹ ਅਰਜ ਵੀ ਕਰ ਦਿਤੀ ਜੀ ਜਿਸ ਤਰ੍ਹਾਂ ਆਪ ਜੀ ਦੀ ਰਜਾ ਹੈ ਤੁਸੀਂ ਉਸ ਤਰ੍ਹਾਂ ਹੀ ਕਰੋ। ਕਹਿਣ ਲਗੇ ਜੇ ਕਰ ਰਜਾ ਵਿਚ ਰਹੇਂਗਾ ਤਾਂ ਸਾਰੀ ਉਮਰ ਮੌਜਾਂ ਹੀ ਮਾਣਦਾ ਰਹੇਂਗਾ ਤੇ ਬਹੁਤ ਹੀ ਸੁਖ ਹੋਵੇਗਾ। ਹੁਣ ਸਤਿਗੁਰੂ ਜੀ ਦੇ ਕਹੇ ਹੋਏ ਬਚਨ ਉਹਨਾਂ ਦੀ ਕ੍ਰਿਪਾ ਨਾਲ ਬਹੁਤ ਹੀ ਸੁਖ ਹੈ। ਧੰਨ ਸਤਿਗੁਰੂ ਜਗਜੀਤ ਸਿੰਘ ਜੀ।

ਇਕ ਦਿਨ ਮੈਂ ਮਸਤਾਨ ਗੜ੍ਹ ਹੀ ਕੰਮ ਕਰ ਰਿਹਾ ਸੀ। ਸਤਿਗੁਰੂ ਜੀ ਦੀ ਗਡੀ ਮੇਰੇ ਪਾਸ ਹੀ ਆ ਖੜੀ ਹੋਈ। ਆਪ ਜੀ ਗਡੀ ਵਿਚੋਂ ਬੜੇ ਖੁਸ਼ ਤੇ ਹਸਦੇ ਹੋਏ ਮੇਰੇ ਵਲ ਆਕੇ ਕਹਿੰਦੇ, ਅਜ ਤੇਰੇ ਵਾਸਤੇ ਅਸੀਂ ਸੰਤ ਨਗਰ ਵਿਚ ਬਹੁਤ ਹੀ ਵਧੀਆ ਤੇਰੇ ਮਕਾਨ ਬਣਾਉਣ ਵਾਸਤੇ ਇਕ ਥਾਂ ਵੇਖਿਆ ਹੈ। ਉਸ ਵਿਚ ਬਹੁਤ ਵਡਾ ਖੂਹ ਲਗਾ ਹੋਇਆ ਹੈ। ਬਹੁਤ ਖੁਲੀ ਜਗਾ ਹੈ ਤੈਨੂੰ ਉਸ ਜਗਾ ਵਿਚ ਬਹੁਤ ਹੀ ਸੁਖ ਹੋਏਗਾ। ਬਹੁਤ ਜਲਦੀ ਹੀ ਮਕਾਨ ਵੀ ਤਿਆਰ ਕਰਵਾ ਦੇਵਾਂਗੇ। ਇਹ ਖੂਹ ਸਤਿਗੁਰੂ ਪਰਤਾਪ ਸਿੰਘ ਜੀ ਨੇ ਲਗਵਾਉਣ ਦੀ ਕ੍ਰਿਪਾ ਕੀਤੀ, ਜਦੋਂ ਸੰਤ ਨਗਰ ਵਿੱਚ ਹੋਲਾ ਹੋਇਆ ਤਾਂ ਇਸ ਖੂਹ ਦਾ ਜਲ ਨਾਲ ਲੰਗਰ ਬਾਣੀ ਤਿਆਰ ਹੋਇਆ। ਇਕ ਦਿਨ ਬਾਬਾ ਫਰੀਦ ਜੀ ਨੇ ਮੈਨੂੰ ਦਸਿਆ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਹਰ ਦੀ ਫਿਰਨੀ ਜੋ ਲਾਗੇ ਹੀ ਕੱਚਾ ਰਸਤਾ ਸੀ ਉਥੋਂ ਦੀ ਲੰਘ ਰਹੇ ਸੀ। ਨਾਲ ਹੋਰ ਸੂਬੇ ਸਿਖ ਸਾਧ ਵੀ ਸਨ। ਉਸ ਵਕਤ ਉਹਨਾਂ ਇਹ ਹੁਕਮ ਕੀਤਾ ਸੀ ਆਉ ਸਾਧ ਸੰਗਤ ਜੀ ਤੁਹਾਨੂੰ ਇਕ ਖੂਹ ਲਗਾ ਕੇ ਦੇਈਏ ਜਿਸ ਦਾ ਜਲ ਬਹੁਤ ਮਿਠਾ ਤੇ ਠੰਡਾ ਹੋਵੇਗਾ। ਉਸ ਵਕਤ ਇਸ ਇਲਾਕੇ ਵਿਚ ਪਾਣੀ ਬਹੁਤ ਹੀ ਦੂਰ ਹੁੰਦਾ ਸੀ। ਬਾਬਾ ਫਰੀਦ ਜੀ ਨੇ ਸਤਿਗੁਰੂ ਜੀ ਦੇ ਹੁਕਮ ਨਾਲ ਅਰਦਾਸ ਕੀਤੀ ਤੇ ਉਹਨਾਂ ਨੇ ਆਪਣੇ ਪਵਿਤਰ ਹਸਤ ਕਵੰਲਾ ਨਾਲ ਪੰਜ ਟਪ ਲਾਏ ਸਨ। ਇਹ ਦੋ ਕਾਨਾਲ ਜਗ੍ਹਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਖਸ਼ ਕੀਤੀ ਸੀ। ਜਿਸ ਜਗ੍ਹਾ ਹੁਣ ਮਕਾਨ ਬਣਿਆ ਹੋਇਆ ਹੈ।

ਇਕ ਦਿਨ ਅਸੀਂ ਦੋਹਾਂ ਜੀਆਂ ਨੇ ਸਲਾਹ ਕੀਤੀ ਕਿ ਰਿਸ਼ਤੇਦਾਰੀ ਵਿਚ ਰਹਿੰਦਿਆਂ ਰਹਿੰਦਿਆਂ ਕਈਆ ਗਲਾਂ ਦਾ ਫਿਕਰ ਪੈ ਜਾਂਦਾ ਹੈ। ਕਿਉਂ ਨਾ ਉਸ ਜਗ੍ਹਾ ਤੇ ਚਲੇ ਜਾਈਏ, ਜੋ ਸਤਿਗੁਰੂ ਜੀ ਨੇ ਬਖਸ਼ਿਸ਼ ਕੀਤੀ ਹੋਈ ਹੈ। ਉਦੋਂ ਸਿਆਲ ਦੇ ਦਿਨ ਜਦੋਂ ਬਹੁਤ ਸਰਦੀ ਪੈਂਦੀ ਹੈ ਨਿਕਲ ਚੁਕੇ ਸਨ ਤੇ ਫਗਣ-ਚੇਤ੍ਰ ਦਾ ਮਹੀਨਾ ਸੀ। ਪਤਾ ਨਹੀਂ ਕਿਸ ਵਕਤ ਮਕਾਨ ਤਿਆਰ ਹੋਵੇਗਾ। ਮਾੜੀ ਮੋਟੀ ਝੁਗੀ-ਝੌਂਪੜੀ ਬਣਾ ਕੇ ਟਾਈਮ ਪਾਸ ਕਰੀਂ ਜਾਵਾਂਗੇ। ਫਿਰ ਸੋਚ ਕੇ ਘਰ ਜੋ ਮਾੜਾ ਚੰਗਾ ਸਮਾਨ ਸੀ ਉਸੇ ਦਿਨ ਹੀ ਉਥੇ ਲਿਆ ਧਰਿਆ। ਮੈਂ ਮਸਤਾਨਗੜ੍ਹ ਜਾਣ ਵਿਚ ਕਾਫੀ ਲੇਟ ਹੋ ਗਿਆ। ਜਾਂਦਿਆਂ ਹੀ ਸਤਿਗੁਰੂ ਜੀ ਦੀ ਕ੍ਰਿਪਾ ਹੋ ਗਈ ਦਰਸ਼ਨ ਹੋ ਗਏ, ਨਿਮਸਕਾਰ ਕੀਤੀ। ਉਹਨਾਂ ਪੁਛਿਆ ਅਜ ਏਨੀ ਦੇਰ ਹੋ ਗਈ, ਕੀ ਗਲ ਹੋਈ ਹੈ। ਮੈਂ ਅਰਜ ਕੀਤੀ ਜੀ ਜਿਹੜੀ ਜਗਾਹ ਤੁਸੀਂ ਬਖਸ਼ਿਸ ਕੀਤੀ ਹੈ ਉਸ ਜਗਾਹ ਤੇ ਘਰ ਦਾ ਜੋ ਸਮਾਨ ਸੀ ਲੈ ਆਕੇ ਰਖ ਦਿਤਾ ਹੈ। ਕਈ ਵਾਰੀ ਆਪ ਜੀ ਦੇ ਚਰਨਾਂ ਵਿਚ ਮਕਾਨ ਬਣਾਉਣ ਦੀ ਅਰਜ ਕੀਤੀ ਸੀ ਪਤਾ ਨਹੀਂ ਅਜੇ ਹੋਰ ਕਿਨੀ ਦੇਰ ਲਗੇਗੀ। ਇਸ ਵਾਸਤੇ ਮੈਂ ਆਪ ਜੀ ਦੇ ਚਰਨਾਂ ਵਿਚ ਪਹੁਚਣ ਵਿਚ ਲੇਟ ਹੋ ਗਿਆ ਹਾਂ। ਉਹਨਾਂ ਕਿਹਾ ਅਜੇ ਤਾਂ ਸਰਦੀ ਬਹੁਤ ਹੈ ਤੇ ਨਿਕੇ ਨਿਕੇ ਬਾਲ ਬਚੇ ਹਨ ਕਿਸ ਤਰ੍ਹਾਂ ਗੁਜਾਰਾ ਕਰੋਗੇ। ਇਹ ਬਚਨ ਬਿਲਾਸ ਹੋ ਹੀ ਰਹੇ ਸਨ, ਇਕ ਸਿੰਘ ਸੰਤ ਨਗਰ ਦਾ ਸੀ, ਉਸਨੇ ਸਤਿਗੁਰਾਂ ਦੇ ਚਰਨਾਂ ਤੇ ਆ ਮਥਾ ਟੇਕਿਆ। ਉਸਨੂੰ ਹੁਕਮ ਹੋਇਆ ਕਿ ਤੂੰ ਇਕ ਕਮਰਾ ਆਪਣੇ ਘਰ ਵਿਚੋਂ ਖਾਲੀ ਕਰਕੇ ਕਰਨੈਲ ਸਿੰਘ ਨੂੰ ਦੇ ਦੇਵੋ, ਅਸੀਂ ਇਸ ਨੂੰ ਪੰਦਰਾ ਵੀਹ ਜਾ ਮਹੀਨੇ ਤਕ ਮਕਾਨ ਤਿਆਰ ਕਰਵਾ ਦੇਵੇਂਗੇ, ਇਹ ਫਿਰ ਤੁਹਾਡਾ ਕਮਰਾ ਖਾਲੀ ਕਰ ਦੇਣਗੇ। ਮੈਂ ਉਹਨਾਂ ਦਾ ਹੁਕਮ ਸੁਣ ਕੇ ਸਤਿ ਬਚਨ ਆਖ ਕੇ ਅਰਜ਼ ਕੀਤੀ ਜੀ ਏਨਾ ਦਿਨਾਂ ਦਾ ਕੀ ਹੈ, ਇਹ ਦਿਨ ਆਪ ਜੀ ਕ੍ਰਿਪਾ ਨਾਲ ਬਹੁਤ ਜਲਦੀ ਨਿਕਲ ਜਾਣਗੇ। ਅਸਲ ਵਿਚ ਅਸੀਂ ਸੰਸਾਰੀ ਜੀਵ ਹਾਂ ਸਤਿਗੁਰਾਂ ਦੇ ਚੋਜਾਂ ਦੀ ਸਾਨੂੰ ਕੀ ਸਮਝ ਹੈ। ਆਪਣੇ ਵਲੋਂ ਤਾਂ ਅਸੀਂ ਬੜੇ ਸਿਆਣੇ ਚੁਸਤ ਚਲਾਕ ਬਣਦੇ ਹਾਂ, ਉਸ ਦੇ ਰੰਗਾਂ ਦਾ ਤਾਂ ਉਸਨੂੰ ਦੀ ਪਤਾ ਹੈ। ਉਸ ਟਾਈਮ ਸ੍ਰੀ ਆਨੰਦਪੁਰ ਸਾਹਿਬ ਦੇ ਹੋਲੇ ਹੋਏ ਨੂੰ ਥੋੜੀ ਦੇਰ ਹੋਈ ਸੀ। ਉਸ ਜਗ੍ਹਾ ਤੋਂ ਜੋ ਤੰਬੂ ਕਿਨਾਤਾਂ ਵਾਪਸ ਆਈਆਂ ਸਨ, ਉਹ ਇਕ ਕਮਰੇ ਵਿਚ ਸਾਰਾ ਸਮਾਨ ਪਿਆ ਹੋਇਆ ਸੀ। ਮੈਂ ਅਰਜ ਕੀਤੀ ਜੀ ਰੋਜ ਰੋਜ ਕਿਥੇ ਸਮਾਨ ਚੁਕੀ ਫਿਰਾਂਗੇ। ਆਪ ਜੀ ਦਾ ਹੁਕਮ ਹੋਵੇ ਤਾਂ ਮੈਂ ਇਕ ਇਥੋਂ ਤੰਬੂ ਲੈ ਜਾਂਦਾ ਹਾਂ। ਘਰ ਜਾਕੇ ਲਾ ਲਵਾਂਗਾ, ਜਿਤਨੇ ਦਿਨ ਵਾਸਤੇ ਕਿਹਾ ਹੈ ਉਹ ਦਿਨ ਬਹੁਤ ਜਲਦੀ ਨਿਕਲ ਜਾਣਗੇ। ਸਚੇ ਪਾਤਸ਼ਾਹ ਜੀ ਬਹੁਤ ਹੱਸੇ। ਖੁਸ਼ ਹੋ ਕੇ ਕਹਿਣ ਲਗੇ ਇਹ ਤਾਂ ਬਹੁਤ ਸਸਤਾ ਥੋੜੇ ਖਰਚ ਨਾਲ ਹੀ ਮਕਾਨ ਤਿਆਰ ਹੋ ਜਾਵੇਗਾ। ਚੰਗਾ ਤੂੰ ਫਿਰ ਇਕ ਤੰਬੂ ਹੀ ਲੈ ਜਾ ਜਿਸ ਤਰ੍ਹਾਂ ਕੰਮ ਚਲਦਾ ਹੈ ਚਲਾ ਲਵੋ। ਮੈਂ ਤੰਬੂ ਸਾਈਕਲ ਪਿਛੇ ਰਖਿਆ ਤਾਂ ਘਰ ਜਾਕੇ ਫਿਟ ਕਰ ਲਿਆ। ਸੋਚਿਆ ਚਲੋ ਧੀਰੇ ਧੀਰੇ ਦਿਨ ਨਿਕਲ ਜਾਣਗੇ। ਫਿਰ ਇਕ ਦੋ ਤਿੰਨ ਮਹੀਨੇ ਲੰਘ ਗਏ। ਜੇਠ ਹਾੜ ਹੋਣੀ ਕਦੋਂ ਪਿਛੇ ਰਹਿਣ ਵਾਲੇ ਸਨ। ਲਗਾ ਸੂਰਜ ਭਗਵਾਨ ਆਪਣੇ ਰੰਗ ਵਿਖਾਣ। ਗਰਮੀ ਨਾਲ ਤੰਬੂ ਨੇ ਤੰਦੂਰ ਵਾਂਗ ਤਪ ਜਾਣਾ। ਤੇ ਰਾਤ ਨੂੰ ਉਸਤੇ ਤ੍ਰੇਲ ਪੈ ਜਾਣੀ ਤੇ ਸਾਰਾ ਪਾਣੀ ਥਲੇ ਡਿਗਣਾ ਸ਼ੁਰੂ ਹੋ ਜਾਣਾ। ਚੰਗੇ ਭਾਗਾਂ ਨੂੰ ਘਰ ਵਿਚ ਇਕ ਛੋਟਾ ਜਿਹਾ ਦਰਖਤ ਸੀ। ਜਦੋਂ ਤੰਬੂ ਨੇ ਬਹੁਤ ਜਿਆਦਾ ਹੀ ਗਰਮ ਹੋ ਜਾਣਾ ਤਾਂ ਬਚਿਆਂ ਨੇ ਥਲੇ ਬੈਠ ਕੇ ਗੁਜਾਰਾ ਕਰ ਲੈਣਾ। ਲੱਗੇ ਰਾਤ ਦਿਨ ਅਰਜ ਅਰਦਾਸਾਂ ਤੇ ਮਾਲਾ ਫੇਰਨ। ਫਿਰ ਕੀ ਸੀ ਪਾਏ ਕੁਹਾੜ ਮਾਰਿਆ ਗਾਫਲ ਆਪਣੇ ਹਥ ਵਾਲੀ ਗਲ ਹੋ ਗਈ। ਜਦੋਂ ਮੈਂ ਅਰਜ ਕਰਨੀ ਬੜਾ ਹਸਣਾ। ਖੁਸ਼ ਹੋਕੇ ਕਹਿਣਾ ਬਸ ਕ੍ਰਿਪਾ ਹੋਣ ਹੀ ਵਾਲੀ ਹੈ। ਸਾਉਣ ਭਾਦਰੋ ਹੋਰਾਂ ਵੀ ਆਣ ਡੇਰੇ ਲਾਏ। ਜਦੋਂ ਬਾਰਸ਼ ਪੈਣੀ ਸਾਰਾ ਪਾਣੀ ਥਲੇ ਆ ਜਾਣਾ ਜੁਲੀ ਬਿਸਤਰ ਭਿਜ ਜਾਣਾ। ਕਈ ਦਿਨ ਉਸਦੀ ਸੇਵਾ ਤੇ ਲਗੇ ਰਹਿਣਾ। ਇਕ ਦਿਨ ਐਸਾ ਆ ਗਿਆ ਕਿ ਤੰਬੂ ਸਾਹਿਬ ਨੇ ਵੀ ਆਪਣਾ ਦਿਲ ਛੱਡ ਦਿਤਾ, ਸਾਡੀ ਸੇਵਾ ਕਰਨ ਤੋਂ ਬਾਗੀ ਹੋ ਗਿਆ। ਉਸ ਵਿਚਾਰੇ ਦਾ ਵੀ ਕੋਈ ਵਸ ਨਹੀਂ ਸੀ। ਕਿਉਂਕਿ ਉਸਨੂੰ ਵੀ ਬੁਢਾਪੇ ਨੇ ਨਿਢਾਲ ਕਰ ਦਿਤਾ ਸੀ, ਸਾਰਾ ਸਰੀਰ ਹੀ ਥੱਕਾ ਹੋ ਗਿਆ ਸੀ, ਜਿੰਦ ਜਾਨ ਤਾਂ ਉਸ ਵਿਚ ਰਹੀ ਨਹੀਂ ਸੀ। ਭਾਦਰੋਂ ਮਹੀਨੇ ਦੇ ਦਿਨ ਸਨ, ਚਮਾਸਾ ਬਹੁਤ ਲੱਗਾ ਹੋਇਆ ਸੀ। ਮੈਂ ਉਸ ਵਕਤ ਮਸਤਾਨ ਗੜ੍ਹ ਵਿਚ ਹੀ ਸੀ ਕਿ ਅਚਾਨਕ ਹੀ ਕਾਲੀਆਂ ਘਟਾ ਚੜ੍ਹ ਆਈਆਂ ਮੈਂ ਸੋਚਿਆ ਪਤਾ ਨਹੀਂ ਕਿਨੀ ਕੁ ਬਾਰਸ਼ ਹੋਵੇਗੀ। ਮੈਂ ਉਥੋਂ ਇਕ ਤ੍ਰਪਾਲ ਸਾਈਕਲ ਤੇ ਰਖਿਆ ਤੇ ਪਿੰਡ ਨੂੰ ਚਾਲੇ ਪਾ ਦਿਤੇ, ਕਿ ਛੇਤੀ ਤੋਂ ਛੇਤੀ ਘਰ ਜਾਕੇ ਤੰਬੂ ਉਪਰ ਪਾ ਕੇ ਆਪਣਾ ਬਚਾ ਕਰ ਲਿਆ ਜਾਵੇ। ਅਜੇ ਰਾਹ ਵਿਚ ਹੀ ਸੀ ਕਿ ਬਹੁਤ ਜੋਰ ਦੀ ਬਾਰਸ਼ ਆ ਗਈ, ਰਾਹ ਵਿਚ ਫੇਵੀਕੋਲ ਵਰਗੀ ਚੀਕਨੀ ਮਿਟੀ ਸਾਈਕਲ ਦੇ ਦੋਹਾਂ ਮਰਗਾਡਾਂ ਵਿਚ ਭਰ ਗਈ ਤੇ ਉਸਨੇ ਮੇਰੇ ਬਹੁਤ ਜੋਰ ਲਾਣ ਤੇ ਵੀ ਤੁਰਨਾ ਫਿਰਨਾ ਬੰਦ ਕਰ ਦਿਤਾ। ਆਖਰ ਕਿਸੇ ਤਰ੍ਹਾਂ ਸਾਫ ਕਰਕੇ ਬਾਰਸ਼ ਵਿਚ ਹੀ ਤੁਰਿਆ ਗਿਆ। ਜਿਉਂ ਜਿਉਂ ਪਿੰਡ ਵਾਲੇ ਪਾਸੇ ਨੂੰ ਜਾ ਰਿਹਾ ਸੀ ਬਾਰਸ਼ ਘਟ ਹੁੰਦੀ ਗਈ। ਜਦ ਮੈਂ ਹਾਰ ਥਕ ਕੇ ਪਿੰਡ ਦੇ ਬਹੁਤ ਨਜਦੀਕ ਹੀ ਪਹੁੰਚਿਆਂ ਤੇ ਵੇਖਕੇ ਬਹੁਤ ਹੀ ਹੈਰਾਨ ਹੋਇਆ ਇਸ ਜਗਾਹ ਤੇ ਕੋਈ ਬਾਰਸ਼ ਦਾ ਨਾਂ ਨਿਸ਼ਾਨ ਹੀ ਨਹੀਂ ਸੀ। ਮਾਲਕ ਦਾ ਲਖ ਲਖ ਸ਼ੁਕਰ ਕੀਤਾ ਕਿਉਕਿ ਗਰੀਬਾਂ ਦਾ ਰੈਣ ਬਸੇਰਾ ਤੇ ਬਾਲ ਬਚਾ ਸਭ ਠੀਕ ਠਾਕ ਸੀ।



**SATGURU RAM SINGH PARDES GAWAN SHATABDI CELEBRATED IN U. K. AT EALING TOWN HALL IN 1972.**

The centenary celebrations were well attended by Members of Parliament from London, Senators from U.S.A. and distinguished personalities from Thailand, East Africa and rest of the world to celebrate the achievements and principles laid down by Sri Satguru Ram Singh Ji.



1974 SRI SATGURU JI IN WEST GERMANY VISITED THE CHECKPOINT THAT DIVIDES WEST GERMANY TO EAST GERMANY.



U.K AUGUST 1967

FIRST VISIT OF SATGURUJAGJIT SINGH JI



WELCOMING RECEPTION FOR SRI SATGURU JAGJIT SINGH JI BY WOLVERHAMPTON COUNCIL MAYOR EDWARD YARDLEY FULLWOOD IN 1967

(SOURCE : P.S. BHAMARA U. K. S/o. LATE K.S. BHAMARA)

